ਲੜੀ ਨੰ. ੧੧

# ਭਾਰਤ ਦਾ ਸੰਵਿਧਾਨ

(ਪੰਜਾਬੀ ਉਲਥਾ)



2671

ਪਰਕਾਸ਼ਕ

ਮਹਿਕਮਾ ਪੰਜਾਬੀ ਪਟਿਆਲਾ

੧੯੫੩

## ਮਹਿਕਮਾ ਪੰਜਾਬੀ ਦੀਆਂ ਪਰਕਾਸ਼ਨਾਂ

੧. ਰਤਨ ਮਾਲਾ
੨. ਪੰਜਾਬੀ ਲਿਟਰੇਚਰ (ਅੰਗਰੇਜ਼ੀ)
੩. ਪੰਜਾਬੀ ਸਾਹਿਤ ਦੇ ਪੰਜ ਰਤਨ (੧੯੫੧)
੪. ਪੰਜਾਬੀ ਸਾਹਿਤ ਦੇ ਪੰਜ ਰਤਨ (੧੯੫੨)
੫. ਨੌ ਵਾਰਾਂ
੬. ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ
੭. ਸ਼ਬਦ-ਜੋੜ ਤੇ ਵਿਆਕਰਣ ਸੰਕੇਤ
੮. ਅੰਗਰੇਜ਼ੀ-ਪੰਜਾਬੀ ਸੰਕੇਤਾਵਲੀ (ਸਕੂਲ-ਮਜ਼ਮੂਨ)
੯. ਕਨੂੰਨੀ ਸੰਕੇਤਾਂ ਦਾ ਕੋਸ਼
੧੦. ਹਿੰਦੀ-ਪੰਜਾਬੀ ਕੋਸ਼
੧੧. ਭਾਰਤ ਦਾ ਸੰਵਿਧਾਨ (ਪੰਜਾਬੀ)
੧੨. ਰਾਮ - ਕਥਾ
੧੩. ਪੰਜਾਬੀ ਪੱਤਰ ਕਲਾ
੧੪. ਪੰਜਾਬੀ ਪਰਕਾਸ਼ਨਾਂ ਦੀ ਸੂਚੀ

ਲੜੀ ਨੰ. ੧੧

# ਭਾਰਤ ਦਾ ਸੰਵਿਧਾਨ

(ਪੰਜਾਬੀ ਉਲਥਾ)





ਪਰਕਾਸ਼ਕ

ਮਹਿਕਮਾ ਪੰਜਾਬੀ ਪਟਿਆਲਾ

੧੯੫੩

ਪਹਿਲੀ ਵੇਰ ੧੦੦੦

ਮੂਲ ਸਾਢੇ ਚਾਰ ਰੁਪਏ

# ਮੁਖਬੰਧ

ਸੰਵਿਧਾਨ ਦਾ ਇਹ ਪੰਜਾਬੀ ਉਲਥਾ ਹਿੰਦ ਸਰਕਾਰ ਦੀ ਆਗਿਆ ਅਨੁਸਾਰ ਪਟਿਆਲਾ ਯੂਨੀਅਨ ਦੇ ਮਹਿਕਮਾ ਪੰਜਾਬੀ ਨੇ ਕੇਂਦਰ ਦੇ ਪਰਵਾਣ ਕੀਤੇ ਹੋਏ ਹਿੰਦੀ ਉਲਥੇ ਦੇ ਆਧਾਰ ਤੇ ਕੀਤਾ ਹੈ। ਇਸ ਵਿਚ ਸਰਕਾਰ ਹਿੰਦ ਦੇ ਤਿਆਰ ਕਰਵਾਏ ਹੋਏ ਹੀ ਸੰਕੇਤ ਵਰਤਣ ਦਾ ਹੁਕਮ ਸੀ ਅਤੇ ਕਿਧਰੇ ਟਾਂਵੀ ਟਾਂਵੀ ਹੀ ਅਦਲਾ ਬਦਲੀ ਕਰਨ ਦੀ ਖੁਲ੍ਹ ਸੀ। ਜੂਨ ੧੯੫੦ ਵਿਚ ਇਹ ਉਲਥਾ ਮੁਕੰਮਲ ਹੋ ਜਾਣ ਪਿਛੋਂ ਸਤੰਬਰ-ਅਕਤੂਬਰ ਵਿਚ ਇਕ ਖਾਸ ਨੀਯਤ ਕੀਤੀ ਗਈ ਮਾਹਰ ਕਮੇਟੀ ਵਿਚ ਵਿਚਾਰਿਆ ਗਿਆ, ਜਿਸ ਤੋਂ ਉਪਰੰਤ ਸਰਕਾਰ ਹਿੰਦ ਦੀ ਮਨਜ਼ੂਰੀ ਨਾਲ ਹੁਣ ਇਹ ਪਰਕਾਸ਼ਤ ਕੀਤਾ ਜਾ ਰਿਹਾ ਹੈ।

ਪਟਿਆਲਾ
੬—੩—੫੩

ਗੰਡਾ ਸਿੰਘ
ਡਾਇਰੈਕਟਰ, ਮਹਿਕਮਾ ਪੰਜਾਬੀ

---

ਇਸ ਦੇ ਆਰੰਭਕ ਉਲਥਾਕਾਰ ਸ. ਬਲਵੰਤ ਸਿੰਘ ਬੀ. ਏ., ਐਲਐਲ. ਬੀ , ਸ. ਜੋਗਿੰਦਰ ਸਿੰਘ ਐਮ. ਏ. ਤੇ ਪੰਡਤ ਕਰਤਾਰ ਸਿੰਘ ਦਾਖਾ ਸਨ। ਇਸ ਨੂੰ ਇਕ-ਸਾਰ ਕਰਨ ਵਾਲੇ ਸ. ਲਾਲ ਸਿੰਘ ਐਮ. ਏ. ਤੇ ਸ. ਬਲਵੰਤ ਸਿੰਘ ਉਲਥਾਕਾਰ ਸਨ। ਇਨ੍ਹਾਂ ਤੋਂ ਬਿਨਾ ਮਾਹਰ ਕਮੇਟੀ ਦੇ ਮੈਂਬਰ ਸ. ਤੇਜਾ ਸਿੰਘ ਐਮ. ਏ., ਸ. ਭਗਤ ਸਿੰਘ ਬੀ. ਏ., ਐਲਐਲ ਬੀ., ਡਾਕਟਰ ਮੋਹਨ ਸਿੰਘ ਐਮ. ਏ., ਪੀਐਚ. ਡੀ., ਡੀ. ਲਿਟ., ਗਿਆਨੀ ਗੁਰਮੁਖ ਸਿੰਘ ਮੁਸਾਫਰ ਤੇ ਸ. ਗੰਡਾ ਸਿੰਘ ਐਮ. ਏ. ਸਨ।

# ਭਾਰਤ ਦਾ ਸੰਵਿਧਾਨ

## ਵਿਸ਼ੈ-ਸੂਚੀ

ਪੰਨਾ



### ਭਾਗ ੧

ਅਨੁਛੇਦ — ਸੰਘ ਤੇ ਉਸ ਦਾ ਰਾਜ-ਖੇਤਰ



### ਭਾਗ ੨

ਨਾਗਰਕਤਾ

## ਭਾਗ ੩

## ਮੂਲ ਅਧਿਕਾਰ

### ਸਾਧਾਰਨ



### ਸਮਤਾ-ਅਧਿਕਾਰ

ਅਨੁਛੇਦ ਪੰਨਾ

## ਸੁਤੰਤਰਤਾ-ਅਧਿਕਾਰ



## ਸੋਖਣ ਦੇ ਵਿਰੁੱਧ ਅਧਿਕਾਰ



## ਧਰਮ-ਸੁਤੰਤਰਤਾ ਦਾ ਅਧਿਕਾਰ



## ਸਭਿਆਚਾਰ ਤੇ ਸਿਖਸ਼ਾ ਸਬੰਧੀ ਅਧਿਕਾਰ



## ਸੰਪੱਤੀ ਦਾ ਅਧਿਕਾਰ

ਅਨੁਛੇਦ ਪੰਨਾ

## ਭਾਰਤ ਦਾ ਮਹਾਂ ਨਿਆਂਵਾਦੀ



## ਸਰਕਾਰੀ ਕਾਰਜ ਦਾ ਸੰਚਾਲਨ



## ਅਧਿਆਏ ੨—ਸੰਸਦ

### ਸਾਧਾਰਣ



## ਸੰਸਦ ਦੇ ਅਫਸਰ

### ਕਾਰਜ-ਸੰਚਾਲਣ

ਅਨੁਛੇਦ ਪੰਨਾ

## ਅਧਿਆਏ ੫–ਭਾਰਤ ਦਾ ਨਿਅੰਤਰਕ-ਮਹਾਂ ਲੇਖਾ-ਪਰੀਖਕ



# ਭਾਗ ੬

## ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਧਿਆਏ ੧.—ਸਾਧਾਰਣ



### ਅਧਿਆਇ ੨.—ਕਾਰਜਪਾਲਕਾ

#### ਰਾਜਪਾਲ

## ਰਾਜ ਦੇ ਵਿਧਾਨ-ਮੰਡਲ ਦੇ ਅਫਸਰ

ਕਾਰਜ-ਸੰਚਾਲਨ



ਮੈਂਬਰਾਂ ਦੇ ਅਗੁਣ



ਵਿਧਾਨ-ਮੰਡਲਾਂ ਤੇ ਉਨ੍ਹਾਂ ਦੇ ਮੈਂਬਰਾਂ ਦੀਆਂ ਸ਼ਕਤੀਆਂ, ਵਿਸ਼ੇਸ਼ ਅਧਿਕਾਰ, ਅਤੇ ਉਨਮੁਕਤੀਆਂ



ਵਿਧਾਨ-ਪ੍ਰਕਿਰਿਆ

ਅਨੁਛੇਦ ਪੰਨਾ



## ਅਧਿਆਏ ੫—ਰਾਜਾਂ ਦੇ ਰਾਜਪਾਲ

ਅਨੁਛੇਦ ਪੰਨਾ



## ਅਧਿਆਏ ੬—ਅਧੀਨ ਅਦਾਲਤਾਂ



## ਭਾਗ ੭

## ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦੇ ਰਾਜ



## ਭਾਗ ੮

## ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦੇ ਰਾਜ

## ਅਧਿਆਇ ੨.—ਪ੍ਰਸ਼ਾਸਨ-ਸਬੰਧ

### ਸਾਧਾਰਣ

## ਫੁਟਕਲ ਵਿੱਤੀ ਉਪਬੰਧ

## ਅਧਿਆਏ ੨—ਉਧਾਰ ਲੈਣਾ



## ਅਧਿਆਏ ੩—ਸੰਪੱਤੀ, ਸੰਵਿਦਾ, ਅਧਿਕਾਰ, ਦੇਣਦਾਰੀਆਂ ਆਭਾਰ ਤੇ ਦੀਵਾਨੀ ਵਾਦ



## ਭਾਗ ੧੩

## ਭਾਰਤ ਦੇ ਰਾਜ-ਖੇਤਰ ਅੰਦਰ ਵਪਾਰ, ਵਣਜ ਤੇ ਸਮਾਗਮ

## ਭਾਗ ੧੪

## ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

### ਅਧਿਆਏ ੧.—ਸੇਵਾਵਾਂ

## ਭਾਗ ੧੭

## ਰਾਜਭਾਸ਼ਾ

### ਅਧਿਆਏ ੧—ਸੰਘ ਦੀ ਭਾਸ਼ਾ



### ਅਧਿਆਏ ੨—ਪਰਾਦੇਸ਼ਕ ਭਾਸ਼ਾਵਾਂ



### ਅਧਿਆਏ ੩—ਉੱਚਤਮ ਅਦਾਲਤ, ਉੱਚ ਅਦਾਲਤਾਂ ਆਦਿ ਦੀ ਭਾਸ਼ਾ।



### ਅਧਿਆਏ ੪—ਵਿਸ਼ੇਸ਼ ਨਿਦੇਸ਼

| ਅਨੁਛੇਦ | | ਪੰਨਾ |
|---|---|---|

ਅਨੁਛੇਦ ਪੰਨਾ



ਭਾਗ २२

## ਸੰਖੇਪ ਨਾਉਂ, ਪ੍ਰਾਰੰਭ ਤੇ ਨਿਰਸਨ



ਅਨੁਸੂਚੀਆਂ

# ਭਾਰਤ ਦਾ ਸੰਵਿਧਾਨ

ਪ੍ਰਸਤਾਵਨਾ.

ਅਸੀਂ, ਭਾਰਤ ਦੇ ਲੋਕ, ਭਾਰਤ ਨੂੰ ਇੱਕ ਸਰਬ-ਸਮਰੱਥ[1], ਪਰਜਾਤੰਤਰੀ ਲੋਕ-ਰਾਜ[2] ਬਣਾਉਣ ਲਈ, ਅਤੇ ਇਸ ਦੇ ਸਾਰੇ ਨਾਗਰਕਾਂ ਨੂੰ :

ਸਮਾਜਕ, ਆਰਥਕ ਤੇ ਰਾਜਨੀਤਕ **ਨਿਆਂ**,

ਵਿਚਾਰ, ਪਰਗਟਾਓ, ਵਿਸ਼ਵਾਸ, ਧਰਮ

ਤੇ ਉਪਾਸਨਾ ਦੀ **ਸੁਤੰਤਰਤਾ**,

ਪ੍ਰਤਿਸ਼ਠਾਂ ਤੇ ਅਵਸਰ ਦੀ **ਸਮਤਾ**

ਪਰਾਪਤ ਕਰਾਉਣ ਲਈ,

ਅਤੇ ਉਨ੍ਹਾਂ ਸਭਨਾ ਵਿੱਚ

ਵਿਅਕਤੀ ਦੀ ਗੌਰਵਤਾ ਤੇ ਰਾਸ਼ਟਰ ਦੀ

ਏਕਤਾ ਨੂੰ ਸੁਨਿਸ਼ਚਤ ਕਰਨ ਵਾਲੀ **ਭਰਾਤਰਤਾ**

ਵਧਾਉਣ ਲਈ

ਦ੍ਰਿੜ-ਸੰਕਲਪ ਹੋ ਕੇ ਆਪਣੀ **ਇਸ ਸੰਵਿਧਾਨ-ਸਭਾ** ਵਿੱਚ ਅੱਜ ਮਿਤੀ ੨੬ ਨਵੰਬਰ ੧੯੪੯ ਈ: ਨੂੰ **ਇਸ ਰਾਹੀਂ ਇਸ ਸੰਵਿਧਾਨ ਨੂੰ ਅੰਗੀਕਾਰ, ਅਧਿਨਿਯਮਤ, ਤੇ ਆਪਣੇ ਆਪ ਨੂੰ ਅਰਪਣ ਕਰਦੇ ਹਾਂ।**

---

੧. ਸੰਪੂਰਣ ਪ੍ਰਭੁਤਵ ਸੰਪੰਨ

੨. ਗਣਰਾਜ

# ਭਾਗ ੧

## ਸੰਘ ਤੇ ਉਸ ਦਾ ਰਾਜਖੇਤਰ

ਸੰਘ ਦਾ ਨਾਉਂ ਤੇ ਰਾਜਖੇਤਰ.

੧. (੧) ਭਾਰਤ, ਅਰਥਾਤ ਇੰਡੀਆ, ਰਾਜਾਂ ਦਾ ਸੰਘ ਹੋਵੇਗਾ ।

(੨) ਉਸ ਦੇ ਰਾਜ ਤੇ ਰਾਜਖੇਤਰ ਪਹਿਲੀ ਅਨੁਸੂਚੀ ਦੇ ਭਾਗ ੳ, ਅ ਤੇ ੲ ਵਿੱਚ ਦਰਜ ਰਾਜ ਤੇ ਉਨ੍ਹਾਂ ਦੇ ਰਾਜਖੇਤਰ ਹੋਣਗੇ ।

(੩) ਭਾਰਤ ਦਾ ਰਾਜਖੇਤਰ—

(ੳ) ਰਾਜਾਂ ਦੇ ਰਾਜਖੇਤਰ;

(ਅ) ਪਹਿਲੀ ਅਨੁਸੂਚੀ ਦੇ ਭਾਗ ਸ ਵਿੱਚ ਦਰਜ ਰਾਜ-ਖੇਤਰਾਂ; ਅਤੇ

(ੲ) ਅਜਿਹੇ ਹੋਰ ਰਾਜਖੇਤਰ ਜੋ ਪਰਾਪਤ ਕੀਤੇ ਜਾਣ;

ਤੋਂ ਰਲ ਕੇ ਬਣਿਆ ਹੋਵੇਗਾ ।

ਨਵੇਂ ਰਾਜਾਂ ਦਾ ਪਰਵੇਸ਼ ਜਾਂ ਸਥਾਪਤੀ.

੨. ਸੰਸਦ, ਕਨੂੰਨ[1] ਰਾਹੀਂ ਅਜਿਹਿਆਂ ਨਿਬੰਧਨਾਂ ਤੇ ਸ਼ਰਤਾਂ ਨਾਲ, ਜਿਨ੍ਹਾਂ ਨੂੰ ਉਹ ਉਚਿਤ ਸਮਝੇ, ਸੰਘ ਵਿੱਚ ਨਵੇਂ ਰਾਜਾਂ ਦਾ ਪਰਵੇਸ਼ ਜਾਂ ਸਥਾਪਨਾ ਕਰ ਸਕੇਗੀ ।

ਨਵੇਂ ਰਾਜਾਂ ਦਾ ਬਣਾਉਣਾ ਤੇ ਮੌਜੂਦਾ ਰਾਜਾ ਦੇ ਖੇਤਰਾਂ, ਸੀ-ਮਾਵਾਂ ਜਾਂ ਨਾਵਾਂ ਦਾ ਬਦਲਨਾ.

੩. ਸੰਸਦ ਕਨੂੰਨ ਰਾਹੀਂ—

(ੳ) ਕਿਸੇ ਰਾਜ ਤੋਂ ਉਸ ਦਾ ਖੇਤਰ ਵੱਖ ਕਰਕੇ ਜਾਂ ਦੋ ਜਾਂ ਵੱਧ ਰਾਜਾਂ ਜਾਂ ਰਾਜਾਂ ਦੇ ਭਾਗਾਂ ਨੂੰ ਮਿਲਾ ਕੇ ਜਾਂ ਕਿਸੇ ਰਾਜ ਦੇ ਭਾਗ ਨਾਲ ਮਿਲਾ ਕੇ ਨਵਾਂ ਰਾਜ ਬਣਾ ਸਕੇਗੀ;

(ਅ) ਕਿਸੇ ਰਾਜ ਦਾ ਖੇਤਰ ਵਧਾ ਸਕੇਗੀ;

(ੲ) ਕਿਸੇ ਰਾਜ ਦਾ ਖੇਤਰ ਘਟਾ ਸਕੇਗੀ;

(ਸ) ਕਿਸੇ ਰਾਜ ਦੀਆਂ ਸੀਮਾਵਾਂ ਨੂੰ ਬਦਲ ਸਕੇਗੀ;

(ਹ) ਕਿਸੇ ਰਾਜ ਦੇ ਨਾਉਂ ਨੂੰ ਬਦਲ ਸਕੇਗੀ:

ਐਪਰ[2] ਇਸ ਪਰਯੋਜਨ ਲਈ ਕੋਈ ਬਿਲ ਰਾਸ਼ਟਰਪਤੀ ਦੀ ਸਫ਼ਾਰਸ਼ ਬਿਨਾਂ ਅਤੇ ਜਿੱਥੇ ਬਿਲ ਵਿੱਚ ਦੀ ਪ੍ਰਸਥਾਪਨਾ ਦਾ ਪਰਭਾਵ

## ਭਾਗ ੧—ਸੰਘ ਤੇ ਉਸ ਦਾ ਰਾਜਖੇਤਰ—ਅਨੁ: ੩-੪

ਪਹਿਲੀ ਅਨੁਸੂਚੀ ਦੇ ਭਾਗ ੳ ਜਾਂ ਭਾਗ ਅ ਵਿੱਚ ਦਰਜ ਕਿਸੇ ਰਾਜ ਜਾਂ ਰਾਜਾਂ ਦੀਆਂ ਸੀਮਾਵਾਂ ਉਤੇ ਜ਼ਾਂ ਕਿਸੇ ਅਜਿਹੇ ਰਾਜ ਜਾਂ ਰਾਜਾਂ ਦੇ ਨਾਉਂ ਜ਼ਾਂ ਨਾਵਾਂ ਉਤੇ ਪੈਂਦਾ ਹੋਵ, ਉਥੇ ਜਦ ਤੱਕ ਕਿ ਬਿਲ ਦੇ ਪੁਰਸਥਾਪਨ ਦੀ ਪ੍ਰਸਥਾਪਨਾ ਦੇ ਅਤੇ ਉਸਦੇ ਉਪਬੰਧ, ਇਨ੍ਹਾਂ ਦੋਹਾਂ ਦੇ ਸਬੰਧ ਵਿੱਚ, ਰਾਜ ਦੇ ਵਿਧਾਨ-ਮੰਡਲ ਜਾਂ ਰਾਜਾਂ ਵਿੱਚੋਂ ਹਰੇਕ ਦੇ ਵਿਧਾਨ-ਮੰਡਲ, ਜਿਹੀ ਕਿ ਸੂਰਤ ਹੋਵੇ[3], ਦੇ ਖਿਆਲ ਰਾਸ਼ਟਰਪਤੀ ਨੇ ਨਿਸ਼ਚਤ ਤੌਰ ਤੇ ਨਾ ਜਾਣ ਲਏ ਹੋਣ, ਤਦ ਤਕ ਸੰਸਦ ਦੇ ਕਿਸੇ ਸਦਨ ਵਿੱਚ ਪੁਰਸ-ਥਾਪਤ ਨਹੀਂ ਕੀਤਾ ਜਾਵੇਗਾ।

ਪਹਿਲੀ ਤੇ ਚੌਥੀ ਅਨੁਸੂਚੀਆਂ ਦੀ ਸੋਧ ਅਤੇ ਅਨੁ-ਪੂਰਕ;ਪਰਸੰਗਕ ਤੇ ਅਨੁਸ਼ੰਗਕ ਵਿਸ਼ਿਆਂ ਦੇ ਉਪਬੰਧ ਕਰਨ ਲਈ ਅਨੁਛੇਦ (੨) ਤੇ (੩) ਦੇ ਅਧੀਨ ਬਣੇ ਕਨੂੰਨ.

੪. (੧) ਅਨੁਛੇਦ (੨) ਜਾਂ ਅਨੁਛੇਦ (੩) ਵਿੱਚ ਹਵਾਲਾ ਦਿੱਤੇ ਗਏ ਕਿਸੇ ਕਨੂੰਨ[1] ਵਿੱਚ ਪਹਿਲੀ ਅਨੁਸੂਚੀ ਤੇ ਚੌਥੀ ਅਨੁਸੂਚੀ ਦੀ ਸੋਧ[4] ਲਈ ਅਜਿਹੇ ਉਪਬੰਧ ਹੋਣਗੇ ਜੋ ਉਸ ਕਨੂੰਨ ਦੇ ਉਪਬੰਧਾਂ ਨੂੰ ਪਰਭਾਵੀ ਬਣਾਉਣ ਲਈ ਜ਼ਰੂਰੀ ਹੋਣ, ਅਤੇ ਅਜਿਹੇ ਅਨੁਪੂਰਕ ਤੇ ਅਨੁਸ਼ੰਗਕ ਉਪਬੰਧ (ਜਿਨ੍ਹਾਂ ਵਿੱਚ ਅਜਿਹੇ ਕਨੂੰਨ ਤੋਂ ਪਰਭਾਵਤ ਰਾਜ ਜਾਂ ਰਾਜਾਂ ਦੇ,ਸੰਸਦ ਜਾਂ ਵਿਧਾਨ-ਮੰਡਲ ਜਾਂ ਵਿਧਾਨ-ਮੰਡਲਾਂ ਵਿੱਚ ਪ੍ਰਤੀਨਿਧਤਾ ਬਾਰੇ ਉਪਬੰਧ ਵੀ ਸ਼ਾਮਲ ਹਨ) ਵੀ ਹੋ ਸਕਣਗੇ, ਜਿਨ੍ਹਾਂ ਨੂੰ ਸੰਸਦ ਜ਼ਰੂਰੀ ਸਮਝੇ।

(੨) ਪੂਰਬੋਕਤ ਤਰ੍ਹਾਂ ਦਾ ਅਜਿਹਾ ਕੋਈ ਕਨੂੰਨ ਅਨੁਛੇਦ ੩੬੮ ਦੇ ਪਰਯੋਜਨਾਂ ਲਈ ਇਸ ਸੰਵਿਧਾਨ ਦੀ ਸੋਧ ਨਹੀਂ ਸਮ-ਝਿਆ ਜਾਵੇਗਾ।

---

੧. ਵਿਧਿ ੨. ਪਰੰਤੂ ੩. ਯਥਾਸਥਿਤਿ ੪. ਸੰਸ਼ੋਧਨ

# ਭਾਗ ੨

## ਨਾਗਰਕਤਾ

ਇਸ ਸੰਵਿਧਾਨ ਦੇ ਪ੍ਰਾਰੰਭ ਸਮੇਂ ਨਾਗਰਕਤਾ।

੫. ਇਸ ਸੰਵਿਧਾਨ ਦੇ ਪ੍ਰਾਰੰਭ ਤੇ ਹਰੇਕ ਪੁਰਖ[1] ਜਿਸ ਦਾ ਭਾਰਤ ਰਾਜਖੇਤਰ ਵਿਚ ਅਧਿਵਾਸ ਹੈ, ਅਤੇ—

(ੳ) ਜੋ ਭਾਰਤ ਰਾਜਖੇਤਰ ਵਿੱਚ ਜੰਮਿਆ ਸੀ; ਜਾਂ

(ਅ) ਜਿਸ ਦੇ ਮਾਪਿਆਂ ਵਿੱਚੋਂ ਕੋਈ ਭਾਰਤ ਰਾਜਖੇਤਰ ਵਿੱਚ ਜੰਮਿਆ ਸੀ; ਜਾਂ

(ੲ) ਜੋ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਘੱਟ ਤੋਂ ਘੱਟ ਪੰਜ ਸਾਲ ਤੱਕ ਭਾਰਤ ਰਾਜਖੇਤਰ ਵਿੱਚ ਆਮ ਤੌਰ ਤੇ ਨਿਵਾਸੀ ਰਿਹਾ ਹੈ,

ਭਾਰਤ ਦਾ ਨਾਗਰਕ ਹੋਵੇਗਾ।

ਪਾਕਿਸਤਾਨ ਤੋਂ ਭਾਰਤ ਨੂੰ ਪਰਵਤੱਣ ਕਰ ਆਏ ਕੁਝ ਪੁਰਖਾਂ ਦੇ ਨਾਗਰਕਤਾ ਦੇ ਅਧਿਕਾਰ।

੬. ਅਨੁਛੇਦ ੫ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਕੋਈ ਪੁਰਖ ਜ ਪਾਕਿਸਤਾਨ ਵਿੱਚ ਇਸ ਸਮੇਂ ਸ਼ਾਮਲ਼ ਰਾਜਖੇਤਰ ਤੋਂ ਭਾਰਤ ਰਾਜ-ਖੇਤਰ ਨੂੰ ਪਰਵਤੱਣ ਕਰ ਆਇਆ ਹੈ, ਇਸ ਸੰਵਿਧਾਨ ਦੇ ਪ੍ਰਾਰੰਭ ਤੇ ਭਾਰਤ ਦਾ ਨਾਗਰਕ ਸਮਝਿਆ ਜਾਵੇਗਾ—

(ੳ) ਜੇ ਉਹ ਜਾਂ ਉਸ ਦੇ ਮਾਪਿਆਂ ਵਿੱਚੋਂ ਕੋਈ ਜਾਂ ਉਸ ਦੇ ਪੜਮਾਪਿਆਂ ਵਿੱਚੋਂ ਕੋਈ ਭਾਰਤ-ਸ਼ਾਸਨ-ਅਧਿਨਿਯਮ ੧੯੩੫ (ਜਿਵੇਂ ਮੂਲ ਰੂਪ ਵਿੱਚ ਅਧਿਨਿਯਮਤ ਹੋਇਆ) ਵਿੱਚ ਪਰਭਾਸ਼ਤ ਭਾਰਤ ਵਿੱਚ ਜੰਮਿਆ ਸੀ; ਅਤੇ

(ਅ) (੧) ਜਦ ਕਿ ਉਹ ਪੁਰਖ ਅਜਿਹਾ ਹੈ, ਜੋ ਸਨ ੧੯੪੮ ਦੀ ਜੁਲਾਈ ਦੇ ਉਨ੍ਹੀਵੇਂ ਦਿਨ ਤੋਂ ਪਹਿਲੋਂ ਪਰਵਤੱਣ ਕਰ ਆਇਆ ਹੈ, ਤਦ ਜੇ ਉਹ ਆਪਣੇ

## ਭਾਗ ੨—ਨਾਗਰਕਤਾ—ਅਨੁ: ੬-੭

ਪਰਵਤੱਣ ਦੀ ਮਿਤੀ ਤੋਂ ਭਾਰਤ ਰਾਜਖੇਤਰ ਵਿੱਚ ਆਮ ਤੌਰ ਤੇ ਨਿਵਾਸੀ ਰਿਹਾ ਹੈ; ਜਾਂ

(੨) ਜਦ ਕਿ ਉਹ ਪੁਰਖ[1] ਅਜਿਹਾ ਹੈ, ਜੋ ਸਨ ੧੯੪੮ ਦੀ ਜੁਲਾਈ ਦੇ ਉਨ੍ਹੀਵੇਂ ਦਿਨ ਜਾਂ ਉਸ ਪਿੱਛੋਂ ਇਸ ਤਰ੍ਹਾਂ ਪਰਵਤੱਣ ਕਰ ਆਇਆ ਹੈ ਤਦ ਉਹ ਭਾਰਤ ਡੁਮੀਨੀਅਨ ਦੀ ਸਰਕਾਰ ਵੱਲੋਂ ਮੁਕੱਰਰ ਫ਼ਾਰਮ ਉਤੇ ਅਤੇ ਢੰਗ ਨਾਲ ਨਾਗਰਕਤਾ-ਪਰਾਪਤੀ ਦੇ ਬਿਨੈ-ਪੱਤਰ[2] ਦੇ ਆਪਣੇ ਵੱਲੋਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਅਜਿਹੇ ਅਫ਼ਸਰ ਨੂੰ, ਜਿਸ ਨੂੰ ਉਸ ਸਰਕਾਰ ਨੇ ਇਸ ਪਰਯੋਜਨ ਲਈ ਨਿਯੁਕਤ ਕੀਤਾ ਹੈ, ਦਿੱਤੇ ਜਾਣ ਤੇ ਉਸ ਅਫ਼ਸਰ ਰਾਹੀਂ ਭਾਰਤ ਦਾ ਨਾਗਰਕ ਦਰਜ-ਰਜਿਸਟਰ[3] ਕਰ ਲਿਆ ਗਿਆ ਹੈ:

ਐਪਰ[4] ਜੇ ਕੋਈ ਪੁਰਖ ਆਪਣੇ ਬਿਨੈ-ਪੱਤਰ ਦੀ ਮਿਤੀ ਤੋਂ ਤੁਰਤ ਪਹਿਲਾਂ ਘੱਟ ਤੋਂ ਘੱਟ ਛੇ ਮਹੀਨੇ ਭਾਰਤ ਰਾਜਖੇਤਰ ਦਾ ਨਿਵਾਸੀ ਨਾ ਰਿਹਾ ਹੋਵੇ ਤਾਂ ਉਹ ਇਸ ਤਰ੍ਹਾਂ ਦਰਜ-ਰਜਿਸਟਰ ਨਹੀਂ ਕੀਤਾ ਜਾਵੇਗਾ।

**ਪਾਕਿਸਤਾਨ ਨੂੰ ਪਰਵਤੱਣ ਕਰਨ ਵਾਲਿਆਂ ਵਿੱਚੋਂ, ਕੁਝ ਦੇ ਨਾਗਰਕਤਾ ਦੇ ਅਧਿਕਾਰ.**

੭. ਅਨੁਛੇਦ ੫ ਤੇ ੬ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਜੋ ਪੁਰਖ ੧੯੪੭ ਦੇ ਮਾਰਚ ਦੇ ਪਹਿਲੇ ਦਿਨ ਦੇ ਪਿਛੋਂ ਭਾਰਤ ਰਾਜ-ਖੇਤਰ ਤੋਂ ਪਾਕਿਸਤਾਨ ਵਿੱਚ ਇਸ ਸਮੇਂ ਸ਼ਾਮਲ ਰਾਜਖੇਤਰ ਨੂੰ ਪਰਵਤੱਣ ਕਰ ਗਿਆ ਹੈ, ਉਹ ਭਾਰਤ ਦਾ ਨਾਗਰਕ ਨਹੀਂ ਸਮਝਿਆ ਜਾਵੇਗਾ:

ਐਪਰ ਇਸ ਅਨੁਛੇਦ ਦੀ ਕੋਈ ਗੱਲ ਅਜਿਹੇ ਪੁਰਖ ਉਤੇ ਲਾਗੂ ਨਹੀਂ ਹੋਵੇਗੀ, ਜੋ ਪਾਕਿਸਤਾਨ ਵਿੱਚ ਇਸ ਸਮੇਂ ਸ਼ਾਮਲ ਰਾਜ-ਖੇਤਰ ਨੂੰ ਪਰਵਤੱਣ ਦੇ ਪਿਛੋਂ ਭਾਰਤ ਰਾਜਖੇਤਰ ਨੂੰ ਅਜਿਹੀ ਪਰਮਿਟ ਦੇ ਅਧੀਨ ਪਰਤ ਆਇਆ ਹੈ ਜੋ ਮੁੜ ਵਾਸ ਲਈ ਜਾਂ ਪੱਕੀ ਤਰ੍ਹਾਂ

## ਭਾਗ ੨—ਨਾਗਰਕਤਾ—ਅਨੁ: ੭-੧੦

ਪਰਤਣ ਲਈ ਕਿਸੇ ਕਨੂੰਨ[5] ਰਾਹੀਂ ਜਾਂ ਅਧੀਨ ਜਾਰੀ ਕੀਤੀ ਗਈ ਹੈ, ਅਤੇ ਹਰੇਕ ਅਜਿਹਾ ਪੁਰਖ[1] ਅਨੁਛੇਦ ੬ ਦੇ ਖੰਡ (ਅ) ਦੇ ਪਰਯੋਜਨਾਂ ਲਈ ਭਾਰਤ ਰਾਜਖੇਤਰ ਨੂੰ ੧੯੪੮ ਦੀ ਜੁਲਾਈ ਦੇ ੧੯ ਵੇਂ ਦਿਨ ਦੇ ਪਿੱਛੋਂ ਪਰਵਤੱਣ ਕਰਨ ਵਾਲਾ ਸਮਝਿਆ ਜਾਵੇਗਾ ।

ਭਾਰਤ ਦੇ ਬਾਹਰ ਰਹਿਣ ਵਾਲੇ ਭਾਰਤੀ ਬੰਸ ਦੇ ਕੁਝ ਪੁਰਖਾਂ ਦੇ ਨਾਗਰਕਤਾ ਦੇ ਅਧਿਕਾਰ ।

੮. ਅਨੁਛੇਦ ੫ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਕੋਈ ਪੁਰਖ ਜੋ ਜਾਂ ਜਿਸ ਦੇ ਮਾਪਿਆਂ ਵਿਚੋਂ ਕੋਈ ਜਾਂ ਪੜਮਾਪਿਆਂ ਵਿੱਚੋਂ ਕੋਈ ਭਾਰਤ-ਸ਼ਾਸਨ-ਅਧਿਨਿਯਮ ੧੯੩੫ (ਜਿਵੇਂ ਮੂਲ ਰੂਪ ਵਿੱਚ ਅਧਿਨਿਯਮਤ ਹੋਇਆ) ਵਿੱਚ ਪਰਿਭਾਸ਼ਤ ਭਾਰਤ ਵਿੱਚ ਜੰਮਿਆ ਸੀ, ਅਤੇ ਜੋ ਆਮ ਤੌਰ ਤੇ ਇਸ ਤਰ੍ਹਾਂ ਪਰਿਭਾਸ਼ਤ ਭਾਰਤ ਤੋਂ ਬਾਹਰ ਕਿਸੇ ਦੇਸ ਵਿੱਚ ਰਹਿੰਦਾ ਹੈ, ਭਾਰਤ ਦਾ ਨਾਗਰਕ ਸਮਝਿਆ ਜਾਵੇਗਾ, ਜੇ ਉਹ ਭਾਰਤ ਡੁਮੀਨੀਅਨ ਸਰਕਾਰ ਰਾਹੀਂ ਜਾਂ ਭਾਰਤ ਸਰਕਾਰ ਵੱਲੋਂ ਮੁਕੱਰਰ ਫ਼ਾਰਮ ਉਤੇ ਅਤੇ ਢੰਗ ਨਾਲ ਨਾਗਰਕਤਾ-ਪਰਾਪਤੀ ਦੇ ਬਿਨੈ-ਪੱਤਰ[2] ਦੇ ਆਪਣੇ ਵੱਲੋਂ ਉਸ ਦੇਸ ਵਿੱਚ ਜਿੱਥੇ ਉਹ ਉਸ ਸਮੇਂ ਨਿਵਾਸ ਕਰ ਰਿਹਾ ਹੈ, ਭਾਰਤ ਦੇ ਰਾਜਨੈਕ ਜਾਂ ਵਣਜਿਕ ਪ੍ਰਤਿਨਿਧੀਆਂ ਨੂੰ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲੋਂ ਜਾਂ ਪਿੱਛੋਂ, ਦਿੱਤੇ ਜਾਣ ਉਤੇ ਅਜਿਹੇ ਰਾਜਨੈਕ ਜਾਂ ਵਣਜਿਕ ਪ੍ਰਤਿਨਿਧੀ ਰਾਹੀਂ ਭਾਰਤ ਦਾ ਨਾਗਰਕ ਦਰਜ-ਰਜਿਸਟਰ[3] ਕਰ ਲਿਆ ਗਿਆ ਹੈ ।

ਬਦੇਸ਼ੀ ਰਾਜ ਦੀ ਨਾਗਰਕਤਾ ਆਪਣੀ ਮਰਜ਼ੀ ਨਾਲ ਹਾਸਲ ਕਰਨ ਵਾਲੇ ਪੁਰਖ ਨਾਗਰਕ ਨਹੀਂ ਹੋਣਗੇ ।

੯. ਜੇ ਕਿਸੇ ਪੁਰਖ ਨੇ ਆਪਣੀ ਮਰਜ਼ੀ ਨਾਲ ਕਿਸੇ ਬਦੇਸ਼ੀ ਰਾਜ ਦੀ ਨਾਗਰਕਤਾ ਹਾਸਲ ਕਰ ਲਈ ਹੈ, ਤਾਂ ਉਹ ਅਨੁਛੇਦ ੫ ਦੇ ਆਧਾਰ ਤੇ ਭਾਰਤ ਦਾ ਨਾਗਰਕ ਨਹੀਂ ਹੋਵੇਗਾ ਤੇ ਨਾ ਅਨੁਛੇਦ ੬ ਜਾਂ ਅਨੁਛੇਦ ੮ ਦੇ ਅਧਾਰ ਤੇ ਭਾਰਤ ਦਾ ਨਾਗਰਕ ਸਮਝਿਆ ਜਾਵੇਗਾ ।

ਨਾਗਰਕਤਾ ਦੇ ਅਧਿਕਾਰਾਂ ਦਾ ਬਣੇ ਰਹਿਣਾ ।

੧੦. ਹਰੇਕ ਪੁਰਖ ਨੂੰ ਜੋ ਇਸ ਭਾਗ ਦੇ ਪੂਰਬਵਰਤੀ ਉਪਬੰਧਾਂ ਵਿੱਚੋ ਕਿਸੇ ਦੇ ਅਧੀਨ ਭਾਰਤ ਦਾ ਨਾਗਰਕ ਹੈ ਜਾਂ ਸਮਝਿਆ ਜਾਂਦਾ ਹੈ, ਅਜਿਹੇ ਕਨੂੰਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਜੋ ਸੰਸਦ ਰਾਹੀਂ

## ਭਾਗ ੨—ਨਾਗਰਕਤਾ—ਅਨੁ: ੧੦-੧੧

ਬਣਾਇ ਜਾਣ, ਭਾਰਤ ਦਾ ਅਜਿਹਾ ਨਾਗਰਕ ਬਣਿਆ ਰਹੇਗਾ।

ਸੰਸਦ, ਕਨੂੰਨ ਰਾਹੀਂ ਨਾਗਰ-ਕਤਾ ਦੇ ਅਧਿ-ਕਾਰ ਦਾ ਵਿਨਿ-ਯਮਨ ਕਰੇਗੀ.

੧੧. ਇਸ ਭਾਗ ਦੇ ਪੂਰਬਵਰਤੀ ਉਪਬੰਧਾਂ ਵਿੱਚਲੀ ਕੋਈ ਗੱਲ ਨਾਗਰਕਤਾ ਦੀ ਪਰਾਪਤੀ੬ ਤੇ ਸਮਾਪਤੀ ਦੇ ਅਤੇ ਨਾਗਰਕਤਾ ਨਾਲ ਸਬੰਧਤ ਹੋਰ ਸਭ ਵਿਸ਼ਿਆਂ ਦੇ ਬਾਰੇ ਉਪਬੰਧ ਬਣਾਉਣ ਦੀ ਸੰਸਦ ਦੀ ਸ਼ਕਤੀ ਦਾ ਅਲਪੀਕਰਣ ਨਹੀਂ ਕਰੇਗੀ।

---

੧. ਵ੍ਯਕਤਿ ੨. ਆਵੇਦਨ-ਪਤ੍ਰ ੩. ਪੰਜੀਬੱਧਾ ੪ ਪਰੰਤੁ ੫. ਵਿਧਿ ੬. ਅਰਜਨ

# ਭਾਗ ੩

## ਮੂਲ ਅਧਿਕਾਰ

### ਸਾਧਾਰਣ

ਪਰਿਭਾਸ਼ਾ.

੧੨. ਜੇ ਪਰਸੰਗ ਤੋਂ ਦੂਜਾ ਅਰਥ ਲੋੜੀਂਦਾ ਨਾ ਹੋਵੇ ਤਾਂ ਇਸ ਭਾਗ ਵਿੱਚ "ਰਾਜ" ਦੇ ਅੰਦਰ ਭਾਰਤ ਦੀ ਸਰਕਾਰ ਤੇ ਸੰਸਦ, ਅਤੇ ਰਾਜਾਂ ਵਿੱਚੋਂ ਹਰੇਕ ਦੀ ਸਰਕਾਰ ਤੇ ਵਿਧਾਨ-ਮੰਡਲ, ਅਤੇ ਭਾਰਤ ਰਾਜਖੇਤਰ ਦੇ ਅੰਦਰ ਜਾਂ ਭਾਰਤ ਸਰਕਾਰ ਦੇ ਕੰਟਰੋਲ[1] ਹੇਠਾਂ ਸਭ ਸਥਾਨਕ ਤੇ ਹੋਰ ਪ੍ਰਾਧਿਕਾਰੀ ਸ਼ਾਮਲ ਹਨ।

ਮੂਲ ਅਧਿਕਾਰਾਂ ਤੋਂ ਅਸੰਗੀ ਜਾਂ ਉਨ੍ਹਾਂ ਨੂੰ ਘਟਾਉਣ ਵਾਲੇ ਕਨੂੰਨ.

੧੩. (੧) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਭਾਰਤ ਰਾਜਖੇਤਰ ਵਿੱਚ ਸਭ ਚਾਲੂ ਕਨੂੰਨ[2] ਉਸ ਹੱਦ ਤੱਕ ਸੁੰਨ ਹੋਣਗੇ, ਜਿਸ ਤੱਕ ਕਿ ਉਹ ਇਸ ਭਾਗ ਦੇ ਉਪਬੰਧਾਂ ਤੋਂ ਅਸੰਗੀ ਹਨ।

(੨) ਰਾਜ ਅਜਿਹਾ ਕੋਈ ਕਨੂੰਨ ਨਹੀਂ ਬਣਾਵੇਗਾ ਜੋ ਇਸ ਭਾਗ ਰਾਹੀਂ ਦਿਤੇ ਅਧਿਕਾਰਾਂ ਨੂੰ ਖੋਂਹਦਾ ਜਾਂ ਨਿਊਨਦਾ ਹੋਵੇ ਤੇ ਇਸ ਖੰਡ ਦੇ ਉਲੰਘਣ ਵਿੱਚ ਬਣਿਆ ਹਰੇਕ ਕਨੂੰਨ ਉਲੰਘਣਾ ਦੀ ਹੱਦ ਤੱਕ ਸੁੰਨ ਹੋਵੇਗਾ।

(੩) ਜੇ ਪਰਸੰਗ ਤੋਂ ਹੋਰ ਅਰਥ ਲੋੜੀਂਦਾ ਨਾ ਹੋਵੇ ਤਾਂ ਇਸ ਅਨੁਛੇਦ ਵਿੱਚ—

(ੳ) ਭਾਰਤ ਰਾਜਖੇਤਰ ਵਿੱਚ ਕਨੂੰਨ ਦਾ ਬਲ ਰੱਖਣ ਵਾਲਾ ਕੋਈ ਅਧਿਆਦੇਸ਼, ਆਦੇਸ਼, ਉਪਕਨੂੰਨ, ਨਿਯਮ, ਵਿਨਿਯਮ, ਅਧਿਸੂਚਨਾ, ਆਚਾਰ ਜਾਂ ਰੀਤ "ਕਨੂੰਨ" ਵਿੱਚ ਸ਼ਾਮਲ ਹੈ;

(ਅ) ਭਾਰਤ ਰਾਜਖੇਤਰ ਵਿੱਚ ਕਿਸੇ ਵਿਧਾਨ-ਮੰਡਲ ਜਾਂ ਹੋਰ ਸਕਤਵਾਨ[3] ਪ੍ਰਾਧਿਕਾਰੀ ਰਾਹੀਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲੋਂ ਪਾਸ ਹੋਇਆ ਜਾਂ ਬਣਿਆ ਕਨੂੰਨ,

## ਭਾਗ ੩—ਮੂਲ ਅਧਿਕਾਰ—ਅਨੁ: ੧੩-੧੫

ਜੋ ਪਹਿਲਾਂ ਹੀ ਨਿਰਸਤ ਨਾ ਹੋ ਗਿਆ ਹੋਵੇ, ਚਾਹੇ ਅਜਿਹਾ ਕੋਈ ਕਨੂੰਨ[2] ਜਾਂ ਉਸ ਦਾ ਕੋਈ ਭਾਗ ਉਦੋਂ ਉੱਕਾ ਹੀ ਜਾਂ ਖਾਸ ਖੇਤਰਾਂ ਵਿੱਚ ਅਮਲ ਵਿੱਚ ਨਾ ਵੀ ਹੋਵੇ, "ਚਾਲੂ ਕਨੂੰਨ" ਅੰਦਰ ਸ਼ਾਮਲ ਹੋਵੇਗਾ।

### ਸਮਤਾ—ਅਧਿਕਾਰ

ਕਨੂੰਨ ਅੱਗੇ ਸਮਤਾ.

੧੪. ਭਾਰਤ ਰਾਜਖੇਤਰ ਵਿੱਚ ਕਿਸੇ ਪੁਰਖ[4] ਨੂੰ ਕਨੂੰਨ ਅੱਗੇ ਸਮਤਾ ਤੋਂ ਜਾਂ ਕਨੂੰਨਾਂ ਦੀ ਸਮਾਨ ਰੱਖਿਆ ਤੋਂ ਰਾਜ ਵੱਲੋਂ ਵਾਂਝਿਆਂ ਨਹੀਂ ਕੀਤਾ ਜਾਵੇਗਾ।

ਧਰਮ, ਨਸਲ, ਜਾਤ, ਲਿੰਗ ਜਾਂ ਜਨਮ-ਥਾਂ ਦੇ ਆਧਾਰ ਤੇ ਵਿਭੇਦ ਦਾ ਪ੍ਰਤਿਸ਼ੇਧ.

੧੫. (੧) ਰਾਜ ਕਿਸੇ ਨਾਗਰਕ ਦੇ ਵਿਰੁੱਧ ਕੇਵਲ ਧਰਮ, ਨਸਲ ਜਾਤ, ਲਿੰਗ, ਜਨਮ-ਥਾਂ ਜਾਂ ਇਨ੍ਹਾਂ ਵਿੱਚੋਂ ਕਿਸੇ ਦੇ ਆਧਾਰ ਤੇ ਕੋਈ ਵਿਭੇਦ ਨਹੀਂ ਕਰੇਗਾ।

(੨) ਕੇਵਲ ਧਰਮ, ਨਸਲ, ਜਾਤ, ਲਿੰਗ, ਜਨਮ-ਥਾਂ ਜਾਂ ਇਨ੍ਹਾਂ ਵਿੱਚੋਂ ਕਿਸੇ ਇਕ ਦੇ ਆਧਾਰ ਤੇ ਕੋਈ ਨਾਗਰਕ—

(ੳ) ਦੁਕਾਨਾਂ, ਲੋਕ-ਭੋਜਨਸ਼ਾਲਾਂ, ਹੋਟਲਾਂ ਅਤੇ ਲੋਕ-ਪ੍ਰਮੋਦ-ਅਸਥਾਨਾਂ ਵਿੱਚ ਪਰਵੇਸ਼ ਦੇ; ਜਾਂ

(ਅ) ਪੂਰੇ ਜਾਂ ਅੰਸ਼ਕ ਤੌਰ ਤੇ ਰਾਜ-ਨਿਧੀ ਤੋਂ ਪਲਦੇ ਜਾਂ ਜਨ-ਸਾਧਾਰਣ ਦੀ ਵਰਤੋਂ ਲਈ ਅਰਪਣ ਕੀਤੇ ਖੂਹਾਂ, ਤਲਾਆਂ, ਇਸ਼ਨਾਨ-ਘਾਟਾਂ, ਸੜਕਾਂ ਅਤੇ ਲੋਕ-ਸਮਾਗਮ ਦੇ ਥਾਵਾਂ ਦੀ ਵਰਤੋਂ ਦੇ,

ਬਾਰੇ ਕਿਸੇ ਵੀ ਨਿਰਯੋਗਤਾ, ਦੇਣਦਾਰੀ, ਪਾਬੰਦੀ, ਜਾਂ ਸ਼ਰਤ ਅਧੀਨ ਨਹੀਂ ਹੋਵੇਗਾ।

(੩) ਇਸ ਅਨੁਛੇਦ ਦੀ ਕੋਈ ਗੱਲ ਰਾਜ ਨੂੰ ਇਸਤਰੀਆਂ ਤੇ ਬਾਲਕਾਂ ਲਈ ਕੋਈ ਵਿਸ਼ੇਸ਼ ਉਪਬੰਧ ਬਣਾਉਣ ਤੋਂ ਨਹੀਂ ਰੋਕੇਗੀ।

## ਭਾਗ ੩—ਮੂਲ ਅਧਿਕਾਰ—ਅਨੁ: ੧੬

ਰਾਜ-ਅਧੀਨ ਨੌਕਰੀ ਦੇ ਵਿਸ਼ੇ ਵਿੱਚ ਅਵਸਰ-ਸਮਤਾ.

੧੬. (੧) ਰਾਜ-ਅਧੀਨ ਨੌਕਰੀਆਂ ਜਾਂ ਅਹੁਦਿਆਂ ਉਤੇ ਨਿਯੁਕਤੀ ਦੇ ਸਬੰਧ ਵਿੱਚ ਸਾਰੇ ਨਾਗਰਕਾਂ ਲਈ ਅਵਸਰ ਦੀ ਸਮਤਾ ਹੋਵੇਗੀ।

(੨) ਕੇਵਲ ਧਰਮ, ਨਸਲ, ਜਾਤ, ਲਿੰਗ, ਪਰਣਾਲੀ[੫], ਜਨਮ-ਥਾਂ, ਰਹਾਇਸ਼ ਜਾਂ ਇਨ੍ਹਾਂ ਵਿੱਚੋਂ ਕਿਸੇ ਦੇ ਅਧਾਰ ਤੇ ਕਿਸੇ ਨਾਗਰਕ ਲਈ ਰਾਜ-ਅਧੀਨ ਕਿਸੇ ਨੌਕਰੀ ਜਾਂ ਅਹੁਦੇ ਦੇ ਵਿਸ਼ੇ ਵਿੱਚ ਅਪਾਤਰਤਾ ਨਹੀਂ ਹੋਵੇਗੀ ਅਤੇ ਨਾ ਵਿਭੇਦ ਕੀਤਾ ਜਾਵੇਗਾ।

(੩) ਇਸ ਅਨੁਛੇਦ ਦੀ ਕੋਈ ਗੱਲ ਸੰਸਦ ਨੂੰ ਕੋਈ ਅਜਿਹਾ ਕਨੂੰਨ[੨] ਬਣਾਉਣ ਤੋਂ ਨਹੀਂ ਰੋਕੇਗੀ ਜਿਹੜਾ ਪਹਿਲੀ ਅਨੁਸੂਚੀ ਵਿੱਚ ਦਰਜ ਕਿਸੇ ਰਾਜ ਦੇ ਜਾਂ ਉਸ ਦੇ ਰਾਜਖੇਤਰ ਵਿੱਚ ਕਿਸੇ ਸਥਾਨਕ ਜਾਂ ਹੋਰ ਪ੍ਰਾਧਿਕਾਰੀ ਦੇ ਅਧੀਨ ਕਿਸੇ ਤਰ੍ਹਾਂ ਦੀ ਨੌਕਰੀ ਵਿੱਚ ਜਾਂ ਅਹੁਦੇ ਉਤੇ ਨਿਯੁਕਤੀ ਦੇ ਵਿਸ਼ੇ ਵਿੱਚ ਅਜਿਹੀ ਨੌਕਰੀ ਜਾਂ ਨਿਯੁਕਤੀ ਤੋਂ ਪਹਿਲਾਂ ਉਸ ਰਾਜ ਦੇ ਅੰਦਰ ਰਹਾਇਸ਼ ਬਾਰੇ ਕੋਈ ਲੋੜ ਮੁਕੱਰਰ ਕਰਦਾ ਹੋਵੇ।

(੪) ਇਸ ਅਨੁਛੇਦ ਦੀ ਕਿਸੇ ਗੱਲ ਤੋਂ ਰਾਜ ਨੂੰ ਪਛੜੀ ਹੋਈ ਕਿਸੇ ਨਾਗਰਕ ਸ਼ਰੇਣੀ ਦੇ ਪੱਖ ਵਿੱਚ ਜਿਨ੍ਹਾਂ ਦੀ ਪ੍ਰਤਿਨਿਧਤਾ ਰਾਜ ਦੀ ਰਾਏ ਵਿੱਚ ਰਾਜ-ਅਧੀਨ ਸੇਵਾਵਾਂ ਵਿੱਚ ਕਾਫੀ ਤੌਰ ਤੇ ਨਹੀਂ ਹੈ, ਨਿਯੁਕਤੀਆਂ ਜਾਂ ਅਹੁਦਿਆਂ ਦੇ ਰਾਖਵੇਂ ਕਰਨ ਲਈ ਉਪਬੰਧ ਕਰਨ ਵਿੱਚ ਕੋਈ ਰੋਕ ਨਹੀਂ ਹੋਵੇਗੀ।

(੫) ਇਸ ਅਨੁਛੇਦ ਦੀ ਕਿਸੇ ਗੱਲ ਦਾ ਕਿਸੇ ਅਜਿਹੇ ਕਨੂੰਨ ਦੇ ਅਮਲ ਉਤੇ ਕੋਈ ਪਰਭਾਵ ਨਹੀਂ ਹੋਵੇਗਾ ਜੋ ਉਪਬੰਧ ਕਰਦਾ ਹੋਵੇ ਕਿ ਕਿਸੇ ਧਾਰਮਕ ਜਾਂ ਸੰਪ੍ਰਦਾਇਕ ਸੰਸਥਾ ਦੇ ਕਾਰਜਾਂ ਨਾਲ ਸਬੰਧਤ ਕੋਈ ਅਹੁਦੇਦਾਰ[੬] ਜਾਂ ਉਸ ਦੀ ਸ਼ਾਸੀ ਨਿਕਾਇਆਂ ਦਾ ਕੋਈ ਮੈਂਬਰ[੭] ਕਿਸੇ ਖਾਸ ਧਰਮ ਦਾ ਪੈਰੋ ਜਾਂ ਕਿਸੇ ਖਾਸ ਸੰਪ੍ਰਦਾਇ ਦਾ ਹੀ ਹੋਵੇ।

## ਭਾਗ ੩—ਮੂਲ ਅਧਿਕਾਰ—ਅਨੁ: ੧੭-੧੯

ਛੂਤ-ਛਾਤ ਦਾ ਅੰਤ.

੧੭. "ਛੂਤ-ਛਾਤ" ਦਾ ਅੰਤ ਕੀਤਾ ਜਾਂਦਾ ਹੈ ਤੇ ਇਸ ਦੀ ਕਿਸੇ ਵੀ ਰੂਪ ਵਿੱਚ ਵਰਤੋਂ ਨਿਸ਼ਿੱਧ ਕੀਤੀ ਜਾਂਦੀ ਹੈ। "ਛੂਤ-ਛਾਤ" ਤੋਂ ਉਪਜੀ ਕਿਸੇ ਨਿਰਯੋਗਤਾ ਨੂੰ ਲਾਗੂ ਕਰਨਾ ਅਪਰਾਧ ਹੋਵੇਗਾ ਜੋ ਕਨੂੰਨ[2] ਦੇ ਅਨੁਸਾਰ ਡੰਨਯੋਗ ਹੋਵੇਗਾ।

ਖਿਤਾਬਾਂ ਦਾ ਅੰਤ.

੧੮. (੧) ਸੈਨਾ ਜਾਂ ਵਿਦਿਆ ਸਬੰਧੀ ਉਪਾਧੀ ਦੇ ਸਿਵਾਏ ਹੋਰ ਕੋਈ ਖਿਤਾਬ ਰਾਜ ਪ੍ਰਦਾਨ ਨਹੀਂ ਕਰੇਗਾ।

(੨) ਭਾਰਤ ਦਾ ਕੋਈ ਨਾਗਰਕ ਕਿਸੇ ਬਦੇਸ਼ੀ ਰਾਜ ਤੋਂ ਕੋਈ ਖਿਤਾਬ ਸਵੀਕਾਰ ਨਹੀਂ ਕਰੇਗਾ।

(੩) ਕੋਈ ਪੁਰਖ[4] ਜਿਹੜਾ ਭਾਰਤ ਦਾ ਨਾਗਰਕ ਨਹੀਂ ਹੈ ਰਾਜ-ਅਧੀਨ ਲਾਭ ਜਾਂ ਵਿਸ਼ਵਾਸ ਦੇ ਕਿਸੇ ਅਹੁਦੇ ਨੂੰ ਧਾਰਣ ਕਰਦਿਆਂ ਕਿਸੇ ਬਦੇਸ਼ੀ ਰਾਜ ਤੋਂ ਕੋਈ ਖ਼ਿਤਾਬ ਰਾਸ਼ਟਰਪਤੀ ਦੀ ਸੰਮਤੀ ਬਿਨਾਂ ਸਵੀਕਾਰ ਨਹੀਂ ਕਰੇਗਾ।

(੪) ਕੋਈ ਪੁਰਖ ਰਾਜ ਦੇ ਅਧੀਨ ਲਾਭ ਜਾਂ ਵਿਸ਼ਵਾਸ ਦੇ ਕਿਸੇ ਅਹੁਦੇ ਨੂੰ ਧਾਰਣ ਕਰਦਾ ਹੋਇਆ ਕਿਸੇ ਬਦੇਸ਼ੀ ਰਾਜ ਤੋਂ ਜਾਂ ਉਸ ਦੇ ਅਧੀਨ ਕਿਸੇ ਰੂਪ ਵਿੱਚ ਕੋਈ ਭੇਟ, ਉਪਲਭਦੀ ਜਾਂ ਅਹੁਦਾ ਰਾਸ਼ਟਰਪਤੀ ਦੀ ਸੰਮਤੀ ਬਿਨਾਂ ਸਵੀਕਾਰ ਨਹੀਂ ਕਰੇਗਾ।

## ਸੁਤੰਤਰਤਾ-ਅਧਿਕਾਰ

ਵਾਕ-ਸੁਤੰਤਰਤਾ ਆਦਿ ਬਾਰੇ ਕੁਝ ਅਧਿਕਾਰਾਂ ਦੀ ਸੰਰੱਖਿਆ।

੧੯.(੧) ਸਭ ਨਾਗਰਕਾਂ ਨੂੰ—

(ੳ) ਵਾਕ-ਸੁਤੰਤਰਤਾ ਤੇ ਪ੍ਰਗਟਾਓ-ਸੁਤੰਤਰਤਾ ਦਾ;

(ਅ) ਸ਼ਾਂਤੀ ਪੂਰਬਕ ਤੇ ਬਿਨਾਂ ਹਥਿਆਰਾਂ ਦੇ ਸੰਮੇਲਨ ਦਾ;

(ੲ) ਸੰਥਾ ਜਾਂ ਸੰਘ ਬਣਾਉਣ ਦਾ;

## ਭਾਗ ੩—ਮੂਲ ਅਧਿਕਾਰ—ਅਨੁ: ੧੯

(ਸ) ਭਾਰਤ ਰਾਜਖੇਤਰ ਭਰ ਵਿੱਚ ਬੇਰੋਕ ਵਿਚਰਨ ਦਾ;

(ਹ) ਭਾਰਤ ਰਾਜਖੇਤਰ ਦੇ ਕਿਸੇ ਹਿੱਸੇ ਵਿੱਚ ਰਹਾਇਸ਼ ਕਰਨ ਤੇ ਵਾਸੀ ਹੋਣ ਦਾ;

(ਕ) ਸੰਪੱਤੀ ਦੇ ਪਰਾਪਤ ਕਰਨ, ਧਾਰਣ ਦੇ ਨਬੇੜਨ ਦਾ; ਅਤੇ

(ਖ) ਕੋਈ ਪੇਸ਼ਾ, ਉਪਜੀਵਕਾ, ਵਪਾਰ, ਜਾਂ ਕਾਰੋਬਾਰ ਕਰਨ ਦਾ

ਅਧਿਕਾਰ ਹੋਵੇਗਾ ।

(੨) ਖੰਡ (੧) ਦੇ ਉਪਖੰਡ (ੳ) ਦੀ ਕੋਈ ਗੱਲ ਅਪਮਾਨ-ਲੇਖ, ਅਪਮਾਨ-ਬੋਲ, ਮਾਨ-ਹਾਨੀ, ਅਦਾਲਤ-ਅਵਮਾਨ ਨਾਲ ਜਾਂ ਸ਼ਿਸ਼ਟਾਚਾਰ ਜਾਂ ਸਦਾਚਾਰ ਦੇ ਵਿਰੁੱਧ ਜਾਣ ਵਾਲੇ ਜਾਂ ਰਾਜ ਦੀ ਸੁਰੱਖਿਆ ਨੂੰ ਕਮਜ਼ੋਰ ਕਰਨ ਜਾਂ ਰਾਜ ਨੂੰ ਉਲਟਾਉਣ ਦੀ ਪ੍ਰਵਿਰਤੀ ਵਾਲੇ ਕਿਸੇ ਵਿਸ਼ੇ ਨਾਲ ਜਿੱਥੋਂ ਤੱਕ ਕੋਈ ਵਰਤਮਾਨ ਕਨੂੰਨ[੨] ਸਬੰਧ ਰੱਖਦਾ ਹੋਵੇ ਉਥੋਂ ਤੱਕ ਉਸ ਦੇ ਅਮਲ ਉਤੇ ਪਰਭਾਵ, ਜਾਂ ਸਬੰਧ ਰੱਖਣ ਵਾਲੇ ਕਿਸੇ ਕਨੂੰਨ ਨੂੰ ਬਣਾਉਣ ਵਿੱਚ ਰਾਜ ਲਈ ਰੁਕਾਵਟ ਨਹੀਂ ਪਾਵੇਗੀ ।

(੩) ਉਕਤ ਖੰਡ ਦੇ ਉਪਖੰਡ (ਅ) ਦੀ ਕੋਈ ਗੱਲ ਉਕਤ ਉਪਖੰਡ ਰਾਹੀਂ ਦਿੱਤੇ ਗਏ ਅਧਿਕਾਰ ਦੀ ਵਰਤੋਂ[੮] ਉਤੇ ਜਨਤਕ ਵਿਵਸਥਾ ਦੇ ਹਿਤਾਂ ਵਿੱਚ ਵਾਜਬੀ ਪਾਬੰਦੀਆਂ[੯] ਜਿੱਥੋਂ ਤੱਕ ਕੋਈ ਵਰਤਮਾਨ ਕਨੂੰਨ ਲਾਉਂਦਾ ਹੋਵੇ ਉਥੋਂ ਤੱਕ ਉਸ ਦੇ ਅਮਲ ਤੇ ਪਰਭਾਵ ਜਾਂ ਅਜਿਹੀਆਂ ਪਾਬੰਦੀਆਂ ਲਾਉਣ ਵਾਲੇ ਕਿਸੇ ਕਨੂੰਨ ਬਣਾਉਣ ਵਿੱਚ ਰਾਜ ਲਈ ਟੁਕਾਵਟ ਨਹੀਂ ਪਾਵੇਗੀ ।

(੪) ਉਕਤ ਖੰਡ ਦੇ ਉਪਖਡ (ੲ) ਦੀ ਕੋਈ ਗੱਲ ਉਕਤ ਖੰਡ ਰਾਹੀਂ ਦਿਤੇ ਗਏ ਅਧਿਕਾਰ ਦੀ ਵਰਤੋਂ ਉਤੇ ਜਨਤਕ ਵਿਵਸਥਾ ਜਾਂ ਸਦਾਚਾਰ ਦੇ ਹਿਤਾਂ ਵਿੱਚ ਵਾਜਬੀ ਪਾਬੰਦੀਆਂ ਜਿੱਥੋਂ ਤੱਕ ਕੋਈ ਵਰਤਮਾਨ ਕਨੂੰਨ ਲਾਉਂਦਾ ਹੋਵੇ ਉਥੋਂ ਤਕ ਉਸ ਦੇ ਅਮਲ ਤੇ ਪਰਭਾਵ, ਜਾਂ ਅਜਿਹੀਆਂ ਪਾਬੰਦੀਆਂ ਲਾਉਣ ਵਾਲੇ ਕਿਸੇ

## ਭਾਗ ੩—ਮੂਲ ਅਧਿਕਾਰ—ਅਨੁ: ੧੯-੨੦

ਕਨੂੰਨ[੨] ਦੇ ਬਣਾਉਣ ਵਿੱਚ ਰਾਜ ਲਈ ਰੁਕਾਵਟ ਨਹੀਂ ਪਾਵੇਗੀ।

(੫) ਉਕਤ ਖੰਡ ਦੇ ਉਪਖੰਡ (ਸ), (ਹ), ਤੇ (ਕ) ਦੀ ਕੋਈ ਗੱਲ ਉਕਤ ਉਪਖੰਡ ਰਾਹੀਂ ਦਿੱਤੇ ਗਏ ਅਧਿਕਾਰਾਂ ਦੀ ਵਰਤੋਂ[੮] ਉਤੇ ਸਾਧਾਰਣ ਜਨਤਾ ਦੇ ਹਿਤਾਂ ਦੇ ਜਾਂ ਕਿਸੇ ਅਨੁਸੂਚਤ ਜਨਜਾਤੀ ਦੇ ਹਿਤਾਂ ਦੀ ਸੰਰੱਖਿਆ ਲਈ ਵਾਜਬੀ ਪਾਬੰਦੀਆਂ[੯] ਜਿੱਥੋਂ ਤੱਕ ਕੋਈ ਵਰਤਮਾਨ ਕਨੂੰਨ ਲਾਉਂਦਾ ਹੋਵੇ ਉਥੋਂ ਤੱਕ ਉਸ ਦੇ ਅਮਲ ਤੇ ਪਰਭਾਵ ਜਾਂ ਅਜਿਹੀਆਂ ਪਾਬੰਦੀਆਂ ਲਾਉਣ ਵਾਲੇ ਕੋਈ ਕਨੂੰਨ ਬਣਾਉਣ ਵਿੱਚ ਰਾਜ ਲਈ ਰੁਕਾਵਟ ਨਹੀਂ ਪਾਵੇਗੀ।

(੬) ਉਕਤ ਖੰਡ ਦੇ ਉਪਖੰਡ (ਖ) ਦੀ ਕੋਈ ਗੱਲ ਉਕਤ ਖੰਡ ਰਾਹੀਂ ਦਿੱਤੇ ਗਏ ਅਧਿਕਾਰ ਦੀ ਵਰਤੋਂ ਉਤੇ ਸਾਧਾਰਣ ਜਨਤਾ ਦੇ ਹਿਤਾਂ ਵਿੱਚ ਵਾਜਬੀ ਪਾਬੰਦੀਆਂ ਜਿੱਥੋਂ ਤੱਕ ਕੋਈ ਵਰਤਮਾਨ ਕਨੂੰਨ ਲਾਉਂਦਾ ਹੋਵੇ ਉਥੋਂ ਤੱਕ ਉਸ ਦੇ ਅਮਲ ਉਤੇ ਪਰਭਾਵ ਜਾਂ ਅਜਿਹੀਆਂ ਪਾਬੰਦੀਆਂ ਲਾਉਣ ਵਾਲਾ ਕੋਈ ਕਨੂੰਨ ਬਣਾਉਣ ਵਿੱਚ ਰਾਜ ਲਈ ਰੁਕਾਵਟ ਨਹੀਂ ਪਾਵੇਗੀ; ਅਤੇ ਖਾਸ ਕਰਕੇ, ਉਕਤ ਉਪਖੰਡ ਦੀ ਕੋਈ ਗੱਲ ਕੋਈ ਪੇਸ਼ਾ, ਉਪਜੀਵਕਾ, ਵਪਾਰ ਜਾਂ ਕਾਰੋਬਾਰ ਕਰਨ ਲਈ ਜ਼ਰੂਰੀ ਵਿਰਤਕ ਜਾਂ ਸ਼ਿਲਪੀ ਗੁਣਾਂ[੧੦] ਨੂੰ ਜਿੱਥੋਂ ਤੱਕ ਕੋਈ ਵਰਤਮਾਨ ਕਨੂੰਨ ਮੁਕੱਰਰ ਕਰਦਾ ਹੈ, ਜਾਂ ਕਿਸੇ ਪ੍ਰਾਧਿਕਾਰੀ ਨੂੰ ਮੁਕੱਰਰ ਕਰਨ ਦੀ ਸ਼ਕਤੀ ਦਿੰਦਾ ਹੈ ਉਥੋਂ ਤੱਕ ਉਸ ਦੇ ਅਮਲ ਉਤੇ ਪਰਭਾਵ, ਜਾਂ ਮੁਕੱਰਰ ਕਰਨ ਦੀ ਸ਼ਕਤੀ ਕਿਸੇ ਪ੍ਰਾਧਿਕਾਰੀ ਨੂੰ ਦੇਣ ਵਾਲਾ ਕੋਈ ਕਨੂੰਨ ਬਣਾਉਣ ਵਿੱਚ ਰਾਜ ਲਈ ਰੁਕਾਵਟ ਨਹੀਂ ਪਾਵੇਗੀ।

**ਅਪਰਾਧਾਂ ਲਈ ਦੋਸ਼-ਸਿੱਧੀ ਦੇ ਬਾਰੇ ਸੰਰੱਖਿਆ,**

੨੦. (੧) ਕੋਈ ਪੁਰਖ[੪] ਕਿਸੇ ਅਪਰਾਧ ਲਈ ਸਿੱਧਦੋਸ਼ ਨਹੀਂ ਠਹਿਰਾਇਆ ਜਾਵੇਗਾ, ਜਦ ਤੱਕ ਕਿ ਉਸ ਨੇ ਅਪਰਾਧ-ਆਰੋਪਤ ਕਿਰਿਆ ਕਰਨ ਸਮੇਂ ਕਿਸੇ ਚਾਲੂ ਕਨੂੰਨ ਦੀ ਭੰਗਣਾ[੧੧] ਨਾ ਕੀਤੀ ਹੋਵੇ, ਅਤੇ ਨਾ ਉਹ ਉਸ ਤੋਂ ਅਧਿਕ ਡੰਨ[੧੨] ਦਾ ਪਾਤਰ ਹੋਵੇਗਾ, ਜੋ

ਉਸ ਅਪਰਾਧ ਦੇ ਕਰਨ ਵੇਲੇ ਚਾਲੂ ਕਨੂੰਨ[੨] ਅਧੀਨ ਦਿੱਤਾ ਜਾ ਸਕਦਾ ਸੀ।

(੨) ਕੋਈ ਪੁਰਖ[੪] ਇੱਕੋ ਅਪਰਾਧ ਲਈ ਇਕ ਵਾਰ ਤੋਂ ਵੱਧ ਅਭਿਯੋਜਤ ਅਤੇ ਡੰਨਤ ਨਹੀਂ ਕੀਤਾ ਜਾਵੇਗਾ।

(੩) ਕਿਸੇ ਅਪਰਾਧ ਵਿੱਚ ਅਭਿਯੁਕਤ ਕੋਈ ਪੁਰਖ ਆਪ ਆਪਣੇ ਵਿਰੁੱਧ ਗਵਾਹ ਹੋਣ ਲਈ ਮਜਬੂਰ ਨਹੀਂ ਕੀਤਾ ਜਾਵੇਗਾ।

ਪ੍ਰਾਣ ਅਤੇ ਦੇਹ-ਸੁਆਧੀਨਤਾ ਦੀ ਸੰਰੱਖਿਆ,

੨੧. ਕਿਸੇ ਪੁਰਖ ਨੂੰ ਆਪਣੇ ਪ੍ਰਾਣ ਜਾਂ ਦੇਹ-ਸੁਆਧੀਨਤਾ ਤੋਂ ਕਨੂੰਨ ਰਾਹੀਂ ਸਥਾਪਤ ਪ੍ਰਕਿਰਿਆ ਨੂੰ ਛੱਡ ਕੇ ਹੋਰ ਕਿਵੇਂ ਵਾਂਝਿਆਂ ਨਹੀਂ ਕੀਤਾ ਜਾਵੇਗਾ।

ਕੁਝ ਹਾਲਤਾਂ ਵਿੱਚ ਬੰਦੀ ਕਰਨ ਅਤੇ ਨਿਰੋਧ ਤੋਂ ਸੰਰੱਖਿਆ.

੨੨. (੧) ਕੋਈ ਪੁਰਖ ਜੋ ਬੰਦੀ ਕੀਤਾ ਗਿਆ ਹੈ ਅਜਿਹੇ ਬੰਦੀ ਕਰਨ ਦੇ ਕਾਰਨਾਂ ਤੋਂ ਜਿਤਨੀ ਛੇਤੀ ਹੋ ਸਕੇ, ਦੱਸੇ ਗਏ ਬਿਨਾਂ ਹਵਾਲਾਤ ਵਿੱਚ ਨਿਰੁੱਧ ਨਹੀਂ ਕੀਤਾ ਜਾਵੇਗਾ, ਅਤੇ ਨਾ ਆਪਣੀ ਮਰਜ਼ੀ ਦੇ ਕਨੂੰਨੀ ਕਿਰਤਕਾਰ ਨਾਲ ਮਸ਼ਵਰਾ ਕਰਨ ਅਤੇ ਤਿਰਖਿਆ ਕਰਾਉਣ ਦੇ ਅਧਿਕਾਰ ਤੋਂ ਵਾਂਝਿਆਂ ਰੱਖਿਆ ਜਾਵੇਗਾ।

(੨) ਹਰੇਕ ਪੁਰਖ ਜੋ ਬੰਦੀ ਕੀਤਾ ਗਿਆ ਹੈ ਅਤੇ ਹਵਾਲਾਤ ਵਿੱਚ ਨਿਰੁੱਧ ਕੀਤਾ ਗਿਆ ਹੈ, ਬੰਦੀ ਕਰਨ ਦੀ ਥਾਂ ਤੋਂ ਮੈਜਿਸਟਰੇਟ ਦੀ ਅਦਾਲਤ[੧੩] ਤੱਕ ਸਫ਼ਰ ਲਈ ਜ਼ਰੂਰੀ ਸਮੇਂ ਨੂੰ ਡ ਕੇ ਅਜਿਹੇ ਬੰਦੀ ਕਰਨ ਤੋਂ ੨੪ ਘੰਟੇ ਦੇ ਅਰਸੇ ਅੰਦਰ ਸਭ ਤੋਂ ਨੇੜੇ ਦੇ ਮੈਜਿਸਟਰੇਟ ਦੇ ਸਾਹਮਣੇ ਪੇਸ਼ ਕੀਤਾ ਜਾਵੇਗਾ ਅਤੇ ਅਜਿਹਾ ਕੋਈ ਪੁਰਖ ਉਕਤ ਅਰਸੇ ਤੋਂ ਅੱਗੋਂ ਮੈਜਿਸਟਰੇਟ ਦੇ ਪ੍ਰਾਧਿਕਾਰ ਦੇ ਬਿਨਾਂ ਹਵਾਲਾਤ ਵਿੱਚ ਨਿਰੁੱਧ ਨਹੀਂ ਰੱਖਿਆ ਜਾਵੇਗਾ।

(੩) ਖੰਡ (੧) ਅਤੇ (੨) ਵਿੱਚ ਦੀ ਕੋਈ ਗੱਲ—

(ੳ) ਜੋ ਪੁਰਖ ਉਸ ਵੇਲੇ ਦੁਸ਼ਮਣ ਅਣਦੇਸ਼ੀ ਹੈ ਉਸ

ਤੇ; ਜਾਂ

(ਅ) ਜੋ ਪੁਰਖ[੪] ਨਿਵਾਰਕ ਨਿਰੋਧ ਉਪਬੰਧਤ ਕਰਨ ਵਾਲੇ ਕਿਸੇ ਕਨੂੰਨ[੨] ਦੇ ਅਧੀਨ ਬੰਦੀ ਕੀਤਾ ਜਾਂ ਨਿਰੁੱਧ ਕੀਤਾ ਗਿਆ ਹੈ ਉਸ ਤੇ,

ਲਾਗੂ ਨਹੀਂ ਹੋਵੇਗੀ ।

(੪) ਨਿਵਾਰਕ ਨਿਰੋਧ ਉਪਬੰਧਤ ਕਰਨ ਵਾਲਾ ਕੋਈ ਕਨੂੰਨ ਕਿਸੇ ਪੁਰਖ ਨੂੰ ਤਿੰਨ ਮਹੀਨੇ ਤੋਂ ਵੱਧ ਅਰਸੇ ਲਈ ਨਿਰੁੱਧ ਕੀਤਾ ਜਾਣਾ ਪ੍ਰਾਧਿਕਿਰਤ ਤਦ ਤੱਕ ਨਹੀਂ ਕਰੇਗਾ ਜਦ ਤੱਕ ਕਿ—

(ੳ) ਅਜਿਹਿਆਂ ਪੁਰਖਾਂ ਤੋਂ ਜੋ ਉੱਚ ਅਦਾਲਤ[੧੩] ਦੇ ਜੱਜ[੧੪] ਹਨ, ਰਹਿ ਚੁੱਕੇ ਹਨ ਜਾਂ ਨਿਯੁਕਤ ਹੋਣ ਦੇ ਗੁਣ ਰੱਖਦੇ ਹਨ, ਮਿਲਕੇ ਬਣੇ ਸਲਾਹਕਾਰ ਬੋਰਡ ਨੇ ਤਿੰਨ ਮਹੀਨੇ ਦੇ ਉਕਤ ਅਰਸੇ ਦੇ ਸਮਾਪਤ ਹੋਣ ਤੋਂ ਪਹਿਲਾਂ ਰਪੋਟ[੧੫] ਨਹੀਂ ਕੀਤੀ ਕਿ ਅਜਿਹੇ ਨਿਰੋਧ ਲਈ ਉਸ ਦੀ ਰਾਇ ਵਿੱਚ ਕਾਫ਼ੀ ਕਾਰਣ ਹਨ :

ਐਪਰ[੧੬] ਇਸ ਉਪਖੰਡ ਦੀ ਕੋਈ ਗੱਲ ਕਿਸੇ ਪੁਰਖ ਦੇ ਉਸ ਵੱਧ ਤੋਂ ਵੱਧ ਅਰਸੇ ਤੋਂ ਅੱਗੋਂ, ਨਿਰੋਧ ਪ੍ਰਾਧਿਕਿਰਤ ਨਹੀਂ ਕਰੇਗੀ ਜੋ ਖੰਡ (੭) ਦੇ ਉਪਖੰਡ (ਅ) ਦੇ ਅਧੀਨ ਸੰਸਦ ਦੇ ਬਣਾਏ ਕਿਸੇ ਕਨੂੰਨ ਰਾਹੀਂ ਮੁਕੱਰਰ ਕੀਤਾ ਗਿਆ ਹੈ; ਜਾਂ

(ਅ) ਅਜਿਹਾ ਪੁਰਖ ਖੰਡ (੭) ਦੇ ਉਪਖੰਡ (ੳ) ਅਤੇ (ਅ) ਦੇ ਅਧੀਨ ਸੰਸਦ ਦੇ ਬਣਾਏ ਕਿਸੇ ਕਨੂੰਨ ਦੇ ਉਪਬੰਧਾਂ ਦੇ ਅਨੁਸਾਰ ਨਿਰੁੱਧ ਨਹੀਂ ਹੈ ।

(੫) ਨਿਵਾਰਕ ਨਿਰੋਧ ਉਪਬੰਧਤ ਕਰਨ ਵਾਲੇ ਕਿਸੇ ਕਨੂੰਨ ਦੇ

## ਭਾਗ ੩—ਮੂਲ ਅਧਿਕਾਰ—ਅਨੁ: ੨੨

ਅਧੀਨ ਦਿੱਤੇ ਗਏ ਆਦੇਸ਼ ਦੇ ਅਨੁਸਰਨ ਵਿੱਚ ਜਦ ਕੋਈ ਪੁਰਖ[੪] ਨਿਰੁੱਧ ਕੀਤਾ ਜਾਂਦਾ ਹੈ, ਤਦ ਆਦੇਸ਼ ਦੇਣ ਵਾਲਾ ਪ੍ਰਾਧਿਕਾਰੀ ਜਿੰਨੀ ਛੇਤੀ ਹੋ ਸਕੇ, ਉਸ ਪੁਰਖ ਨੂੰ ਜਿਨ੍ਹਾਂ ਆਧਾਰਾਂ ਉੱਤੇ ਉਹ ਆਦੇਸ਼ ਦਿੱਤਾ ਗਿਆ ਹੈ, ਉਨ੍ਹਾਂ ਨੂੰ ਜਣਾਵੇਗਾ ਅਤੇ ਉਸ ਆਦੇਸ਼ ਦੇ ਵਿਰੁੱਧ ਮਾਜ਼ਰ ਦੇਣ ਲਈ ਛੇਤੀ ਤੋਂ ਛੇਤੀ ਅਵਸਰ ਦੇਵੇਗਾ ।

(੬) ਖੰਡ (੫) ਦੀ ਕਿਸੇ ਗੱਲ ਤੋਂ ਆਦੇਸ਼ ਦੇਣ ਵਾਲੇ ਪ੍ਰਾਧਿਕਾਰੀ ਲਈ ਅਜਿਹੇ ਤੱਥ ਨੂੰ ਪਰਗਟ ਕਰਨਾ ਜ਼ਰੂਰੀ ਨਹੀਂ ਹੋਵੇਗਾ, ਜਿਸ ਦਾ ਕਿ ਪਰਗਟ ਕਰਨਾ ਅਜਿਹਾ ਪ੍ਰਾਧਿਕਾਰੀ ਲੋਕ-ਹਿਤ ਦੇ ਵਿਰੁੱਧ ਸਮਝਦਾ ਹੈ।

(੭) ਸੰਸਦ ਕਨੂੰਨ[੨] ਰਾਹੀਂ ਮੁਕੱਰਰ ਕਰ ਸਕੇਗੀ ਕਿ—

(ੳ) ਕਿਹੜੇ ਹਾਲਾਤ ਦੇ ਅਧੀਨ ਜਾਂ ਕਿਸ ਕਿਸਮ ਜਾਂ ਕਿਸਮਾਂ ਦੇ ਮਾਮਲਿਆਂ ਵਿੱਚ ਪੁਰਖ ਨੂੰ ਨਿਵਾਰਕ ਨਿਰੋਧ ਨੂੰ ਉਪਬੰਧਤ ਕਰਨ ਵਾਲੇ ਕਿਸੇ ਕਨੂੰਨ ਦੇ ਅਧੀਨ ਤਿੰਨ ਮਹੀਨੇ ਤੋਂ ਵੱਧ ਅਰਸੇ ਲਈ ਖੰਡ (੪) ਦੇ ਉਪਖੰਡ (ੳ) ਦੇ ਉਪਬੰਧਾਂ ਦੇ ਅਨੁਸਾਰ ਸਲਾਹਕਾਰ ਬੋਰਡ ਦੀ ਰਾਇ ਪਰਾਪਤ ਕੀਤੇ ਬਿਨਾਂ ਨਿਰੁੱਧ ਕੀਤਾ ਜਾ ਸਕੇਗਾ;

(ਅ) ਕਿਸ ਕਿਸਮ ਜਾਂ ਕਿਸਮਾਂ ਦੇ ਮਾਮਲਿਆਂ ਵਿੱਚ ਕਿਤਨੇ ਵੱਧ ਤੋਂ ਵੱਧ ਅਰਸੇ ਲਈ ਕੋਈ ਪੁਰਖ ਨਿਵਾਰਕ ਨਿਰੋਧ ਉਪਬੰਧਤ ਕਰਨ ਵਾਲੇ ਕਿਸੇ ਕਨੂੰਨ ਦੇ ਅਧੀਨ ਨਿਰੁੱਧ ਕੀਤਾ ਜਾ ਸਕੇਗਾ; ਅਤੇ

(ੲ) ਖੰਡ (੪) ਦੇ ਉਪਖੰਡ (ੳ) ਦੇ ਅਧੀਨ ਕੀਤੇ ਜਾਣ ਵਾਲੀ ਪੁੱਛ-ਗਿੱਛ[੧੭] ਵਿੱਚ ਸਲਾਹਕਾਰ ਬੋਰਡ ਵੱਲੋਂ ਅਨੁਸਰਨ

## ਭਾਗ 3—ਮੂਲ ਅਧਿਕਾਰ—ਅਨੁ: 22-25

ਕੀਤੇ ਜਾਣ ਵਾਲੀ ਪ੍ਰਕਿਰਿਆ ਕਿਹੜੀ ਹੋਵੇਗੀ।

### ਸੋਖਣ ਵਿਰੁੱਧ ਅਧਿਕਾਰ

ਬਰਦਾ-ਫ਼ਰੋਸ਼ੀ ਤੇ ਜ਼ਬਰੀ ਕਾਰ ਦਾ ਪ੍ਰਤਿਸ਼ੇਧ.

੨੩. (੧) ਬਰਦਾ-ਫ਼ਰੋਸ਼ੀ[19] ਤੇ ਬਗਾਰ ਅਤੇ ਇਸੇ ਤਰ੍ਹਾਂ ਦੀ ਹੋਰ ਜਬਰੀ ਕਾਰ ਦਾ ਪ੍ਰਤਿਸ਼ੇਧ ਕੀਤਾ ਜਾਂਦਾ ਹੈ, ਅਤੇ ਇਸ ਉਪਬੰਧ ਦਾ ਕੋਈ ਵੀ ਉਲੰਘਣ ਅਪਰਾਧ ਹੋਵੇਗਾ ਜੋ ਕਨੂੰਨ[2] ਦੇ ਅਨੁਸਾਰ ਡੰਨਯੋਗ ਹੋਵੇਗਾ।

(੨) ਇਸ ਅਨੁਛੇਦ ਦੀ ਕਿਸੇ ਗੱਲ ਤੋਂ, ਰਾਜ ਨੂੰ ਲੋਕ-ਪਰਯੋਜਨਾਂ ਲਈ ਜਬਰੀ ਸੇਵਾ ਲਾਗੂ ਕਰਨ ਵਿੱਚ ਰੁਕਾਵਟ ਨਹੀਂ ਹੋਵੇਗੀ। ਅਜਿਹੀ ਸੇਵਾ ਲਾਗੂ ਕਰਨ ਵਿੱਚ ਕੇਵਲ ਧਰਮ, ਨਸਲ, ਜਾਤ ਜਾਂ ਸ਼ਰੇਣੀ ਜਾਂ ਇਨ੍ਹਾਂ ਵਿੱਚੋਂ ਕਿਸੇ ਦੇ ਆਧਾਰ ਉਤੇ ਰਾਜ ਕੋਈ ਵਿਭੇਦ ਨਹੀਂ ਕਰੇਗਾ।

ਕਾਰਖਾਨੇ ਆਦਿ ਵਿੱਚ ਬੱਚਿਆਂ ਨੂੰ ਨੌਕਰ ਰੱਖਣ ਦਾ ਪ੍ਰਤਿਸ਼ੇਧ.

੨੪. ਚੌਦਾਂ ਵਰ੍ਹਿਆਂ ਤੋਂ ਘੱਟ ਉਮਰ ਵਾਲੇ ਕਿਸੇ ਬਾਲਕ ਨੂੰ ਕਿਸੇ ਕਾਰਖਾਨੇ ਜਾਂ ਖਾਣ ਵਿੱਚ ਨੌਕਰ ਨਹੀਂ ਰੱਖਿਆ ਜਾਵੇਗਾ ਅਤੇ ਨਾ ਕਿਸੇ ਦੂਜੀ ਸੰਕਟਮਈ ਨੌਕਰੀ ਵਿੱਚ ਲਾਇਆ ਜਾਵੇਗਾ।

ਅੰਤਹਕਰਣ ਦੀ ਅਤੇ ਧਰਮ ਦੇ ਬੇਰੋਕ ਮੰਨਣ, ਚੱਲਣ ਅਤੇ ਪਰਚਾਰ ਕਰਨ ਦੀ ਸੁਤੰਤਰਤਾ.

੨੫. (੧) ਜਨਤਕ ਵਿਵਸਥਾ, ਸਦਾਚਾਰ ਤੇ ਸਿਹਤ ਅਤੇ ਇਸ ਭਾਗ ਦੇ ਦੂਜੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸਭ ਪੁਰਖਾਂ[4] ਨੂੰ, ਅੰਤਹਕਰਣ ਦੀ ਸੁਤੰਤਰਤਾ ਦਾ ਅਤੇ ਧਰਮ ਦੇ ਬੇਰੋਕ ਮੰਨਣ, ਚੱਲਣ ਤੇ ਪਰਚਾਰ ਕਰਨ ਦਾ ਸਮਾਨ ਹੱਕ ਹੋਵੇਗਾ।

(੨) ਇਸ ਅਨੁਛੇਦ ਦੀ ਕੋਈ ਗੱਲ ਕਿਸੇ ਅਜਿਹੇ ਵਰਤਮਾਨ ਕਨੂੰਨ ਦੇ ਅਮਲ ਉਤੇ ਪਰਭਾਵ, ਜਾਂ ਰਾਜ ਲਈ ਕਿਸੇ ਅਜਿਹੇ ਕਨੂੰਨ ਦੇ ਬਣਾਉਣ ਵਿੱਚ ਰੁਕਾਵਟ ਨਹੀਂ ਪਾਵੇਗੀ ਜੋ—

(ੳ) ਧਾਰਮਕ ਚਲਨ ਨਾਲ ਜੁੜਵੀਆਂ ਕਿਸੇ ਆਰਥਕ, ਵਿੱਤੀ, ਰਾਜਨੀਤਕ ਜਾਂ ਹੋਰ ਕਿਸੇ ਕਿਸਮ ਦੀਆਂ ਲੋਕਕ

## ਭਾਗ ੩—ਮੂਲ ਅਧਿਕਾਰ—ਅਨੁ: ੨੫-੨੬

ਕਿਰਿਆਵਾਂ ਦਾ ਵਿਨਿਯਮਨ ਕਰਦਾ ਜਾਂ ਉਨ੍ਹਾਂ ਤੇ ਪਾਬੰਦੀਏ ਲਾਉਂਦਾ ਹੋਵੇ;

(ਅ) ਸਮਾਜਕ ਭਲਾਈ ਤੇ ਸੁਧਾਰ ਉਪਬੰਧਤ ਕਰਦਾ ਹੋਵੇ ਜਾਂ ਹਿੰਦੂਆਂ ਦੀ ਜਨਤਕ ਕਿਸਮ ਦੀਆਂ ਧਰਮ-ਸੰਸਥਾਵਾਂ ਨੂੰ ਹਿੰਦੂਆਂ ਦੀਆਂ ਸਭ ਸ਼ਰੇਣੀਆਂ ਤੇ ਵਿਭਾਗਾਂ ਲਈ ਖੋਲ੍ਹਦਾ ਹੋਵੇ ।

ਵਿਆਖਿਆ ੧.—ਕਿਰਪਾਨ ਧਾਰਣ ਕਰਨਾ ਅਤੇ ਲੈ ਕੇ ਚੱਲਣਾ ਸਿੱਖ ਧਰਮ ਦੇ ਮੰਨਣ ਦਾ ਅੰਗ ਸਮਝਿਆ ਜਾਵੇਗਾ ।

ਵਿਆਖਿਆ ੨.—ਖੰਡ (੨) ਦੇ ਉਪਖੰਡ (ਅ) ਵਿੱਚ ਹਿੰਦੂਆਂ ਪਰਤੀ ਹਵਾਲੇ[੧੯] ਵਿੱਚ ਸਿੱਖ, ਜੈਨ ਜਾਂ ਬੁੱਧ ਧਰਮ ਦੇ ਮੰਨਣ ਵਾਲੇ ਪੁਰਖਾਂ[੪] ਦਾ ਵੀ ਹਵਾਲਾ ਸ਼ਾਮਲ ਹੈ ਅਤੇ ਹਿੰਦੂ ਧਰਮ ਸੰਸਥਾਵਾਂ ਪਰਤੀ ਹਵਾਲੇ ਦਾ ਅਰਥ ਵੀ ਉਸ ਅਨੁਕੂਲ ਹੀ ਕੀਤਾ ਜਾਵੇਗਾ ।

ਧਰਮ-ਕਾਰਜਾਂ ਦੇ ਪ੍ਰਬੰਧ ਦੀ ਸੁਤੰ-ਤਰਤਾ.

੨੬. ਜਨਤਕ ਵਿਵਸਥਾ, ਸਦਾਚਾਰ ਤੇ ਸਿਹਤ ਦੇ ਅਧੀਨ ਰਹਿੰਦਿਆਂ ਹਰੇਕ ਧਾਰਮਕ ਸੰਪ੍ਰਦਾਇ ਜਾਂ ਉਸ ਦੇ ਕਿਸੇ ਵਿਭਾਗ ਨੂੰ—

(ੳ) ਧਾਰਮਕ ਤੇ ਪੁੰਨਅਰਥੀ[੨੦] ਪਰਯੋਜਨਾਂ ਲਈ ਸੰਸਥਾਵਾਂ ਦੀ ਸਥਾਪਨਾ ਤੇ ਪੋਖਣ ਦਾ;

(ਅ) ਆਪਣੇ ਧਾਰਮਕ ਕਾਰਜਾਂ ਸਬੰਧੀ ਵਿਸ਼ਿਆਂ ਦੇ ਪਰਬੰਧ ਕਰਨ ਦਾ;

(ੲ) ਚੁਕੱਵੀਂ ਤੇ ਅਚੁਕੱਵੀਂ ਸੰਪੱਤੀ ਦੀ ਮਾਲਕੀ ਤੇ ਪਰਾਪਤੀ ਦਾ; ਅਤੇ

(ਸ) ਅਜਿਹੀ ਸੰਪੱਤੀ ਦੇ ਕਨੂੰਨ[੨] ਅਨੁਸਾਰ ਪ੍ਰਸ਼ਾਸ਼ਨ ਦਾ,

## ਭਾਗ ੩—ਮੂਲ ਅਧਿਕਾਰ—ਅਨ: ੨੬-੨੯

ਅਧਿਕਾਰ ਹੋਵੇਗਾ ।

ਕਿਸੇ ਵਿਸ਼ੇਸ਼ ਧਰਮ ਦੀ ਉੱਨਤੀ ਲਈ ਕਰ ਦੇਣ ਦੇ ਬਾਰੇ ਸੁਤੰਤਰਤਾ.

੨੭. ਕੋਈ ਵੀ ਪੁਰਖ[੪] ਅਜਿਹੇ ਕਰ ਦੇਣ ਲਈ ਮਜਬੂਰ ਨਹੀਂ ਕੀਤਾ ਜਾਵੇਗਾ ਜਿਨ੍ਹਾਂ ਦੀ ਆਮਦਨੀ ਕਿਸੇ ਵਿਸ਼ੇਸ਼ ਧਰਮ ਜਾਂ ਧਾਰਮਕ ਸੰਪ੍ਰਦਾਇ ਦੀ ਉੱਨਤੀ ਜਾਂ ਪੋਖਣ ਹਿਤ ਖਰਚ ਕਰਨ ਲਈ ਵਿਸ਼ੇਸ਼ ਤਰ੍ਹਾਂ ਨਾਲ ਨਿਮਿੱਤ ਕੀਤੀ ਗਈ ਹੋਵੇ ।

ਕੁਝ ਸਿਖਸ਼ਾ-ਸੰਸਥਾਵਾਂ ਵਿੱਚ ਧਾਰਮਕ ਸਿਖਸ਼ਾ ਜਾਂ ਧਾਰਮਕ ਉਪਾਸਨਾ ਵਿੱਚ ਹਾਜ਼ਰ ਹੋਣ ਦੇ ਬਾਰੇ ਸੁਤੰਤਰਤਾ.

੨੮. (੧) ਰਾਜ-ਨਿਧੀ ਤੋਂ ਪੂਰੀ ਤਰ੍ਹਾਂ ਪਲਦੀ ਕਿਸੇ ਸਿਖਸ਼ਾ-ਸੰਸਥਾ ਵਿੱਚ ਕੋਈ ਧਾਰਮਕ ਸਿਖਸ਼ਾ ਨਹੀਂ ਦਿੱਤੀ ਜਾਵੇਗੀ ।

(੨) ਖੰਡ (੧)ਦੀ ਕੋਈ ਗੱਲ ਅਜਿਹੀ ਸਿਖ਼ਸ਼ਾ-ਸੰਸਥਾ ਉਤੇ ਲਾਗੂ ਨਹੀਂ ਹੋਵੇਗੀ, ਜਿਸ ਦਾ ਪ੍ਰਸ਼ਾਸਨ ਰਾਜ ਕਰਦਾ ਹੋਵੇ, ਪਰ ਜੋ ਕਿਸੇ ਅਜਿਹੇ ਧਰਮ-ਅਰਥ[੨੧] ਜਾਂ ਟ੍ਰਸਟ ਦੇ ਅਧੀਨ ਸਥਾਪਤ ਹੋਈ ਹੈ, ਜਿਸ ਦੇ ਅਨੁਸਾਰ ਉਸ ਸੰਸਥਾ ਵਿੱਚ ਧਾਰਮਕ ਸਿਖ਼ਸ਼ਾ ਦੇਣੀ ਜ਼ਰੂਰੀ ਹੈ ।

(੩) ਰਾਜ ਵੱਲੋਂ ਪਰਵਾਨ ਹੋਈ ਜਾਂ ਰਾਜ-ਨਿਧੀ ਤੋਂ ਸਹਾਇਤਾ ਪਾਉਂਦੀ ਸਿਖ਼ਸ਼ਾ-ਸੰਸਥਾ ਵਿੱਚ ਹਾਜ਼ਰ ਹੋਣ ਵਾਲੇ ਕਿਸੇ ਪੁਰਖ ਨੂੰ ਅਜਿਹੀ ਸੰਸਥਾ ਵਿੱਚ ਦਿੱਤੀ ਜਾਣ ਵਾਲੀ ਧਾਰਮਕ ਸਿਖ਼ਸ਼ਾ ਵਿੱਚ ਹਿੱਸਾ ਲੈਣ ਲਈ ਜਾਂ ਅਜਿਹੀ ਸੰਸਥਾ ਵਿੱਚ ਜਾਂ ਉਸ ਨਾਲ ਲੱਗੇ ਕਿਸੇ ਥਾਂ ਵਿੱਚ ਕੀਤੇ ਜਾਣ ਵਾਲੀ ਧਾਰਮਕ ਉਪਾਸਨਾ ਵਿੱਚ ਹਾਜ਼ਰ ਹੋਣ ਲਈ ਮਜਬੂਰ ਨਹੀਂ ਕੀਤਾ ਜਾਵੇਗਾ, ਜਦ ਤੱਕ ਕਿ ਉਸ ਪੁਰਖ ਨੇ, ਜਾਂ ਜੇ ਉਹ ਨਬਾਲਗ ਹੈ, ਉਸ ਦੇ ਸੰਰੱਖਿਅਕ ਨੇ, ਇਸ ਲਈ ਆਪਣੀ ਸੰਮਤੀ ਨਾ ਦੇ ਦਿੱਤੀ ਹੋਵੇ ।

## ਸਭਿਆਚਾਰ ਤੇ ਸਿਖਸ਼ਾ ਸਬੰਧੀ ਅਧਿਕਾਰ

ਘੱਟ-ਗਿਣਤੀਆਂ ਦੇ ਹਿਤਾਂ ਦੀ ਸੰਰੱਖਿਆ.

੨੯. (੧) ਭਾਰਤ ਦੇ ਰਾਜਖੇਤਰ ਜਾਂ ਉਸ ਦੇ ਕਿਸੇ ਭਾਗ ਦੇ ਨਿਵਾਸੀ ਨਾਗਰਕਾਂ ਦੇ ਕਿਸੇ ਭਾਗ ਨੂੰ, ਜਿਸ ਦੀ ਆਪਣੀ ਵਿਸ਼ੇਸ਼

ਬੋਲੀ, ਲਿਪੀ ਜਾਂ ਸਭਿਆਚਾਰ ਹੈ, ਉਸ ਨੂੰ ਬਣਾਈਂ ਰੱਖਣ ਦਾ ਅਧਿਕਾਰ ਹੋਵੇਗਾ।

(੨) ਰਾਜ ਰਾਹੀਂ ਪਲਦੀ ਜਾਂ ਰਾਜ-ਨਿਧੀ ਤੋਂ ਸਹਾਇਤਾ ਪਾਉਂਦੀ ਕਿਸੇ ਸਿਖ਼ਸ਼ਾ-ਸੰਸਥਾ ਵਿੱਚ ਦਾਖਲ ਕਰਨ ਤੋਂ ਕਿਸੇ ਵੀ ਨਾਗਰਕ ਨੂੰ ਕੇਵਲ ਧਰਮ, ਨਸਲ, ਜਾਤ, ਬੋਲੀ, ਜਾਂ ਇਨ੍ਹਾਂ ਵਿੱਚੋਂ ਕਿਸੇ ਦੇ ਆਧਾਰ ਉਤੇ ਵਾਂਝਿਆਂ ਨਹੀਂ ਰੱਖਿਆ ਜਾਵੇਗਾ।

ਸਿਖਸ਼ਾ-ਸੰਸਥਾਵਾਂ ਦੀ ਸਥਾਪਤੀ ਤੇ ਪ੍ਰਸ਼ਾਸਨ ਦਾ ਅਧਿਕਾਰ.

੩੦. (੧) ਸਭਨਾਂ ਘੱਟ-ਗਿਣਤੀਆਂ ਨੂੰ, ਚਾਹੇ ਧਰਮ ਦੇ ਚਾਹੇ ਬੋਲੀ ਦੇ ਆਧਾਰ ਤੇ ਹੋਣ, ਆਪਣੀ ਮਰਜ਼ੀ ਦੀਆਂ ਖ਼ਿਸਸ਼ਾ-ਸੰਸਥਾਵਾਂ ਦੀ ਸਥਾਪਨਾ ਤੇ ਪ੍ਰਸ਼ਾਸਨ ਕਰਨ ਦਾ ਅਧਿਕਾਰ ਹੋਵੇਗਾ।

(੨) ਸਿਖ਼ਸ਼ਾ-ਸੰਸਥਾਵਾ ਨੂੰ ਸਹਾਇਤਾ ਦੇਣ ਵਿੱਚ ਰਾਜ ਕਿਸੇ ਵਿਦਿਆਲੇ ਦੇ ਵਿਰੁੱਧ, ਇਸ ਆਧਾਰ ਤੇ ਵਿਭੇਦ ਨਹੀਂ ਕਰੇਗਾ, ਕਿ ਉਹ ਧਰਮ ਜਾਂ ਬੋਲੀ ਦੇ ਆਧਾਰ ਉਤੇ ਕਿਸੇ ਘੱਟ-ਗਿਣਤੀ[੨੨] ਦੀ ਸ਼ਰੇਣੀ ਦੇ ਪਰਬੰਧ ਵਿੱਚ ਹੈ।

## ਸੰਪੱਤੀ ਦਾ ਅਧਿਕਾਰ

ਸੰਪੱਤੀ ਦਾ ਲਾਜ਼ਮੀ ਹਾਸਲ ਕਰਨਾ.

੩੧. (੧) ਕੋਈ ਪੁਰਖ[੪] ਕਨੂੰਨ[੨] ਦੇ ਪ੍ਰਾਧਿਕਾਰ ਤੋਂ ਬਿਨਾਂ ਆਪਣੀ ਸੰਪੱਤੀ ਤੋਂ ਵਾਂਝਿਆਂ ਨਹੀਂ ਕੀਤਾ ਜਾਵੇਗਾ।

(੨) ਕੋਈ ਚੁੱਕਵੀਂ ਅਤੇ ਅਚੁੱਕਵੀਂ ਸੰਪੱਤੀ ਜਿਸ ਵਿੱਚ ਕਿਸੇ ਵਣਜਕ ਜਾਂ ਉਦਯੋਗਕ ਉਪਕ੍ਰਮ ਵਿੱਚ ਜਾਂ ਉਸਦੀ ਮਾਲਕ ਕਿਸੇ ਕੰਪਨੀ ਵਿੱਚ ਕੋਈ ਅੰਸ਼ ਵੀ ਸ਼ਾਮਲ ਹੈ, ਅਜਿਹੇ ਕਨੂੰਨ ਦੇ ਅਧੀਨ ਜੋ ਅਜਿਹਾ ਕਬਜ਼ਾ ਜਾਂ ਪਰਾਪਤੀ[੨੩] ਦਾ ਪ੍ਰਾਧਿਕਾਰ ਦਿੰਦਾ ਹੈ, ਲੋਕ-ਪਰਯੋਜਨਾਂ ਲਈ ਕਬਜ਼ੇ ਵਿੱਚ ਜਾਂ ਪਰਾਪਤੀ ਤਦ ਤੱਕ ਨਹੀਂ ਕੀਤੀ ਜਾਵੇਗੀ, ਜਦ ਤੱਕ ਕਿ ਉਹ ਕਨੂੰਨ ਕਬਜ਼ੇ ਵਿੱਚ ਜਾਂ ਪਰਾਪਤ ਕੀਤੀ ਸੰਪੱਤੀ ਲਈ ਪ੍ਰਤਿਕਰ ਦਾ ਉਪਬੰਧ ਨਾ ਕਰਦਾ ਹੋਵੇ, ਤੇ ਜਾਂ ਤਾਂ

## ਭਾਗ ੩—ਮੂਲ ਅਧਿਕਾਰ—ਅਨੁ: ੩੧

ਪ੍ਰਤਿਕਰ ਦੀ ਰਕਮ[੨੪] ਨੂੰ ਨਿਯਤ ਨਾ ਕਰ ਦੇਵੇ, ਜਾਂ ਉਨ੍ਹਾਂ ਅਸੂਲਾਂ ਅਤੇ ਢੰਗਾਂ ਨੂੰ ਦਰਸਾ ਨਾ ਦੇਵੇ, ਜਿਨ੍ਹਾਂ ਨਾਲ ਪ੍ਰਤਿਕਰ ਨਿਸ਼ਚਤ ਕੀਤਾ ਜਾਣਾ ਹੈ, ਅਤੇ ਦਿੱਤਾ ਜਾਣਾ ਹੈ ।

(੩) ਰਾਜ ਦੇ ਵਿਧਾਨ-ਮੰਡਲ ਵੱਲੋਂ ਬਣਾਇਆ ਗਿਆ ਕੋਈ ਅਜਿਹਾ ਕਨੂੰਨ[੨] ਜਿਸ ਦਾ ਹਵਾਲਾ ਕਿ ਖੰਡ (੨) ਵਿੱਚ ਦਿੱਤਾ ਗਿਆ ਹੈ, ਤਦ ਤੱਕ ਪਰਭਾਵੀ ਨਹੀਂ ਹੋਵੇਗਾ, ਜਦ ਤੱਕ ਕਿ ਅਜਿਹੇ ਕਨੂੰਨ ਨੂੰ, ਰਾਸ਼ਟਰਪਤੀ ਲਈ ਰਾਖਵੇਂ ਕੀਤੇ ਜਾਣ ਪਿੱਛੋਂ, ਉਸ ਦੀ ਅਨੁਮਤੀ ਨਾ ਮਿਲ ਗਈ ਹੋਵੇ ।

(੪) ਜੇ ਇਸ ਸੰਵਿਧਾਨ ਦੇ ਪ੍ਰਾਰੰਭ ਤੇ ਕਿਸੇ ਰਾਜ ਦੇ ਵਿਧਾਨ-ਮੰਡਲ ਵੱਲੋਂ ਪਾਸ ਕੀਤੇ ਜਾਣ ਪਿੱਛੋਂ ਰਾਸ਼ਟਰਪਤੀ ਦੇ ਵਿਚਾਰ ਲਈ ਰਾਖਵਾਂ ਕੀਤਾ ਜਾਂਦਾ ਹੈ ਅਤੇ ਉਸਦੀ ਅਨੁਮਤੀ ਮਿਲ ਜਾਂਦੀ ਹੈ ਤਾਂ ਇਸ ਸੰਵਿਧਾਨ ਵਿਚ ਕਿਸੇ ਗੱਲ ਦੇ ਹੁੰਦਿਆਂ ਵੀ ਇਸ ਤਰ੍ਹਾਂ ਅਨੁਮਤੀ ਪਾ ਚੁੱਕੇ ਕਨੂੰਨ ਉਤੇ ਕਿਸੇ ਅਦਾਲਤ[੧੩] ਵਿੱਚ ਇਸ ਆਧਾਰ ਤੇ ਸ਼ੰਕਾ ਨਹੀਂ ਕੀਤਾ ਜਾਵੇਗਾ, ਕਿ ਉਹ ਖੰਡ (੨) ਦੇ ਉਪਬੰਧ ਦਾ ਉਲੰਘਣ ਕਰਦਾ ਹੈ ।

(੫) ਖੰਡ (੨) ਦੀ ਕਿਸੇ ਗੱਲ ਤੋਂ—

(ੳ) ਅਜਿਹੇ ਕਿਸੇ ਕਨੂੰਨ ਨੂੰ ਛੱਡ ਕੇ ਜਿਸ ਉਤੇ ਕਿ ਖੰਡ (੬) ਦੇ ਉਪਬੰਧ ਲਾਗੂ ਹੁੰਦੇ ਹਨ, ਕਿਸੇ ਦੂਜੇ ਵਰਤਮਾਨ ਕਨੂੰਨ ਦੇ ਉਪਬੰਧਾਂ ਤੇ; ਜਾਂ

(ਅ) ਇਸ ਪਿਛੋਂ ਰਾਜ ਦੇ ਜੋ ਕੋਈ ਕਨੂੰਨ—

(੧) ਕਿਸੇ ਕਰ ਜਾਂ ਡੰਨ[੧੨] ਲਾਉਣ ਜਾਂ ਉਗਾਰਾਹੁਣ ਦੇ ਪਰਯੋਜਨ ਲਈ ਬਣਾਏ ਉਸਦੇ ਉਪਬੰਧਾਂ ਤੇ; ਜਾਂ

(੨)ਲੋਕ-ਸਿਹਤ[੨੫] ਦੀਉਨਤੀ ਦੇ ਜਾਂ ਪ੍ਰਾਣ ਜਾਂ ਸੰਪੱਤੀ ਦੇ ਸੰਕਟ ਨਿਵਾਰਨ ਲਈ ਬਣਾਏ ਉਸ ਦੇ ਉਪਬੰਧਾਂ ਤੇ; ਜਾਂ

## ਭਾਗ ੩—ਮੂਲ ਅਧਿਕਾਰਅ—ਅਨੁ: ੩੧-੩੨

(੩) ਭਾਰਤ ਡੋਮੀਨੀਅਨ ਦੀ ਜਾਂ ਭਾਰਤ ਦੀ ਸਰਕਾਰ ਅਤੇ ਦੂਜੇ ਦੇਸ਼ ਦੀ ਸਰਕਾਰ ਦੇ ਵਿਚਕਾਰ ਕੀਤੇ ਗਏ ਕਰਾਰ ਦੇ ਅਨੁਸਰਨ ਵਿੱਚ, ਜਾਂ ਹੋਰ ਤਰ੍ਹਾਂ ਜੋ ਸੰਪੱਤੀ ਕਨੂੰਨ[੨] ਰਾਹੀਂ ਨਿਕਾਸੀ ਸੰਪੱਤੀ ਏਲਾਨ ਕੀਤੀ ਗਈ ਹੈ ਉਸ ਸੰਪੱਤੀ ਲਈ ਬਣਾਏ ਉਸ ਦੇ ਉਪਬੰਧ ਤੇ,

ਪਰਭਾਵ ਨਹੀਂ ਹੋਵੇਗਾ।

(੬) ਰਾਜ ਦਾ ਕੋਈ ਕਨੂੰਨ ਜਿਸ ਨੂੰ ਅਧਿਨਿਯਮਤ ਹੋਇਆਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਅਠਾਰ੍ਹਾਂ ਮਹੀਨਿਆਂ ਤੋਂ ਵੱਧ ਨਾ ਹੋਏ ਹੋਣ ਅਜਿਹੇ ਪ੍ਰਾਰੰਭ ਤੋਂ ਤਿੰਨ ਮਹੀਨੇ ਦੇ ਅੰਦਰ ਰਾਸ਼ਟਰਪਤੀ ਸਾਹਮਣੇ ਉਸ ਦੇ ਪ੍ਰਮਾਣਨ ਲਈ ਰੱਖਿਆ ਜਾ ਸਕਗਾ, ਅਤੇ ਅਜਿਹਾ ਹੋਣ ਤੇ, ਜੇ ਲੋਕ-ਅਧਿਸੂਚਨਾ ਰਾਹੀਂ ਰਾਸ਼ਟਰਪਤੀ ਅਜਿਹਾ ਪ੍ਰਮਾਣਨ ਕਰਦਾ ਹੈ, ਤਾਂ ਕਿਸੇ ਅਦਾਲਤ[੧੩] ਵਿੱਚ ਉਸ ਉਤੇ ਇਸ ਆਧਾਰ ਤੇ ਸ਼ੰਕਾ ਨਹੀਂ ਕੀਤਾ ਜਾਵੇਗਾ, ਕਿ ਉਹ ਖੰਡ (੨) ਦੇ ਉਪਬੰਧਾਂ ਦਾ ਉਲੰਘਣ ਕਰਦਾ ਹੈ ਜਾਂ ਭਾਰਤ-ਸ਼ਾਸਨ-ਅਧਿਨਿਯਮ ੧੯੩੫ ਦੀ ਧਾਰਾ ੨੯੯ ਦੀ ਉਪਧਾਰਾ (੨) ਦੇ ਉਪਬੰਧਾਂ ਦਾ ਉਲੰਘਣ ਕਰ ਚੁਕਿਆ ਹੈ।

### ਸੰਵਿਧਾਨਕ ਉਪਚਾਰਾਂ ਦੇ ਅਧਿਕਾਰ

ਇਸ ਭਾਗ ਰਾਹੀਂ ਦਿਤੇ ਗਏ ਅਧਿਕਾਰਾਂ ਨੂੰ ਚਾਲੂ ਕਰਨ ਦੇ ਉਪਚਾਰ,

੩੨. (੧) ਇਸ ਭਾਗ ਰਾਹੀਂ ਦਿੱਤੇ ਗਏ ਅਧਿਕਾਰਾਂ ਨੂੰ ਚਾਲੂ ਕਰਾਉਣ ਲਈ ਉੱਚਤਮ ਅਦਾਲਤ ਨੂੰ ਉਚਤ ਕਾਰਵਾਈਆਂ ਰਾਹੀਂ ਪ੍ਰਚਾਲਤ ਕਰਨ ਦੇ ਅਧਿਕਾਰ ਦੀ ਗਰੰਟੀ[੨੬] ਕੀਤੀ ਜਾਂਦੀ ਹੈ।

(੨) ਇਸ ਭਾਗ ਰਾਹੀਂ ਦਿੱਤੇ ਗਏ ਅਧਿਕਾਰਾਂ ਵਿੱਚੋਂ ਕਿਸੇ ਨੂੰ ਚਾਲੂ ਕਰਾਉਣ ਲਈ ਉੱਚਤਮ ਅਦਾਲਤ ਨੂੰ ਅਜਿਹੇ ਨਿਦੇਸ਼ ਜਾਂ ਆਦੇਸ਼, ਜਾਂ ਲੇਖ ਜਿਨ੍ਹਾਂ ਵਿੱਚ ਬੰਦੀ-ਪਰਤੱਖ-ਕਰਨ, ਪਰਮ ਆਦੇਸ਼, ਪ੍ਰਤਿਸ਼ੇਧ, ਅਧਿਕਾਰ-ਸ਼ੰਕਾ ਅਤੇ ਉਤਪ੍ਰੇਖਣ ਦੀ ਕਿਸਮ ਦੇ ਲੇਖ ਵੀ ਸ਼ਾਮਲ ਹਨ, ਜੋ ਵੀ ਉਚਤ ਹੋਵੇ, ਜਾਰੀ ਕਰਨ ਦੀ ਸ਼ਕਤੀ ਹੋਵੇਗੀ।

## ਭਾਗ ੩—ਮੂਲ ਅਧਿਕਾਰ—ਅਨੁ: ੩੨-੩੪

(੩) ਉੱਚਤਮ ਅਦਾਲਤ[੧੩] ਨੂੰ ਖੰਡ (੧) ਤੇ (੨) ਰਾਹੀਂ ਦਿੱਤੀਆਂ ਗਈਆਂ ਸ਼ਕਤੀਆਂ ਤੇ ਬਿਨਾਂ ਪ੍ਰਤਿਕੂਲ ਪਰਭਾਵ ਪਾਇਆਂ, ਸੰਸਦ ਕਨੂੰਨ[੨] ਰਾਹੀਂ ਕਿਸੇ ਹੋਰ ਅਦਾਲਤ ਨੂੰ ਆਪਣੇ ਖੇਤਰ-ਅਧਿਕਾਰ ਦੀਆਂ ਸਥਾਨਕ ਸੀਮਾਵਾਂ ਅੰਦਰ ਉੱਚਤਮ ਅਦਾਲਤ ਰਾਹੀਂ ਖੰਡ (੨) ਦੇ ਅਧੀਨ ਵਰਤੋਂ[੯] ਵਿਚ ਲਿਆਂਦੀਆਂ ਜਾਣ ਵਾਲੀਆਂ ਸਭ ਜਾਂ ਕਿਸੇ ਸ਼ਕਤੀ ਨੂੰ ਵਰਤਣ ਦੀ ਸ਼ਕਤੀ ਦੇ ਸਕੇਗੀ।

(੪) ਇਸ ਸੰਵਿਧਾਨ ਰਾਹੀਂ ਕਿਵੇਂ ਹੋਰ ਉਪਬੰਧਤ ਅਵਸਥਾ ਨੂੰ ਛੱਡ ਕੇ ਇਸ ਖੰਡ ਰਾਹੀਂ ਗਰੰਟੀ[੨੬] ਕੀਤਾ ਹੋਇਆ ਅਧਿਕਾਰ ਨਿਲੰਬਤ ਨਹੀਂ ਕੀਤਾ ਜਾਵੇਗਾ।

ਇਸ ਭਾਗ ਰਾਹੀਂ ਦਿੱਤੇ ਗਏ ਅਧਿਕਾਰਾਂ ਦਾ, ਬਲਾਂ ਲਈ ਵਰਤੋਂ ਦੀ ਹਾਲਤ ਵਿਚ, ਰੂਤ-ਭੇਦ ਕਰਨ ਦੀ ਸੰਸਦ ਦੀ ਸ਼ਕਤੀ.

੩੩. ਸੰਸਦ ਕਨੂੰਨ[੨] ਰਾਹੀਂ ਨਿਸਚਤ ਕਰ ਸਕੇਗੀ, ਕਿ ਇਸ ਭਾਗ ਰਾਹੀਂ ਦਿੱ-ਤੇ ਗਏ ਅਧਿਕਾਰਾਂ ਵਿਚੋਂ ਕਿਸੇ ਨੂੰ, ਸ਼ਸਤਰੀ ਬਲਾਂ ਜਾਂ ਜਨਤਕ-ਵਿਵਸਥਾ ਕਾਇਮ ਰੱਖਣ ਦੇ ਭਾਰ ਵਾਲੇ ਬਲਾਂ ਦੇ ਮੈਂਬਰਾਂ ਲਈ ਉਨ੍ਹਾਂ ਦੀ ਵਰਤੋਂ ਦੀ ਹਾਲਤ ਵਿੱਚ ਕਿਸ ਹੱਦ ਤੱਕ ਪਾਬੰਦੀ[੯] ਲਾਈ ਜਾਵੇ ਜਾਂ ਉਨ੍ਹਾਂ ਨਿਰਾਕ੍ਰਿਤ ਕੀਤਾ ਜਾਵੇ, ਤਾਂ ਜੋ ਉਨ੍ਹਾਂ ਦੇ ਕਰ-ਤੱਵਾਂ ਦੀ ਉਚਤ ਪਾਲਣਾ ਅਤੇ ਉਨ੍ਹਾਂ ਵਿੱਚ ਅਨੁਸ਼ਾਸਨ ਬਣਿਆ ਰਹਿਣਾ ਸੁਨਿਸ਼ਚਤ ਰਹੇ।

ਜਦ ਕਿਸੇ ਖੇਤਰ ਵਿਚ ਫੌਜੀ ਕਨੂੰਨ ਚਾਲੂ ਹੈ ਤਦ ਇਸ ਭਾਗ ਰਾਹੀ ਦਿੱਤੇ ਗਏ ਅਧਿਕਾਰਾਂ ਤੇ ਪਾਬੰਦੀ

੩੪. ਇਸ ਭਾਗ ਦੇ ਪੂਰਬਵਰਤੀ ਉਪਬੰਧਾਂ ਵਿਚ ਕਿਸੇ ਗੱਲ ਦੇ ਹੁੰਦਿਆਂ ਵੀ ਸੰਸਦ ਕਨੂੰਨ ਰਾਹੀਂ ਸੰਘ ਜਾਂ ਰਾਜ ਦੀ ਸੇਵਾ ਵਿਚ ਕਿਸੇ ਪੁਰਖ[੪] ਨੂੰ ਜਾਂ ਕਿਸੇ ਹੋਰ ਪੁਰਖ ਨੂੰ ਕਿਸੇ ਅਜਿਹੇ ਕੰਮ ਦੇ ਬਾਰੇ ਨਿਸਤਾਰਾ ਦੇ ਸਕੇਗੀ ਜੋ ਉਸਨੇ ਭਾਰਤ ਰਾਜਖੇਤਰ ਦੇ ਅੰਦਰ ਕਿਸੇ ਅਜਿਹੇ ਖੇਤਰ ਵਿਚ ਜਿਥੇ ਫੌਜੀ ਕਨੂੰਨ ਚਾਲੂ ਸੀ, ਵਿਵਸਥਾ ਕਾਇਮ ਕਰਨ ਜਾਂ ਮੁੜ ਸਥਾਪਨ ਦੇ ਸਬੰਧ ਵਿਚ ਕੀਤਾ ਹੈ, ਜਾਂ ਅਜਿਹੇ ਖੇਤਰ ਵਿਚ ਫੌਜੀ ਕਨੂੰਨ ਦੇ ਅਧੀਨ ਕਿਸੇ ਦਿਤੇ ਗਏ ਡੰਨ-ਆਦੇਸ਼, ਆਦੇਸ਼, ਦਿਤੇ ਡੰਨ,[੧੨] ਆਦੇਸ਼ ਕੀਤੀ ਹੋਈ ਜ਼ਬਤੀ, ਜਾਂ ਕੀਤੇ ਹੋਰ ਕੰਮ ਨੂੰ ਮੰਨ ਠਹਿਰਾ ਸਕੇਗੀ।

## ਭਾਗ ੩—ਮੂਲ ਅਧਿਕਾਰ—ਅਨੁ: ੩੫

**ਇਸ ਭਾਗ ਦੇ ਉਪਬੰਧਾਂ ਨੂੰ ਪਰਭਾਵੀ ਕਰਨ ਲਈ ਵਿਧਾਨ.**

੩੫. ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ—

(ੳ) ਸੰਸਦ ਨੂੰ ਸ਼ਕਤੀ ਹੋਵੇਗੀ, ਅਤੇ ਕਿਸੇ ਰਾਜ ਦੇ ਵਿਧਾਨ-ਮੰਡਲ ਨੂੰ ਸ਼ਕਤੀ ਨਹੀਂ ਹੋਵੇਗੀ ਕਿ ਉਹ—

(੧) ਜਿਨ੍ਹਾਂ ਵਿਸ਼ਿਆਂ ਲਈ ਅਨੁਛੇਦ ੧੬ ਦੇ ਖੰਡ (੩), ਅਨੁਛੇਦ ੩੨ ਦੇ ਖੰਡ (੩), ਅਨੁਛੇਦ ੩੩ ਤੇ ਅਨੁਛੇਦ ੩੪ ਦੇ ਅਧੀਨ ਸੰਸਦ ਕਨੂੰਨ[2] ਰਾਹੀਂ ਉਪਬੰਧ ਕਰ ਸਕੇਗੀ, ਉਨ੍ਹਾਂ ਵਿੱਚੋਂ ਕਿਸੇ ਲਈ, ਅਤੇ

(੨) ਇਸ ਭਾਗ ਵਿੱਚ ਉਨ੍ਹਾਂ ਕੰਮਾਂ ਲਈ ਜਿਨ੍ਹਾਂ ਦਾ ਅਪਰਾਧ ਹੋਣਾ ਏਲਾਨ ਕੀਤਾ ਗਿਆ ਹੈ, ਡੰਨ[12] ਮੁਕੱਰਰ ਕਰਨ ਲਈ ਕਨੂੰਨ ਬਣਾਵੇ ਅਤੇ ਸੰਸਦ ਇਸ ਸੰਵਿਧਾਨ ਦੇ ਪ੍ਰਾਰੰਭ ਪਿੱਛੋਂ ਜਿਤਨੀ ਛੇਤੀ ਹੋ ਸਕੇ, ਅਜਿਹੇ ਕੰਮਾਂ ਲਈ ਜਿਨ੍ਹਾਂ ਦਾ ਉਪਖੰਡ (੨) ਵਿੱਚ ਹਵਾਲਾ ਦਿਤਾ ਗਿਆ ਹੈ, ਡੰਨ ਮੁਕੱਰਰ ਕਰਨ ਲਈ ਕਨੂੰਨ ਬਣਾਵੇਗੀ।

(ਅ) ਉਨ੍ਹਾਂ ਵਿਸ਼ਿਆਂ ਵਿੱਚੋਂ ਜਿਨ੍ਹਾਂ ਦਾ ਹਵਾਲਾ ਖੰਡ (ੳ) ਦੇ ਉਪਖੰਡ (੧) ਵਿੱਚ ਹੈ, ਕਿਸੇ ਨਾਲ ਸਬੰਧ ਰੱਖਣ ਵਾਲਾ ਜਾਂ ਅਜਿਹੇ ਕਿਸੇ ਕੰਮ ਲਈ ਜਿਸ ਦਾ ਹਵਾਲਾ ਉਸ ਖੰਡ ਦੇ ਉਪਖੰਡ (੨) ਵਿਚ ਹੈ, ਡੰਨ ਦਾ ਉਪਬੰਧ ਕਰਨ ਵਾਲਾ, ਕੋਈ ਚਾਲੂ ਕਨੂੰਨ, ਜੋ ਭਾਰਤ ਰਾਜ-ਖੇਤਰ ਵਿੱਚ ਇਸ ਸੰਵਿਧਾਨ ਦੇ ਪ੍ਰਾਰੰਭ ਹੋਣ ਤੋਂ ਤੁਰਤ ਪਹਿਲੋਂ ਲਾਗੂ ਸੀ, ਉਸ ਵਿੱਚ ਦਿੱਤੇ ਹੋਏ ਨਿਬੰਧਨਾਂ ਦੇ ਅਤੇ ਅਨੁਛੇਦ ੩੭੨ ਦੇ ਅਧੀਨ ਉਸ ਵਿੱਚ ਕੀਤੇ ਗਏ ਕਿਸੇ ਅਨੁਕੂਲਣਾਂ ਅਤੇ ਰੂਪਭੇਦਾਂ ਦੇ ਅਧੀਨ ਰਹਿ ਕੇ ਹੀ, ਤਦ ਤੱਕ ਚਾਲੂ ਰਹੇਗਾ, ਜਦ ਤੱਕ ਕਿ ਉਸ ਸੰਸਦ ਰਾਹੀਂ

---

| | | | |
|---|---|---|---|
| ੧. ਨਯੰਤ੍ਰਣ | ੨. ਵਿਧਿ | ੩. ਸਕਸ਼ਮ | ੪. ਵਯਕਤਿ |
| ੫. ਉਦਭਵ | ੬. ਪਦਾਧਿਕਾਰੀ | ੭. ਸਦਸਯ | ੮. ਪਰਯੋਗ |
| ੯. ਨਿਰਬੰਧਨ | ੧੦. ਅਰ੍ਹਤਾਏਂ | ੧੧. ਅਤਿਕ੍ਰਮਣ | ੧੨. ਦੰਡ |

## ਭਾਗ ੩—ਮੂਲ ਅਧਿਕਾਰ—ਅਨੁ: ੩੫

ਬਦਲਿਆ ਜਾਂ ਨਿਰਸਤ ਕੀਤਾ ਜਾਂ ਸੋਧਿਆ ਨਾ ਗਿਆ ਹੋਵੇ ।

ਵਿਆਖਿਆ:—"ਚਾਲੂ ਕਨੂੰਨ" ਸ਼ਬਦਾਂ ਦਾ ਜੋ ਅਰਥ ਇਸ ਸੰਵਧਾਨ ਦੇ ਅਨੁਛੇਦ ੩੭੨ ਵਿੱਚ ਹੈ, ਉਹੀ ਇਸ ਅਨੁਛੇਦ ਵਿੱਚ ਵੀ ਹੋਵੇਗਾ ।

---

੧੩. ਨ੍ਯਾਯਾਲਯ ੧੪. ਨ੍ਯਾਯਾਪੀਸ਼ ੧੫. ਪ੍ਰਤਿਵੇਦਨ ੧੬. ਪਰੰਤੂ
੧੭. ਜਾਂਚ ੧੮. ਮਾਨਵ ਪਨ੍ਯ ੧੯. ਨਿਰਦੇਸ਼ ੨੦. ਪੂਰੰਤ
੨੧. ਧਰਮਸਵ ੨੨. ਅਲਪਸੰਖ੍ਯਕ ਵਰਗ ੨੩. ਅਰਜਨ ੨੪. ਰਾਸ਼ਿ
੨੫. ਸਵਾਸਥ੍ਯ ੨੬. ਪਤ੍ਯਾਭੂਤ ।

# ਭਾਗ ੪

## ਰਾਜ ਦੀ ਨੀਤੀ ਦੇ ਨਿਦੇਸ਼ਕ ਅਸੂਲ

ਪਰਿਭਾਸ਼ਾ.

੩੬. ਜੇ ਪਰਸੰਗ ਤੋਂ ਹੋਰ ਅਰਥ ਲੋੜੀਂਦਾ ਨਾ ਹੋਵੇ, ਤਾਂ ਇਸ ਭਾਗ ਵਿੱਚ ਰਾਜ ਦਾ ਉਹੀ ਅਰਥ ਹੈ ਜੋ ਇਸ ਸੰਵਿਧਾਨ ਦੇ ਭਾਗ ੩ ਵਿੱਚ ਹੈ।

ਇਸ ਭਾਗ ਵਿੱਚ ਵਰਣਤ ਅਸੂਲਾਂ ਦਾ ਲਾਗੂ ਹੋਣਾ.

੩੭. ਇਸ ਭਾਗ ਵਿਚ ਵਰਣਤ ਉਪਬੰਧ ਕਿਸੇ ਅਦਾਲਤ[੧] ਰਾਹੀਂ ਚਾਲੂ ਕਰਾਉਣ ਯੋਗ ਨਹੀਂ ਹੋਣਗੇ ਪਰ ਤਾਂ ਵੀ ਇਨ੍ਹਾਂ ਵਿੱਚ ਦਿੱਤੇ ਅਸੂਲ ਦੇਸ਼ ਦੇ ਸ਼ਾਸਨ ਵਿੱਚ ਬੁਨਿਆਦੀ ਹਨ, ਅਤੇ ਕਨੂੰਨ[੨] ਬਣਾਉਣ ਵਿੱਚ ਇਨ੍ਹਾਂ ਅਸੂਲਾਂ ਦਾ ਲਾਗੂ ਕਰਨਾ ਰਾਜ ਦਾ ਕਰਤੱਵ ਹੋਵੇਗਾ।

ਲੋਕ-ਭਲਾਈ ਦੀ ਉੱਨਤੀ ਲਈ ਰਾਜ ਸਮਾਜਕ ਵਿਵਸਥਾ ਬਣਾਵੇਗਾ.

੩੮. 'ਰਾਜ' ਅਜਿਹੀ ਸਮਾਜਕ ਵਿਵਸਥਾ ਦੀ, ਜਿਸ ਵਿੱਚ ਸਮਾਜਕ, ਆਰਥਕ, ਤੇ ਰਾਜਨੀਤਕ ਨਿਆਂ ਕੌਮੀ ਜੀਵਨ ਦੀਆਂ ਸਭਨਾਂ ਸੰਸਥਾਵਾਂ ਨੂੰ ਸੰਜੀਵਤ ਕਰੇ, ਪਰਭਾਵਕ ਰੂਪ ਵਿੱਚ ਸਥਾਪਣ ਤੇ ਸੰਰੱਖਿਆ ਕਰਕੇ ਲੋਕ-ਭਲਾਈ ਦੀ ਉੱਨਤੀ ਦਾ ਤ੍ਰਾਣ ਲਾਵੇਗਾ।

ਰਾਜ ਲਈ ਅਨੁਸਰਨ ਯੋਗ ਕੁਝ ਨੀਤੀ-ਅਸੂਲ.

੩੯. 'ਰਾਜ' ਆਪਣੀ ਨੀਤੀ ਵਿਸ਼ੇਸ਼ ਤੌਰ ਤੇ ਇਸ ਤਰ੍ਹਾਂ ਚਲਾਵੇਗਾ ਕਿ ਸੁਨਿਸਚਤ ਤਰ੍ਹਾਂ—

(ੳ) ਸਮਾਨ ਤੌਰ ਤੇ ਨਰ ਤੇ ਨਾਰੀਆਂ ਸਭਨਾਂ ਨਾਗਰਕਾਂ ਨੂੰ ਜੀਵਕਾ ਦੇ ਕਾਫ਼ੀ ਸਾਧਨ ਪਰਾਪਤ ਕਰਨ ਦਾ ਅਧਿਕਾਰ ਹੋਵ;

(ਅ) ਸਮਦਾਇ ਦੇ ਪਦਾਰਥਕ ਵਸੀਲਿਆਂ ਦੀ ਮਾਲਕੀ ਤੇ ਕੰਟਰੋਲ[੩] ਇਸ ਤਰ੍ਹਾਂ ਵੰਡਿਆ ਹੋਵੇ, ਕਿ ਜਿਸ ਨਾਲ ਵੱਧ ਤੋਂ ਵੱਧ ਸਾਂਝੀ ਭਲਾਈ ਹੋਵੇ;

(ੲ) ਆਰਥਕ ਵਿਵਸਥਾ ਇਸ ਤਰ੍ਹਾਂ ਚੱਲੇ, ਕਿ ਜਿਸ ਨਾਲ

## ਭਾਗ ੪—ਰਾਜ ਦੀ ਨੀਤੀ ਦੇ ਨਿਦੇਸ਼ਕ

## ਅਸੂਲ—ਅਨੁ: ੩੯-੪੧

ਧਨ ਅਤੇ ਉਪਜ-ਸਾਧਨਾਂ ਦਾ ਸਰਬ-ਸਾਧਾਰਣ ਲਈ ਅਹਿਤਕਾਰੀ ਕੇਂਦਰਣ ਨਾ ਹੋਵੇ ;

(ਸ) ਮਰਦਾਂ ਤੇ ਇਸਤਰੀਆਂ ਦੋਹਾਂ ਦਾ ਇੱਕੋ ਜਿਹੇ ਕੰਮ ਲਈ ਇੱਕੋ ਜਿਹਾ ਵੇਤਨ ਹੋਵੇ ;

(ਹ) ਕਾਮੇ ਮਰਦਾਂ ਤੇ ਇਸਤਰੀਆਂ ਦੀ ਸਿਹਤ ਤੇ ਸ਼ਕਤੀ ਅਤੇ ਬਾਲਕਾਂ ਦੀ ਨਰਮ ਉਮਰ ਦੀ ਦੁਰਵਰਤੋਂ ਨਾ ਹੋਵੇ ਅਤੇ ਆਰਥਕ ਲੋੜ ਤਾਂ ਬੇਬਸ ਹੋਕੇ ਨਾਗਰਕਾਂ ਨੂੰ ਅਜਿਹੇ ਰੁਜ਼ਗਾਰਾਂ ਵਿੱਚ ਨਾ ਜਾਣਾ ਪਵੇ ਜੋ ਉਨ੍ਹਾਂ ਦੀ ਉਮਰ ਜਾਂ ਸ਼ਕਤੀ ਦੇ ਅਨੁਕੂਲ ਨਾ ਹੋਣ ;

(ਕ) ਬਚਪਨ ਅਤੇ ਨੌਜਵਾਨ ਅਵਸਥਾ ਦੀ ਸੋਖਣ ਤੋਂ ਅਤੇ ਸਦਾਚਾਰਕ ਤੇ ਆਰਥਕ ਪਰਿਤਿਆਗ ਤੋਂ ਸੰਰੱਖਿਆ ਹੋਵੇ ।

ਪਿੰਡ-ਪੰਚਾਇਤਾਂ ਦਾ ਸੰਘਟਨ.

੪੦. 'ਰਾਜ' ਪਿੰਡ-ਪੰਚਾਇਤਾਂ ਦਾ ਸੰਘਟਨ ਕਰਨ ਲਈ ਕਦਮ ਚੁੱਕੇਗਾ, ਅਤੇ ਉਹਨਾਂ ਨੂੰ ਅਜਿਹੀਆਂ ਸ਼ਕਤੀਆਂ ਅਤੇ ਪ੍ਰਾਧਿਕਾਰ ਪ੍ਰਦਾਨ ਕਰੇਗਾ ਜੋ ਉਹਨਾਂ ਨੂੰ ਸ੍ਵੈਸ਼ਾਸਨ ਦੀਆਂ ਇਕਾਈਆਂ ਦੇ ਰੂਪ ਵਿੱਚ ਕਾਰਜ ਕਰਨ ਯੋਗ ਬਣਾਉਣ ਲਈ ਜ਼ਰੂਰੀ ਹੋਣ ।

ਕੁਝ ਹਾਲਤਾਂ ਵਿੱਚ ਕੰਮ, ਸਿਖਸ਼ਾ ਤੇ ਲੋਕ-ਸਹਾਇਤਾ ਪਾਉਣ ਦਾ ਅਧਿਕਾਰ.

੪੧. 'ਰਾਜ' ਆਪਣੀ ਆਰਥਕ ਸਮਰਥਾ ਅਤੇ ਵਿਕਾਸ ਦੀਆਂ ਸੀਮਾਵਾਂ ਅੰਦਰ ਕੰਮ ਲਭਣ ਦੇ, ਸਿਖਸ਼ਾ ਪਰਾਪਤ ਕਰਨ ਦੇ, ਅਤੇ ਬੇਕਾਰੀ, ਬੁਢੇਪਾ, ਬੀਮਾਰੀ ਤੇ ਅੰਗਹੀਨਤਾ ਅਤੇ ਹੋਰ ਅਣਹੱਕੀ ਥੁੜ ਦੀਆਂ ਹਾਲਤਾਂ ਵਿੱਚ ਲੋਕ-ਸਹਾਇਤਾ ਪਾਉਣ ਦ, ਅਧਿਕਾਰ ਨੂੰ ਪਰਾਪਤ ਕਰਾਉਣ ਦਾ ਪਰਭਾਵਕ ਉਪਬੰਧ ਕਰੇਗਾ ।

# ਭਾਗ ੪—ਰਾਜ ਦੀ ਨੀਤੀ ਦੇ ਨਿਦੇਸ਼ਕ ਅਸੂਲ—ਅਨੁ: ੪੨-੪੬

ਕੰਮ ਦੀਆਂ ਨਿਆਂ ਅਤੇ ਮਨੁਖ-ਉਚਿਤ ਹਾਲਤਾਂ ਦਾ ਅਤੇ ਜਣੇਪਾ-ਸਹਾਇਤਾ ਦਾ ਉਪਬੰਧ.

੪੨. 'ਰਾਜ' ਕੰਮ ਦੀਆਂ ਨਿਆਂ ਤੇ ਮਨੁੱਖ-ਉਚਿਤ-ਹਾਲਤਾਂ ਨੂੰ ਸੁਨਿਸਚਤ ਕਰਨ ਲਈ ਅਤੇ ਜਣੇਪਾ-ਸਹਾਇਤਾ ਲਈ ਉਪਬੰਧ ਕਰੇਗਾ।

ਕਾਮਿਆਂ ਲਈ ਨਿਰਬਾਹ-ਮਜ਼ੂਰੀ ਆਦਿ.

੪੩. ਮੁਨਾਸਬ ਵਿਧਾਨ ਜਾਂ ਆਰਥਕ ਸੰਘਟਨ ਰਾਹੀਂ, ਜਾਂ ਕਿਸੇ ਹੋਰ ਢੰਗ ਨਾਲ ਰਾਜ ਜ਼ਰੈਤ ਦੇ, ਉਦਯੋਗ ਦੇ ਜਾਂ ਹੋਰ ਤਰ੍ਹਾਂ ਦੇ ਸਭ ਕਾਮਿਆਂ ਨੂੰ ਕੰਮ, ਨਿਰਬਾਹ-ਮਜ਼ੂਰੀ, ਸਿਸ਼ਟ ਜੀਵਨ-ਪੱਧਰ ਅਤੇ ਵੇਹਲ ਦੇ ਸੰਪੂਰਨ ਮਾਣਨ ਨੂੰ ਸੁਨਿਸਚਤ ਕਰਨ ਵਾਲੀਆਂ ਕੰਮ ਦੀਆਂ ਹਾਲਤਾਂ ਅਤੇ ਸਮਾਜਕ ਤੇ ਸਭਿਆਚਾਰਕ ਅਵਸਰ ਪਰਾਪਤ ਕਰਾਉਣ ਦਾ ਤ੍ਰਾਣ ਲਾਵੇਗਾ ਅਤੇ ਖ਼ਾਸ ਤੌਰ ਤੇ ਪਿੰਡਾਂ ਵਿੱਚ ਘਰੇਲੂ ਉਦਯੋਗ ਨੂੰ ਵਿਅਕਤੀਗਤ ਜਾਂ ਸਹਕਾਰੀ ਆਧਾਰ ਉਤੇ ਵਧਾਉਣ ਦਾ ਤ੍ਰਾਣ ਲਾਵੇਗਾ।

ਨਾਗਰਕਾਂ ਲਈ ਇਕ ਸਮਾਨ ਜ਼ਾਬਤਾ ਦੀਵਾਨੀ.

੪੪. ਭਾਰਤ ਦੇ ਕੁੱਲ ਰਾਜਖੇਤਰ ਵਿੱਚ ਨਾਗਰਕਾਂ ਲਈ 'ਰਾਜ' ਇੱਕ ਸਮਾਨ ਜ਼ਾਬਤਾ ਦੀਵਾਨੀ ਪਰਾਪਤ ਕਰਾਉਣ ਦਾ ਤ੍ਰਾਣ ਲਾਵੇਗਾ।

ਬੱਚਿਆਂ ਲਈ ਬਿਨਾਂ ਫ਼ੀਸ ਲਾਜ਼ਮੀ ਸਿਖਸ਼ਾ ਦਾ ਉਪਬੰਧ,

੪੫. 'ਰਾਜ' ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਦਸ ਸਾਲ ਦ ਅਰਸੇ ਦੇ ਅੰਦਰ, ਸਭ ਬ ਚਿਆਂ ਨੂੰ ਚੋਦਾਂ ਸਾਲ ਦੀ ਉਮਰ ਪੂਰੀ ਕਰਨ ਤੱਕ ਬਿਨਾਂ ਫ਼ੀਸ ਤੇ ਲਾਜ਼ਮੀ ਸਿਖਸ਼ਾ ਦੇਣ ਲਈ ਉਪਬਧ ਕਰਨ ਦਾ ਤ੍ਰਾਣ ਲਾਵੇਗਾ।

ਅਨੁਸੂਚਤ ਜਾਤੀਆਂ ਜਨ-ਜਾਤੀਆਂ ਅਤੇ ਹੋਰਨਾਂ ਕਮਜ਼ੋਰ ਭਾਗਾਂ ਦੀ ਸਿਖ-ਸ਼ਾ ਤੇ ਅਰਥ ਸਬੰਧੀ ਹਿਤਾਂ ਦੀ ਉੱਨਤੀ

੪੬. 'ਰਾਜ', ਜਨਤਾ ਦੇ ਕਮਜ਼ੋਰ ਭਾਗਾਂ ਦੇ, ਖਾਸ ਤੌਰ ਤੇ ਅਨੁਸੂਚਤ ਜਾਤੀਆਂ, ਅਤੇ ਅਨੁਸੂਚਤ ਜਨਜਾਤੀਆਂ ਦੇ ਸਿਖਸ਼ਾ ਤੇ ਅਰਥ ਸਬੰਧੀ ਹਿਤਾਂ ਦਾ ਉਚੇਚ ਸਾਵਧਾਨੀ ਨਾਲ ਵਾਧਾ ਕਰੇਗਾ ਅਤੇ ਸਮਾਜਕ ਅਨਿਆਂ ਅਤੇ ਸਭ ਕਿਸਮ ਦੀ ਸੋਖਣ ਤੋਂ ਉਨ੍ਹਾਂ ਦੀ ਸੰਰੱਖਿਆ ਕਰੇਗਾ।

## ਭਾਗ ੪—ਰਾਜ ਦੀ ਨੀਤੀ ਦੇ ਨਿਦੇਸ਼ਕ ਅਸੂਲ—ਅਨੁ: ੪੭-੫੧

ਆਹਾਰ-ਪੁਸ਼ਟੀ ਪੱਧਰ ਤੇ ਜੀਵਨ ਮਿਆਰ ਨੂੰ ਉਚਿਆਂ ਕਰਨ ਅਤੇ ਲੋਕ-ਸਿਹਤ ਦੇ ਸੁਧਾਰ ਕਰਨ ਲਈ ਰਾਜ ਦਾ ਕਰਤੱਵ.

੪੭. 'ਰਾਜ' ਆਪਣੇ ਲੋਕਾਂ ਦੇ ਆਹਾਰ-ਪੁਸ਼ਟੀ-ਪੱਧਰ ਤੇ ਜੀਵਨ-ਮਿਆਰ ਨੂੰ ਉੱਚਿਆਂ ਕਰਨ ਅਤੇ ਲੋਕ-ਸਿਹਤ ਦੇ ਸੁਧਾਰ ਨੂੰ ਆਪਣੇ ਮੁਢਲੇ ਕਰਤੱਵਾਂ ਵਿੱਚੋਂ ਮੰਨੇਗਾ, ਅਤੇ ਖਾਸ ਕਰਕੇ, ਸਿਹਤ ਲਈ ਹਾਨੀਕਾਰਕ ਪੀਣ ਵਾਲੇ ਨਸ਼ਿਆਂ ਅਤੇ ਨਸ਼ੀਲੀ ਦਵਾਈਆਂ ਦੇ ਸਿਵਾਏ ਔਖਧੀ ਵਰਤੋਂ ਦੇ ਪਰਯੋਜਨਾਂ ਦੇ ਖਪਤ[੪] ਪ੍ਰਤਿਸ਼ੇਧ ਕਰਨ ਦਾ ਤ੍ਰਾਣ ਲਾਵੇਗਾ।

ਜ਼ਰੈਤ ਅਤੇ ਪਸ਼ੂ-ਪਾਲਣ ਦਾ ਸੰਘਟਨ.

੪੮. 'ਰਾਜ', ਜ਼ਰੈਤ ਤੇ ਪਸ਼ੂ-ਪਾਲਣ ਨੂੰ ਆਧੁਨਿਕ ਤੇ ਵਿਗਿਆਨਕ ਲੀਹਾਂ ਉਤੇ ਸੰਘਟਤ ਕਰਨ ਦਾ ਤ੍ਰਾਣ ਲਾਵੇਗਾ ਅਤੇ ਖਾਸ ਕਰਕੇ ਗਾਈਆਂ ਅਤੇ ਬੱਛਿਆਂ ਅਤੇ ਹੋਰ ਦੋਧਲ ਤੇ ਢੁਆਈ ਵਾਲੇ ਪਸ਼ੂਆਂ ਦੀ ਨਸਲ ਦੀ ਪਰਿਰੱਖਿਆ ਅਤੇ ਸੁਧਾਰ ਲਈ ਅਤੇ ਉਨ੍ਹਾਂ ਨੂੰ ਬਧ ਕਰਨ ਦਾ ਪ੍ਰਤਿਸ਼ੇਧ ਕਰਨ ਲਈ ਕਦਮ ਚੁੱਕੇਗਾ।

ਰਾਸ਼ਟਰੀ ਮਹੱਤਤਾ ਦੀਆਂ ਯਾਦਗਾਰਾਂ, ਥਾਵਾਂ ਅਤੇ ਚੀਜ਼ਾਂ ਦੀ ਸੰਰੱਖਿਆ.

੪੯. ਸੰਸਦ ਤੋਂ, ਕਨੂੰਨ[੨] ਰਾਹੀਂ, ਰਾਸ਼ਟਰੀ ਮਹੱਤਤਾ ਵਾਲੀ ਐਲਾਨ ਕੀਤੀ ਕਲਾ-ਆਤਮਕ ਜਾਂ ਇਤਿਹਾਸਕ ਦਿਲਚਸਪੀ ਵਾਲੀ ਹਰੇਕ ਯਾਦਗਾਰ, ਜਾਂ ਥਾਂ ਜਾਂ ਚੀਜ਼ ਦਾ ਰੂਪ ਵਿਗਾੜਨ, ਨਾਸ਼ ਕਰਨ, ਚੁੱਕ ਲਿਜਾਣ, ਨਬੇੜੇ ਜਾਂ ਨਿਰਯਾਤ ਤੋਂ, ਜਿਹੀ ਕਿ ਸੂਰਤ ਹੋਵੇ, ਰੱਖਿਆ ਕਰਨੀ ਰਾਜ ਦਾ ਆਭਾਰ ਹੋਵੇਗਾ।

ਕਾਰਜਪਾਲਕਾ ਨਾਲੋਂ ਨਿਆਂ-ਪਾਲਕਾ ਦਾ ਅੱਡ ਕਰਨਾ.

੫੦. ਰਾਜ ਦੀਆਂ ਲੋਕ-ਸੇਵਾਵਾਂ ਵਿੱਚ, ਕਾਰਜਪਾਲਕਾ ਨੂੰ ਨਿਆਂ-ਪਾਲਕਾ ਨਾਲੋਂ ਅੱਡ ਕਰਨ ਲਈ ਰਾਜ ਕਦਮ ਚੁੱਕੇਗਾ।

ਕੌਮਾਂਤਰੀ ਸ਼ਾਂਤੀ ਤੇ ਸੁਰੱਖਿਆ ਦੀ ਉੱਨਤੀ.

੫੧. ਰਾਜ—

(ੳ) ਕੌਮਾਂਤਰੀ ਸ਼ਾਂਤੀ ਤੇ ਸੁਰੱਖਿਆ ਦੀ ਉੱਨਤੀ ਦਾ;

(ਅ) ਕੌਮਾਂ ਵਿੱਚਕਾਰ ਨਿਆਂ ਤੇ ਸਨਮਾਨ-ਪੂਰਣ ਸਬੰਧ ਨੂੰ ਬਣਾਈਂ ਰੱਖਣ ਦਾ;

(ੲ) ਸੰਘਟਤ ਲੋਕਾਂ ਦੇ, ਇਕ ਦੂਜੇ ਦੇ ਵਿਹਾਰਾਂ ਵਿੱਚ

## ਭਾਗ ੪—ਰਾਜ ਦੀ ਨੀਤੀ ਦੇ ਨਿਦੇਸ਼ਕ ਅਸੂਲ—ਅਨੁ: ੫੧

ਕੌਮਾਂਤਰੀ ਕਨੂੰਨ[੨] ਤੇ ਸੰਧੀ-ਬੰਧਨਾਂ ਪ੍ਰਤੀ ਆਦਰ ਵਧਾਉਣ ਦਾ ; ਅਤੇ

(ੲ) ਕੌਮਾਂਤਰੀ ਵਿਵਾਦਾਂ ਦੇ ਮਧਯਸਥਤਾ ਰਾਹੀਂ ਨਿਪਟਾਰੇ ਲਈ ਉਤਸ਼ਾਹ ਦੇਣ ਦਾ,

ਤ੍ਰਾਣ ਲਾਵੇਗਾ ।

---

੧. ਨਿਆਇਆਲਯ ੨. ਵਿਧਿ ੩. ਨਜੰਤ੍ਰਣ ੪. ਉਪਭੋਗ

# ਭਾਗ ੫

## ਸੰਘ

## ਅਧਿਆਏ ੧—ਕਾਰਜਪਾਲਕਾ

### ਰਾਸ਼ਟਰਪਤੀ ਤੇ ਉਪਰਾਸ਼ਟਰਪਤੀ

ਭਾਰਤ ਦਾ ਰਾਸ਼ਟਰਪਤੀ.

੫੨. ਭਾਰਤ ਦਾ ਇਕ ਰਾਸ਼ਟਰਪਤੀ ਹਵੇਗਾ ।

ਸੰਘ ਦੀ ਕਾਰਜ ਪਾਲਕਾ ਸ਼ਕਤੀ

੫੩. (੧) ਸੰਘ ਦੀ ਕਾਰਜਪਾਲਕਾ ਸ਼ਕਤੀ ਰਾਸ਼ਟਰਪਤੀ ਵਿੱਚ ਨਿਹਿਤ ਹੋਵੇਗੀ ਅਤੇ ਉਹ ਇਸ ਦੀ ਵਰਤੋਂ[1] ਇਸ ਸੰਵਿਧਾਨ ਦੇ ਅਨੁਸਾਰ ਜਾਂ ਤਾਂ ਆਪ ਜਾਂ ਆਪਣੇ ਅਧੀਨ ਅਫ਼ਸਰਾਂ[2] ਰਾਹੀਂ ਕਰੇਗਾ ।

(੨) ਪੂਰਬਗਾਮੀ ਉਪਬੰਧ ਦੀ ਵਿਆਪਕਤਾ ਉੱਤੇ ਬਿਨਾਂ ਪ੍ਰਤਿਕੂਲ ਪਰਭਾਵ ਪਾਇਆਂ ਸੰਘ ਦੇ ਰੱਖਿਆ-ਬਲਾਂ ਦੀ ਸਰਬ-ਉੱਚ ਕਮਾਨ[3] ਰਾਸ਼ਟਰਪਤੀ ਵਿੱਚ ਨਿਹਿਤ ਹੋਵੇਗੀ ਅਤੇ ਉਸ ਦੀ ਵਰਤੋਂ ਕਨੂੰਨ[4] ਰਾਹੀਂ ਵਿਨਿਯਮਤ ਹੋਵੇਗੀ ।

(੩) ਇਸ ਅਨੁਛੇਦ ਦੀ ਕਿਸੇ ਗੱਲ ਤੋਂ—

(ੳ) ਜੋ ਕਿਰਤੀਆਂ ਕਿਸੇ ਵਰਤਮਾਨ ਕਨੂੰਨ ਨੇ ਕਿਸੇ ਰਾਜ ਦੀ ਸਰਕਾਰ ਜਾਂ ਹੋਰ ਪ੍ਰਾਧਿਕਾਰੀ ਨੂੰ ਦਿਤੀਆਂ ਹਨ, ਉਹ ਕਿਰਤੀਆਂ ਰਾਸ਼ਟਰਪਤੀ ਨੂੰ ਹੱਥ-ਬਦਲੀ ਕੀਤੀਆਂ ਹੋਈਆਂ ਨਹੀਂ ਸਮਝੀਆਂ ਜਾਣਗੀਆਂ; ਜਾਂ

(ਅ) ਰਾਸ਼ਟਰਪਤੀ ਤੋਂ ਇਲਾਵਾ ਹੋਰ ਪ੍ਰਾਧਿਕਾਰੀਆਂ ਨੂੰ ਕਨੂੰਨ ਰਾਹੀਂ ਕਿਰਤੀਆਂ ਦੇਣ ਵਿੱਚ ਸੰਸਦ ਨੂੰ ਰੁਕਾਵਟ ਨਹੀਂ ਹੋਵੇਗੀ ।

## ਭਾਗ ੫—ਸੰਘ—ਅਨੁ: ੫੪-੫੫

ਰਾਸ਼ਟਰਪਤੀ ਦੀ ਚੋਣ.

੫੪. ਰਾਸ਼ਟਰਪਤੀ ਦੀ ਚਣ[5] ਇਕ ਅਜਿਹੇ ਚੋਣਕਾਰ-ਮੰਡਲ ਦੇ ਮੈਂਬਰ[6] ਕਰਨਗੇ, ਜਿਸ ਵਿੱਚ—

(ੳ) ਸੰਸਦ ਦੇ ਦੋਹਾਂ ਸਦਨਾਂ ਦੇ ਚੁਣੇ ਮੈਂਬਰ, ਅਤੇ

(ਅ) ਰਾਜਾਂ ਦੀਆਂ ਵਿਧਾਨ-ਸਭਾਵਾਂ ਦੇ ਚੁਣੇ ਮੈਂਬਰ, ਹੋਣਗੇ ।

ਰਾਸ਼ਟਰਪਤੀ ਦੀ ਚੋਣ ਦਾ ਢੰਗ.

੫੫. (੧) ਜਿਥੋਂ ਤੱਕ ਅਮਲੀ ਤੌਰ ਤੇ ਹੋ ਸਕੇ, ਰਾਸ਼ਟਰਪਤੀ ਦੀ ਚੋਣ ਵਿਚ ਅੱਡੋ ਅੱਡ ਰਾਜਾਂ ਦੀ ਪ੍ਰਤਿਨਿਧਤਾ, ਇਕ ਹੀ ਪੈਮਾਨੇ ਨਾਲ ਹੋਵੇਗੀ ।

(੨) ਰਾਜਾਂ ਦੀ ਆਪਸ ਵਿੱਚ ਦੀ ਅਜਿਹੀ ਇਕਰੂਪਤਾ ਅਤੇ ਸਾਰੇ ਰਾਜਾਂ ਤੇ ਸੰਘ ਵਿੱਚ ਸਮਤੁਲਤਾ ਪਰਾਪਤ ਕਰਾਉਣ ਲਈ ਸੰਸਦ ਅਤੇ ਹਰੇਕ ਰਾਜ ਦੀ ਵਿਧਾਨ-ਸਭਾ ਦਾ ਹਰੇਕ ਚੁਣਿਆਂ[7] ਮੈਂਬਰ ਇਸ ਚੋਣ ਵਿੱਚ ਜਿੰਨੇ ਵੋਟ[8] ਦੇਣ ਦਾ ਹੱਕਦਾਰ ਹੈ ਉਨ੍ਹਾਂ ਦੀ ਗਿਣਤੀ ਨਿਮਨ-ਲਿਖਤ ਢੰਗ ਨਾਲ ਇਸ ਤਰ੍ਹਾਂ ਨਿਸਚਤ ਕੀਤੀ ਜਾਵੇਗੀ—

(ੳ) ਕਿਸੇ ਰਾਜ ਦੀ ਵਿਧਾਨ-ਸਭਾ ਦੇ ਹਰੇਕ ਚੁਣੇ ਮੈਂਬਰ ਦੀਆਂ ਉਤਨੀਆਂ ਵੋਟਾਂ ਹੋਣਗੀਆਂ, ਜਿਤਨੀਆਂ ਕਿ ਇੱਕ ਹਜ਼ਾਰ ਦੇ ਗੁਣਿਤ, ਉਸ ਵੰਡ-ਫਲ ਵਿੱਚ ਹੋਣ ਜੋ ਰਾਜ ਦੀ ਕੁਲ ਵੱਸੋਂ ਨੂੰ ਉਸ ਸਭਾ ਦੇ ਚੁਣੇ ਮੈਂਬਰਾਂ ਦੀ ਕੁਲ ਗਿਣਤੀ ਨਾਲ ਵੰਡ ਕਰਨ ਤਾਂ ਆਉਣ,

(ਅ) ਇਕ ਹਜ਼ਾਰ ਦੇ ਉਕਤ ਗੁਣਿਤਾਂ ਨੂੰ ਲੈਣ ਪਿਛੋਂ ਜੋ ਬਾਕੀ ਪੰਜ ਸੌ ਤੋਂ ਘੱਟ ਨਾ ਹੋਣ ਤਾਂ ਉਪਖੰਡ (ੳ) ਵਿਚ ਹਵਾਲਾ ਦਿਤੇ ਹਰੇਕ ਮੈਂਬਰ ਦੇ ਵੋਟਾਂ ਦੀ ਗਿਣਤੀ ਵਿਚ ਇਕ ਹੋਰ ਜੋੜ ਦਿਤਾ ਜਾਵੇਗਾ;

## ਭਾਗ ੫—ਸੰਘ—ਅਨੁ: ੫੫-੫੬

(ੲ) ਸੰਸਦ ਦੇ ਹਰੇਕ ਸਦਨ ਦੇ ਹਰੇਕ ਚੁਣੇ[7] ਮੈਂਬਰ[6] ਦੀਆਂ ਵੋਟਾਂ[8] ਦੀ ਗਿਣਤੀ ਓਹੀ ਹੋਵੇਗੀ ਜੋ ਉਪਖੰਡ (ੳ) ਅਤੇ (ਅ) ਅਧੀਨ ਰਾਜਾਂ ਦੀਆਂ ਵਿਧਾਨ-ਸਭਾਵਾਂ ਦੇ ਮੈਂਬਰਾਂ ਲਈ ਨਿਯਤ ਕੁਲ ਵੋਟ-ਗਿਣਤੀ[9] ਨੂੰ ਸੰਸਦ ਦੇ ਦੋਹਾਂ ਸਦਨਾਂ ਦੇ ਚੁਣੇ ਮੈਂਬਰਾਂ ਦੀ ਕੁਲ ਗਿਣਤੀ ਨਾਲ ਵੰਡਣ ਤੋਂ ਆਵੇ, ਜਿਸ ਵਿੱਚ ਅੱਧੇ ਤੋਂ ਵੱਧ ਭਿੰਨ ਨੂੰ ਇਕ ਗਿਣਿਆ ਜਾਵੇਗਾ ਅਤੇ ਹੋਰ ਭਿੰਨਾਂ ਦਾ ਲਿਹਾਜ਼ ਨਹੀਂ ਰੱਖਿਆ ਜਾਵੇਗਾ ।

(੩) ਰਾਸ਼ਟਰਪਤੀ ਦੀ ਚੋਣ[5], ਅਨੁਪਾਤੀ ਪ੍ਰਤਿਨਿਧਤਾ ਦੇ ਕਾਇਦੇ ਅਨੁਸਾਰ ਇਕਹਿਰੀ ਬਟਵੀਂ ਵੋਟ ਦੁਆਰਾ ਹੋਵੇਗੀ ਅਤੇ ਅਜਿਹੀ ਚੋਣ ਵਿਚ ਵੋਟ ਗੁਪਤ-ਪਰਚੀ ਰਾਹੀਂ ਹੋਵੇਗੀ ।

ਵਿਆਖਿਆ.—ਇਸ ਅਨੁਛੇਦ ਵਿੱਚ "ਵਸੋਂ" ਤੋਂ ਮਤਲਬ ਅਜਿਹੀ ਅੰਤਮ ਪੂਰਬਲੀ ਜਨਗਣਨਾ ਵਿਚ ਨਿਸਚੇ ਕੀਤੀ ਗਈ "ਵਸੋਂ" ਤੋਂ ਹੈ, ਜਿਸ ਸਬੰਧੀ ਅੰਕੜੇ ਪਰਕਾਸ਼ਤ ਹੋ ਚੁੱਕੇ ਹਨ ।

**ਰਾਸ਼ਟਰਪਤੀ ਦੇ ਅਹੁਦੇ ਦੀ ਮਿਆਦ.**

੫੬. (੧) ਰਾਸ਼ਟਰਪਤੀ ਆਪਣਾ ਅਹੁਦਾ[10] ਸਭਾਲਣ ਦੀ ਮਿਤੀ ਤੋਂ ਪੰਜ ਸਾਲ ਤੱਕ ਅਹਦਾ ਧਾਰਣ ਕਰੇਗਾ :

ਐਪਰ[11]

(ੳ) ਰਾਸ਼ਟਰਪਤੀ, ਉਪਰਾਸ਼ਟਰਪਤੀ ਨੂੰ ਸੰਬੋਧਤ ਆਪਣੇ ਹਸਤਾਖਰੀ ਲੇਖ ਰਾਹੀਂ ਆਪਣਾ ਅਹੁਦਾ ਤਿਆਗ ਸਕੇਗਾ ;

(ਅ) ਸੰਵਿਧਾਨ ਦੀ ਭੰਗਣਾ[12] ਕਰਨ ਉਤੇ ਰਾਸ਼ਟਰਪਤੀ ਅਨੁਛੇਦ ੬੧ ਵਿੱਚ ਉਪਬੰਧਤ ਢਗ ਨਾਲ ਕੀਤੇ ਗਏ

## ਭਾਗ ੫—ਸੰਘ—ਅਨੁ: ੫੬-੫੮

ਮਹਾਂ ਅਭਿਯੋਗ ਰਾਹੀਂ ਅਹੁਦੇ ਤੋਂ ਹਟਾਇਆ ਜਾ ਸਕੇਗਾ ।

(ੲ) ਰਾਸ਼ਟਰਪਤੀ ਆਪਣੇ ਅਹੁਦੇ[੧੦] ਦੀ ਮਿਆਦ ਸਮਾਪਤ ਹੋ ਜਾਣ ਤੇ ਵੀ ਆਪਣੇ ਉੱਤਰ-ਅਧਿਕਾਰੀ ਦੇ ਅਹੁਦਾ ਸੰਭਾਲਣ ਤੱਕ ਅਹੁਦਾ ਧਾਰਣ ਕਰੀਂ ਰੱਖੇਗਾ ।

(੨) ਅਨੁਛੇਦ (੧) ਦੇ ਐਪਰਕ[੧੩] ਦੇ ਖੰਡ (ੳ) ਦੇ ਅਧੀਨ ਉਪਰਾਸ਼ਟਰਪਤੀ ਨੂੰ ਸੰਬੋਧਤ ਕਿਸੇ ਤਿਆਗ-ਪੱਤਰ ਦੀ ਸੂਚਨਾ ਉਸ ਵੱਲੋਂ ਲੋਕ-ਸਭਾ ਦੇ ਅਧਿਅਖ ਨੂੰ ਤੁਰਤ ਦਿੱਤੀ ਜਾਵੇਗੀ ।

ਮੁੜ ਚੋਣ ਲਈ ਪਾਤਰਤਾ.

੫੭. ਕੋਈ ਪੁਰਖ[੧੪] ਜੋ ਰਾਸ਼ਟਰਪਤੀ ਦੇ ਰੂਪ ਵਿੱਚ ਅਹੁਦਾ ਧਾਰਣ ਕਰ ਰਿਹਾ ਹੈ ਜਾਂ ਕਰ ਚੁੱਕਾ ਹੈ, ਇਸ ਸੰਵਿਧਾਨ ਦੇ ਹੋਰਨਾਂ ਉਪਬਧਾਂ ਦੇ ਅਧੀਨ ਰਹਿੰਦਿਆਂ, ਉਸ ਅਹੁਦੇ ਲਈ ਮੁੜ ਚੋਣ ਦਾ ਪਾਤਰ ਹੋਵੇਗਾ ।

ਰਾਸ਼ਟਰਪਤੀ ਚੁਣੇ ਜਾਣ ਲਈ ਗੁਣ.

੫੮. (੧) ਕੋਈ ਪੁਰਖ ਰਾਸ਼ਟਰਪਤੀ ਚੁਣੇ[੭] ਜਾਣ ਦਾ ਪਾਤਰ ਨਹੀਂ ਹੋਵੇਗਾ ਜਦ ਤੱਕ ਕਿ ਉਹ—

(ੳ) ਭਾਰਤ ਦਾ ਨਾਗਰਕ ਨਾ ਹੋਵੇ ;

(ਅ) ਪੈਂਤੀ ਸਾਲ ਦੀ ਉਮਰ ਪੂਰੀ ਨਾ ਕਰ ਚੁੱਕਾ ਹੋਵੇ ; ਅਤੇ

(ੲ) ਲੋਕ-ਸਭਾ ਲਈ ਮੈਂਬਰ[੬] ਚੁਣੇ ਜਾਣ ਦੇ ਗੁਣ ਨਾ ਰੱਖਦਾ ਹੋਵੇ ।

(੨) ਕੋਈ ਪੁਰਖ ਜਿਸ ਨੇ ਭਾਰਤ ਸਰਕਾਰ ਦੇ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਜਾਂ ਉਕਤ ਸਰਕਾਰਾਂ ਵਿੱਚੋਂ ਕਿਸੇ ਦੇ ਕੰਟਰੋਲ[੧੫] ਵਿੱਚ ਕਿਸੇ ਸਥਾਨਕ ਜਾਂ ਹੋਰ ਪ੍ਰਾਧਿਕਾਰੀ ਦੇ ਅਧੀਨ ਕੋਈ ਲਾਭ ਦਾ ਅਹੁਦਾ ਧਾਰਣ ਕੀਤਾ ਹੋਇਆ ਹੈ, ਰਾਸ਼ਟਰਪਤੀ ਚੁਣੇ

## ਭਾਗ ੫—ਸੰਘ—ਅਨੁ: ੫੮-੫੯

ਜਾਣ ਦਾ ਪਾਤਰ ਨਹੀਂ ਹੋਵੇਗਾ ।

ਵਿਆਖਿਆ- ਇਸ ਅਨੁਛੇਦ ਦੇ ਪਰਯੋਜਨਾਂ ਲਈ ਕਿਸੇ ਪੁਰਖ[੧੪] ਵਾਂ ਕੋਈ ਲਾਭ ਦਾ ਅਹੁਦਾ ਧਾਰਣ ਕੀਤਾ ਕੇਵਲ ਇਸੇ ਲਈ ਨਹੀਂ ਸਮਝਿਆ ਜਾਵੇਗਾ, ਕਿ ਉਹ ਸੰਘ ਦਾ ਰਾਸ਼ਟਰਪਤੀ ਜਾਂ ਉਪਰਾਸ਼ਟਰਪਤੀ ਜਾਂ ਕਿਸੇ ਰਾਜ ਦਾ ਰਾਜਪਾਲ ਜਾਂ ਰਾਜਪਰਮੁਖ ਜਾਂ ਉਪਰਾਜਪਰਮੁਖ ਹੈ ਜਾਂ ਕਿਸੇ ਸੰਘ ਦਾ ਜਾਂ ਕਿਸੇ ਰਾਜ ਦਾ ਮੰਤਰੀ ਹੈ ।

ਰਾਸ਼ਟਰਪਤੀ ਦੇ ਅਹੁਦੇ ਲਈ ਸ਼ਰਤਾਂ.

੫੯. (੧) ਰਾਸ਼ਟਰਪਤੀ ਨਾ ਤਾਂ ਸੰਸਦ ਦੇ ਸਦਨ ਦਾ, ਤੇ ਨਾ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਦਾ ਮੈਂਬਰ[੬] ਹੋਵੇਗਾ ਅਤੇ ਜੇ ਸੰਸਦ ਦੇ ਕਿਸੇ ਸਦਨ ਦਾ ਜਾਂ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਦਾ ਮੈਂਬਰ ਰਾਸ਼ਟਰਪਤੀ ਚੁਣਿਆ[੭] ਜਾਵੇ ਤਾਂ ਇਹ ਸਮਝਿਆ ਜਾਵੇਗਾ ਕਿ ਉਸ ਨੇ ਉਸ ਸਦਨ ਦੀ ਆਪਣੀ ਥਾਂ ਰਾਸ਼ਟਰਪਤੀ ਦੇ ਰੂਪ ਵਿਚ ਆਪਣਾ ਅਹੁਦਾ[੧੦] ਸੰਭਾਲਣ ਦੀ ਮਤੀ ਤੋਂ ਖਾਲੀ ਕਰ ਦਿੱਤੀ ਹੈ ।

(੨) ਰਾਸ਼ਟਰਪਤੀ ਹੋਰ ਕੋਈ ਲਾਭ ਦਾ ਅਹੁਦਾ ਧਾਰਣ ਨਹੀਂ ਕਰੇਗਾ ।

(੩) ਰਾਸ਼ਟਰਪਤੀ ਨੂੰ ਬਿਨਾਂ ਕਿਰਾਇਆ ਦਿਤਿਆਂ, ਆਪਣੀ ਸਰਕਾਰੀ ਰਹਾਇਸ਼[੧੬] ਦੀ ਵਰਤੋਂ ਦਾ ਹੱਕ ਹੋਵੇਗਾ ਅਤੇ ਉਸ ਨੂੰ ਉਨ੍ਹਾਂ ਉਪਲਭਦੀਆਂ, ਭਤਿਆਂ ਅਤੇ ਵਿਸ਼ੇਸ਼ ਅਧਿਕਾਰਾਂ ਦਾ ਵੀ, ਜੋ ਸੰਸਦ ਦੇ ਬਣਾਏ ਕਨੂੰਨ[੪] ਰਾਹੀਂ ਨਿਸ਼ਚਤ ਕੀਤੇ ਜਾਣ ਅਤੇ ਜਦ ਤਕ ਇਸ ਬਾਰੇ ਇਸ ਤਰ੍ਹਾਂ ਉਪਬੰਧ ਨਹੀਂ ਕੀਤਾ ਜਾਂਦਾ ਤਦ ਤਕ ਅਜਿਹੀਆਂ ਉਪਲਭਦੀਆਂ, ਭੱਤਿਆਂ ਤੇ ਵਿਸ਼ੇਸ਼ ਅਧਿਕਾਰਾਂ ਦਾ ਵੀ, ਜਿਹੇ ਕਿ ਦੂਜੀ ਅਨੁਸੂਚੀ ਵਿਚ ਦਰਜ ਹਨ, ਹੱਕ ਹੋਵੇਗਾ ।

(੪) ਰਾਸ਼ਟਰਪਤੀ ਦੀਆਂ ਉਪਲਭਦੀਆਂ ਤੇ ਭੱਤੇ ਉਸ ਦੇ ਅਹੁਦੇ ਦੀ ਮਿਆਦ ਵਿਚ ਘਟਾਏ ਨਹੀਂ ਜਾਣਗੇ ।

## ਭਾਗ ੫—ਸੰਘ—ਅਨੁ: ੬੦-੬੧

ਰਾਸ਼ਟਰਪਤੀ ਵਲੋਂ ਸੌਂਹ ਜਾਂ ਪਰਤੱਗਿਆ.

੬੦. ਹਰੇਕ ਰਾਸ਼ਟਰਪਤੀ ਤੇ ਹਰੇਕ ਪੁਰਖ[੧੪] ਜੋ ਰਾਸ਼ਟਰਪਤੀ ਦੇ ਰੂਪ ਵਿਚ ਕੰਮ ਕਰ ਰਿਹਾ ਹੈ ਜਾਂ ਉਸ ਦੀਆਂ ਕਿਰਤੀਆਂ ਨੂੰ ਨਿਭਾਉਂਦਾ ਹੈ ਆਪਣਾ ਅਹੁਦਾ[੧੦] ਸੰਭਾਲਣ ਤੋਂ ਪਹਿਲਾਂ ਭਾਰਤ ਦੇ ਮੁੱਖ ਨਿਆਂ-ਅਧਿਪਤੀ ਜਾਂ ਉਸ ਦੀ ਗੈਰਹਾਜ਼ਰੀ ਵਿਚ ਉਚਤਮ ਅਦਾਲਤ[੧੭] ਦੇ ਮਿਲ ਸਕਦੇ ਸਭ ਤੋਂ ਉਤਲੇ ਜੱਜ[੧੮] ਦੇ ਸਾਹਮਣੇ ਨਿਮਨ ਰੂਪ ਵਿਚ ਸੌਂਹ ਖਾਏਗਾ ਜਾਂ ਪਰਤਗਿਆ ਕਰੇਗਾ ਅਤੇ ਉਸ ਉਤੇ ਆਪਣੀ ਸਹੀ ਪਾਵੇਗਾ, ਅਰਥਾਤ—

"ਮੈਂ...(ੳ,ਅ)... $\frac{\text{ਈਸ਼ਵਰ ਦੀ ਸੌਂਹ ਖਾਂਦਾ ਹਾਂ}}{\text{ਸੱਚੀ ਨਿਹਚਾ ਨਾਲ ਪਰਤਗਿਆਂ ਕਰਦਾ ਹਾਂ}}$

ਕਿ ਮੈਂ ਸ਼ਰਧਾ ਪੂਰਬਕ ਭਾਰਤ ਦੇ ਅਹੁਦੇ ਦਾ ਕਾਰਜ-ਪਾਲਣ ਕਰਾਂਗਾ (ਜਾਂ ਰਾਸ਼ਟਰਪਤੀ ਦੇ ਕਰਤੱਵਾਂ ਨੂੰ ਨਿਭਾਵਾਂਗਾ) ਅਤੇ ਆਪਣੀ ਪੂਰੀ ਯੋਗਤਾ ਨਾਲ ਸੰਵਿਧਾਨ ਤੇ ਕਨੂੰਨ[੪] ਦੀ ਪਰਿਰਖਿਆ, ਸੰਰੱਖਿਆ ਤੇ ਪ੍ਰਤਿਰੱਖਿਆ ਕਰਾਂਗਾ ਤੇ ਮੈਂ ਆਪਣੇ ਆਪ ਨੂੰ ਭਾਰਤ ਦੀ ਜਨਤਾ ਦੀ ਸੇਵਾ ਤੇ ਭਲੇ ਲਈ ਲਾ ਦਿਆਂਗਾ।

ਰਾਸ਼ਟਰਪਤੀ ਉਤੇ ਮਹਾਂ ਅਭਿ- ਯੋਗ ਲਾਉਣ ਦੀ ਪ੍ਰਕਿਰਿਆ.

੬੧. (੧) ਸੰਵਿਧਾਨ ਦੀ ਭੰਗਣਾ[੧੨] ਲਈ, ਜਦੋਂ ਰਾਸ਼ਟਰਪਤੀ ਉਤੇ ਮਹਾਂ ਅਭਿਯੋਗ ਚਲਾਉਣਾ ਹੋਵੇ, ਤਦ ਸੰਸਦ ਦਾ ਕੋਈ ਸਦਨ ਦੋਸ਼-ਆਰੋਪ ਕਰੇਗਾ।

(੨) ਅਜਿਹਾ ਕੋਈ ਦੋਸ਼-ਆਰੋਪ, ਤਦ ਤੱਕ ਨਹੀਂ ਕੀਤਾ ਜਾਵੇਗਾ, ਜਦ ਤਕ ਕਿ—

(ੳ) ਅਜਿਹੇ ਦੋਸ਼-ਆਰੋਪ ਕਰਨ ਦੀ ਪ੍ਰਸਥਾਪਨਾ ਕਿਸੇ ਮਤੇ[੧੯] ਵਿੱਚ ਨਾ ਹੋਵੇ, ਜਿਹੜਾ ਕਿ ਘਟ ਤੋਂ ਘਟ ਚੌਦਾਂ ਦਿਨ ਦੀ ਅਜਿਹੀ ਲਿਖਤੀ ਸੂਚਨਾ ਦੇ ਦਿਤੇ ਜਾਣ ਪਿੱਛੋਂ ਪੇਸ਼ ਕੀਤਾ ਗਿਆ ਹੈ, ਜਿਸ ਉਤੇ ਉਸ ਸਦਨ ਦੇ ਘਟ ਤੋਂ

ਘੱਟ ਇੱਕ-ਚੌਥਾਈ ਮੈਂਬਰਾਂ[6] ਨੇ ਦਸਖਤ ਕਰਕੇ ਉਸ ਮਤੇ[19] ਨੂੰ ਪੇਸ਼ ਕਰਨ ਦਾ ਵਿਚਾਰ ਪਰਗਟ ਕੀਤਾ ਹੈ; ਅਤੇ

(ਅ) ਉਸ ਸਦਨ ਦੇ ਕੁਲ ਮੈਂਬਰਾਂ ਦੀ ਘਟ ਤੋਂ ਘਟ ਦੋ ਤਿਹਾਈ ਦੀ ਬਹੁਸੰਮਤੀ ਨਾਲ ਅਜਿਹਾ ਮਤਾ ਪਾਸ ਨਾ ਕੀਤਾ ਗਿਆ ਹੋਵੇ।

(3) ਜਦੋਂ ਦੋਸ਼-ਆਰੋਪ ਸੰਸਦ ਦੇ ਕਿਸੇ ਸਦਨ ਰਾਹੀਂ ਇਸਤਰਾਂ ਕੀਤਾ ਗਿਆ ਹੋਵੇ ਤਦ ਦੂਜਾ ਸਦਨ ਉਸ ਦੋਸ਼-ਆਰੋਪ ਦੀ ਛਾਣ-ਬੀਣ[20] ਕਰੇਗਾ ਜਾਂ ਕਰਾਵੇਗਾ, ਅਤੇ ਇਸ ਛਾਣ-ਬੀਣ ਵਿਚ ਹਾਜ਼ਰ ਹੋਣ[21] ਅਤੇ ਆਪਣੀ ਪ੍ਰਤਿਨਿਧਤਾ ਕਰਾਉਣ ਦਾ ਰਾਸ਼ਟਰਪਤੀ ਨੂੰ ਅਧਿਕਾਰ ਹੋਵੇਗਾ।

(4) ਜੇ ਛਾਣ-ਬੀਣ ਦੇ ਸਿੱਟੇ ਵਜੋਂ ਰਾਸ਼ਟਰਪਤੀ ਦੇ ਵਿਰੁੱਧ ਕੀਤੇ ਗਏ ਦੋਸ਼-ਆਰੋਪ ਦੀ ਸਿੱਧੀ ਦਾ ਐਲਾਨ ਕਰਨ ਵਾਲਾ ਮਤਾ ਦੋਸ਼-ਆਰੋਪ ਦੀ ਛਾਣ-ਬੀਣ ਕਰਨ ਜਾਂ ਕਰਾਉਣ ਵਾਲੇ ਸਦਨ ਦੇ ਕੁੱਲ ਮੈਂਬਰਾਂ ਦੀ ਘਟ ਤੋਂ ਘਟ ਦੋ-ਤਿਹਾਈ ਬਹੁਸੰਮਤੀ ਨਾਲ ਪਾਸ ਹੋ ਜਾਂਦਾ ਹੈ ਤਾਂ ਅਜਿਹੇ ਮਤੇ ਦਾ ਪਰਭਾਵ ਉਸਦੇ ਪਾਸ ਹੋਣ ਦੀ ਮਿਤੀ ਤੋਂ ਰਾਸ਼ਟਰਪਤੀ ਦਾ ਆਪਣੇ ਅਹੁਦੇ[10] ਤੋਂ ਹਟਾਇਆ ਜਾਣਾ ਹੋਵੇਗਾ।

**ਰਾਸ਼ਟਰਪਤੀ ਦੇ ਅਹੁਦੇ ਦੀ ਖ਼ਾਲੀ ਥਾਂ ਨੂੰ ਭਰਨ ਲਈ ਚੋਣ ਦਾ ਸਮਾਂ ਅਤੇ ਇਤਫ਼ਾਕੀਆ ਖ਼ਾਲੀ ਥਾਂ ਭਰਨ ਲਈ ਚੁਣੇ ਪੁਰਖ[14] ਦੇ ਅਹੁਦੇ ਦੀ ਮਿਆਦ.**

62. (1) ਰਾਸ਼ਟਰਪਤੀ ਦੇ ਅਹੁਦੇ ਦੀ ਮਿਆਦ ਦੀ ਸਮਾਪਤੀ ਨਾਲ ਖਾਲੀ[22] ਹੋਈ ਥਾਂ ਨੂੰ ਭਰਨ ਲਈ ਚੋਣ[5] ਅਹੁਦੇ ਦੀ ਮਿਆਦ ਦੀ ਸਮਾਪਤੀ ਤੋਂ ਪਹਿਲੋਂ ਪੂਰੀ ਕਰ ਲਈ ਜਾਵੇਗੀ।

(2) ਰਾਸ਼ਟਰਪਤੀ ਦੀ ਮਿਰਤੂ,ਪਦਤਿਆਗ ਜਾਂ ਅਹੁਦੇ ਦੀ ਖਾਲੀ[4] ਥਾਂ ਨੂੰ ਭਰਨ ਲਈ ਚੋਣ, ਥਾਂ ਖਾਲੀ ਹੋਣ ਦੀ ਮਿਤੀ ਤੋਂ ਪਿਛੋਂ ਜਿਤਨੀ ਛੇਤੀ ਹੋ ਸਕੇ, ਤੇ ਹਰ ਹਾਲਤ ਵਿੱਚ ਛੇ ਮਹੀਨੇ ਬੀਤਣ ਤੋਂ ਪਹਿਲਾਂ ਕੀਤੀ ਜਾਏਗੀ, ਅਤੇ ਖਾਲੀ ਥਾਂ ਭਰਨ ਲਈ ਚੁਣਿਆ[?]

## ਭਾਗ ੫—ਸੰਘ—ਅਨੁ: ੬੨-੬੫

ਪੁਰਖੰ[੧੪] ਅਨੁਛੇਦ ੫੬ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਆਪਣਾ ਅਹੁਦਾ ਸੰਭਾਲਣ ਦੀ ਮਿਤੀ ਤੋਂ ਪੰਜ ਸਾਲ ਦੀ ਪੂਰੀ ਮਿਆਦ ਲਈ ਅਹੁਦਾ ਧਾਰਣ ਕਰਨ ਦਾ ਹੱਕਦਾਰ ਹੋਵੇਗਾ।

ਭਾਰਤ ਦਾ ਉਪ-ਰਾਸ਼ਟਰਪਤੀ.

੬੩. ਭਾਰਤ ਦਾ ਇੱਕ ਉਪਰਾਸ਼ਟਰਪਤੀ ਹੋਵੇਗਾ।

ਉਪਰਾਸ਼ਟਰਪਤੀ ਦਾ ਅਹੁਦੇ ਕਾਰਣ ਰਾਜ-ਪਰਿਸ਼ਦ ਦਾ ਸਭਾਪਤੀ ਹੋਣਾ.

੬੪. ਉਪਰਾਸ਼ਟਰਪਤੀ, ਅਹੁਦੇ ਕਾਰਣ,[੨੩] ਰਾਜ-ਪਰਿਸ਼ਦ ਦਾ ਸਭਾਪਤੀ ਹੋਵੇਗਾ ਅਤੇ ਹੋਰ ਕੋਈ ਲਾਭ ਦਾ ਅਹੁਦਾ[੧੦] ਧਾਰਣ ਨਹੀਂ ਕਰੇਗਾ :

ਐਪਰ[੧੧] ਜਿਸ ਕਿਸੇ ਅਰਸੇ ਵਿਚ ਉਪਰਾਸ਼ਟਰਪਤੀ, ਰਾਸ਼ਟਰਪਤੀ ਦੇ ਰੂਪ ਵਿਚ ਕੰਮ ਕਰਦਾ ਹੈ ਜਾਂ ਅਨੁਛੇਦ ੬੫ ਦੇ ਅਧੀਨ ਰਾਸ਼ਟਰ-ਪਤੀ ਦੀਆਂ ਕਿਰਤੀਆਂ ਨੂੰ ਨਿਭਾਉਂਦਾ ਹੈ ਤਦ ਉਹ ਰਾਜ-ਪਰਿਸ਼ਦ ਦੇ ਸਭਾਪਤੀ ਦੇ ਅਹੁਦੇ ਦੇ ਕਰਤਵਾਂ ਨੂੰ ਨਹੀਂ ਕਰੇਗਾ ਅਤੇ ਉਸ ਨੂੰ ਅਨੁਛੇਦ ਦੇ ਅਧੀਨ ਰਾਜ-ਪਰਿਸ਼ਦ ਦੇ ਸਭਾਪਤੀ ਨੂੰ ਦਿੱਤੇ ਜਾਣ ਵਾਲੇ ਕਿਸੇ ਵੇਤਨ ਜਾਂ ਭੱਤੇ ਦਾ ਹੱਕ ਨਹੀਂ ਹੋਵੇਗਾ।

ਰਾਸ਼ਟਰਪਤੀ ਦੇ ਅਹੁਦੇ ਦੇ ਇਤ-ਫ਼ਾਕੀਆ ਖਾਲੀ ਹੋਣ ਜਾਂ ਉਸਦੀ ਗੈਰਹਾਜ਼ਰੀ ਵਿਚ ਉਪਰਾਸ਼-ਟਰਪਤੀ ਦਾ ਰਾਸ਼ਟਰਪਤੀ ਦੇ ਰੂਪ ਵਿਚ ਕੰਮ ਕਰਨਾ ਜਾਂ ਉਸ ਦੀਆਂ ਕਿਰਤੀਆਂ ਨੂੰ ਨਿਭਾਉਣਾ.

੬੫. (੧) ਰਾਸ਼ਟਰਪਤੀ ਦੀ ਮਿਰਤੂ, ਪਦ-ਤਿਆਗ ਜਾ ਅਹੁਦੇ ਤੋਂ ਹਟਾਏ ਜਾਣ ਜਾਂ ਹੋਰ ਕਾਰਣ ਤੋਂ ਉਸਦੇ ਅਹੁਦੇ ਦੀ ਹੋਈ ਖਾਲੀ ਥਾਂ ਦੀ ਹਾਲਤ ਵਿਚ ਉਪਰਾਸ਼ਟਰਪਤੀ ਉਸ ਮਿਤੀ ਤਕ ਰਾਸ਼ਟਰਪਤੀ ਦੇ ਰੂਪ ਵਿਚ ਕੰਮ ਕਰੇਗਾ ਜਿਸ ਮਿਤੀ ਨੂੰ ਕਿ ਇਸ ਅਧਿਆਏ ਦੇ ਅਜਿਹੀ ਖਾਲੀ ਥਾਂ ਨੂੰ ਭਰਨ ਸਬੰਧੀ ਉਪਬੰਧਾਂ ਦੇ ਅਨੁਸਾਰ ਚੁਣਿਆ[੭] ਨਵਾਂ ਰਾਸ਼ਟਰਪਤੀ ਆਪਣੇ ਅਹੁਦੇ ਨੂੰ ਸੰਭਾਲਦਾ ਹੈ।

(੨) ਗੈਰਹਾਜ਼ਰੀ, ਬਿਮਾਰੀ ਜਾਂ ਹੋਰ ਕਿਸੇ ਕਾਰਣ ਤੋਂ ਜਦੋਂ ਰਾਸ਼ਟਰਪਤੀ ਆਪਣੀਆਂ ਕਿਰਤੀਆਂ ਦੇ ਕਰਨ ਵਿਚ ਅਸਮਰਥ ਹੋਵੇ, ਤਦ ਉਪਰਾਸ਼ਟਰਪਤੀ ਉਸ ਦੀਆਂ ਕਿਰਤੀਆਂ ਨੂੰ ਉਸ ਮਿਤੀ ਤਕ ਨਿਭਾਏਗਾ ਜਿਸ ਮਿਤੀ ਨੂੰ ਕਿ ਰਾਸ਼ਟਰਪਤੀ ਆਪਣੇ ਕਰਤਵਾਂ ਨੂੰ ਮੁੜ ਸਾਂਭ ਲਵੇ।

## ਭਾਗ ਪ—ਸੰਘ—ਅਨੁ: ੬੫-੬੬

(੩) ਉਪਰਾਸ਼ਟਰਪਤੀ ਨੂੰ ਉਸ ਅਰਸੇ ਵਿਚ ਤੇ ਉਸ ਅਰਸੇ ਦੇ ਸਬੰਧ ਵਿਚ, ਜਦ ਕਿ ਉਹ ਰਾਸ਼ਟਰਪਤੀ ਦੇ ਰੂਪ ਵਿਚ ਇਸ ਤਰ੍ਹਾਂ ਕੰਮ ਕਰਦਾ ਜਾਂ ਉਸ ਦੀਆਂ ਕਿਰਤੀਆਂ ਨੂੰ ਨਿਭਾ ਰਿਹਾ ਹੈ, ਰਾਸ਼ਟਰਪਤੀ ਦੀਆਂ ਸਭ ਸ਼ਕਤੀਆਂ ਅਤੇ ਉਨਮੁਕਤੀਆਂ ਹੋਣਗੀਆਂ ਅਤੇ ਉਸ ਨੂੰ ਅਜਿਹੀਆਂ ਉਪਲਭਦੀਆਂ, ਭੱਤਿਆਂ ਅਤੇ ਵਿਸ਼ੇਸ਼ ਅਧਿਕਾਰਾਂ ਦਾ, ਜਿਨ੍ਹਾਂ ਨੂੰ ਸੰਸਦ ਕਨੂੰਨ[੪] ਰਾਹੀਂ ਨਿਸਚਤ ਕਰੇ, ਅਤੇ ਜਦ ਤਕ ਉਸ ਬਾਰੇ ਇਸ ਤਰ੍ਹਾਂ ਉਪਬੰਧ ਨਹੀਂ ਕੀਤਾ ਜਾਂਦਾ ਤਦ ਤਕ ਅਜਿਹੀਆਂ ਉਪਲਭਦੀਆਂ, ਭੱਤਿਆਂ ਅਤੇ ਵਿਸ਼ੇਸ਼ ਅਧਿਕਾਰਾਂ ਦਾ, ਜੋ ਦੂਜੀ ਅਨੁਸੂਚੀ ਵਿਚ ਦਰਜ ਹਨ, ਹੱਕ ਹੋਵੇਗਾ।

ਉਪਰਾਸ਼ਟਰ-ਪਤੀ ਦੀ ਚੋਣ

੬੬. (੧) ਸੰਯੁਕਤ ਇਕੱਤਰਤਾ ਵਿਚ ਸਮਵੇਤ ਹੋਏ ਸੰਸਦ ਦੇ ਦੋਹਾਂ ਸਦਨਾਂ ਦੇ ਮੈਂਬਰਾਂ ਰਾਹੀਂ ਅਨੁਪਾਤੀ ਪ੍ਰਤਿਧਿਨਤਾ-ਕਾਇਦੇ ਅਨੁਸਾਰ ਇਕਹਿਰੀ[੨੪] ਬਦਲੀ ਵੋਟ ਰਾਹੀਂ ਉਪਰਾਸ਼ਟਰਪਤੀ ਦੀ ਚੋਣ[੫] ਹੋਵੇਗੀ ਅਤੇ ਅਜਿਹੀ ਚੋਣ ਵਿਚ ਵੋਟ[੮] ਗੁਪਤ ਪਰਚੀ ਰਾਹੀਂ ਹੋਵੇਗੀ।

(੨) ਉਪਰਾਸ਼ਟਰਪਤੀ ਨਾ ਤਾਂ ਸੰਸਦ ਦੇ ਕਿਸੇ ਸਦਨ ਦਾ, ਤੇ ਨਾ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਦਾ, ਮੈਂਬਰ[੯] ਹੋਵੇਗਾ ਅਤੇ ਜੇ ਸੰਸਦ ਦੇ ਕਿਸੇ ਸਦਨ ਦਾ, ਜਾਂ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਦਾ ਮੈਂਬਰ ਉਪਰਸ਼ਟਰਪਤੀ ਚੁਣ ਲਿਆ ਜਾਵੇ ਤਾਂ ਇਹ ਸਮਝਿਆ ਜਾਵੇਗਾ ਕਿ ਉਸ ਨੇ ਉਸ ਸਦਨ ਦੀ ਆਪਣੀ ਥਾਂ ਉਪਰਾਸ਼ਟਰਪਤੀ ਦੇ ਰੂਪ ਵਿਚ ਆਪਣਾ ਅਹੁਦਾ[੧੦] ਸੰਭਾਲਣ ਦੀ ਮਿਤੀ ਤੋਂ ਖਾਲੀ ਕਰ ਦਿਤੀ ਹੈ।

(੩) ਕੋਈ ਪੁਰਖ[੧੪] ਉਪਰਾਸ਼ਟਰਪਤੀ ਚੁਣੇ[੭] ਜਾਣ ਦਾ ਪਾਤਰ ਨਹੀਂ ਹੋਵੇਗਾ ਜਦ ਤਕ ਕਿ ਉਹ—

(ੳ) ਭਾਰਤ ਦਾ ਨਾਗਰਕ ਨਾ ਹੋਵੇ,

(ਅ) ਪੈਂਤੀ ਸਾਲ ਦੀ ਉਮਰ ਪੂਰੀ ਨਾ ਕਰ ਚੁਕਾ ਹੋਵੇ, ਅਤੇ

## ਭਾਗ ੫—ਸੰਘ—ਅਨੁ: ੬੬-੬੭

(ੲ) ਰਾਜ-ਪਰਿਸ਼ਦ ਲਈ ਚੁਣੇ ਜਾਣ ਦੇ ਗੁਣ ਨਾ ਰਖਦਾ ਹੋਵੇ।

(੪) ਕੋਈ ਪੁਰਖ,[੧੪] ਜਿਸ ਨੇ ਭਾਰਤ ਸਰਕਾਰ ਦੇ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਜਾਂ ਉਕਤ ਸਰਕਾਰਾਂ ਵਿਚੋਂ ਕਿਸੇ ਦੇ ਕੰਟਰੋਲ[੧੫] ਵਿੱਚ ਕਿਸੇ ਸਥਾਨਕ ਜਾਂ ਹੋਰ ਪ੍ਰਾਧਿਕਾਰੀ ਦੇ ਅਧੀਨ ਕੋਈ ਲਾਭ ਦਾ ਅਹੁਦਾ ਧਾਰਣ ਕੀਤਾ ਹੋਇਆ ਹੈ, ਉਪਰਾਸ਼ਟਰਪਤੀ ਚੁਣੇ ਜਾਣ ਦਾ ਪਾਤਰ ਨਹੀਂ ਹੋਵੇਗਾ।

ਵਿਆਖਿਆ.—ਇਸ ਅਨੁਛੇਦ ਦੇ ਪਰਯੋਜਨਾਂ ਲਈ ਕਿਸੇ ਪੁਰਖ ਦਾ ਕੋਈ ਲਾਭ ਦਾ ਅਹੁਦਾ ਧਾਰਣ ਕੀਤਾ ਹੋਇਆ ਕੇਵਲ ਇਸੇ ਲਈ ਨਹੀਂ ਸਮਝਿਆ ਜਾਵੇਗਾ ਕਿ ਉਹ ਸੰਘ ਦਾ ਰਾਸ਼ਟਰਪਤੀ ਜਾਂ ਉਪ-ਰਾਸ਼ਟਰਪਤੀ ਜਾਂ ਕਿਸੇ ਰਾਜ ਦਾ ਰਾਜਪਾਲ ਜਾਂ ਰਾਜਪਰਮੁਖ ਜਾਂ ਉਪ-ਰਾਜਪਰਮੁਖ ਹੈ ਜਾਂ ਕਿਸੇ ਸੰਘ ਦਾ ਜਾਂ ਰਾਜ ਦਾ ਮੰਤਰੀ ਹੈ।

**ਉਪਰਾਸ਼ਟਰ-ਪਤੀ ਦੇ ਅਹੁਦੇ ਦੀ ਮਿਆਦ.**

੬੭. ਉਪਰਾਸ਼ਟਰਪਤੀ ਆਪਣਾ ਅਹੁਦਾ[੧੦] ਸੰਭਾਲਣ ਦੀ ਮਿਤੀ ਤੋਂ ਪੰਜ ਸਾਲ ਦੀ ਮਿਆਦ ਲਈ ਅਹੁਦਾ ਧਾਰਣ ਕਰੇਗਾ :

ਐਪਰ[੧੧]

(ੳ) ਉਪਰਾਸ਼ਟਰਪਤੀ, ਰਾਸ਼ਟਰਪਤੀ ਨੂੰ ਸੰਬੋਧਤ ਆਪਣੇ ਹਸਤਾਖਰੀ ਲੇਖ ਰਾਹੀਂ ਆਪਣਾ ਅਹੁਦਾ ਤਿਆਗ ਸਕੇਗਾ ;

(ਅ) ਉਪਰਾਸ਼ਟਰਪਤੀ, ਰਾਜ-ਪਰਿਸ਼ਦ ਦੇ ਅਜਿਹੇ ਮਤੇ[੧੯] ਰਾਹੀਂ ਆਪਣੇ ਅਹੁਦੇ ਤੋਂ ਹਟਾਇਆ ਜਾ ਸਕੇਗਾ ਜਿਸਨੂੰ ਪਰਿਸ਼ਦ ਦੇ ਉਸ ਵੇਲੇ ਕੁਲ ਮੈਂਬਰਾਂ[੬] ਦੀ ਬਹੁਸੰਮਤੀ ਨੇ ਪਾਸ ਕਰ ਦਿਤਾ ਹੋਵੇ, ਅਤੇ ਜਿਸ ਨੂੰ ਲੋਕ-ਸਭਾ ਨੇ ਸਵੀਕਾਰ ਕਰ ਲਿਆ ਹੋਵੇ ; ਪਰ ਇਸ

## ਭਾਗ 5—ਸੰਘ—ਅਨੁ: 67-69

ਦੇ ਪਰਯੋਜਨ ਲਈ ਕੋਈ ਵੀ ਮਤਾ[19] ਤਦ ਤਕ ਪ੍ਰਸਤਾਵਤ ਨਹੀਂ ਕੀਤਾ ਜਾਵੇਗਾ ਜਦ ਤਕ ਕਿ ਉਸ ਨੂੰ ਪ੍ਰਸਤਾਵਤ ਕਰਨ ਦੀ ਮਨਸ਼ਾ ਦੀ ਸੂਚਨਾ ਘਟ ਤੋਂ ਘਟ ਚੌਦਾਂ ਦਿਨ ਪਹਿਲਾਂ ਨਾ ਦੇ ਦਿਤੀ ਗਈ ਹੋਵੇ;

(ੲ) ਉਪਰਾਸ਼ਟਰਪਤੀ ਆਪਣੇ ਅਹੁਦੇ ਦੀ ਮਿਆਦ ਸਮਾਪਤ ਹੋ ਜਾਣ ਤੇ ਵੀ, ਆਪਣੇ ਉੱਤਰ-ਅਧਿਕਾਰੀ ਦੇ ਅਹੁਦਾ[10] ਸੰਭਾਲਣ ਤਕ ਅਹੁਦਾ ਧਾਰਣ ਕਰੀਂ ਰਖੇਗਾ।

ਉਪਰਾਸ਼ਟਰ-ਪਤੀ ਦੇ ਅਹੁਦੇ ਦੀ ਖਾਲੀ ਥਾਂ ਭਰਨ ਲਈ ਚੋਣ ਕਰਨ ਦਾ ਸਮਾਂ ਅਤੇ ਇਤਫ਼ਾ-ਕੀਆ ਖਾਲੀ ਥਾਂ ਭਰਨ ਲਈ ਚੁਣੇ ਪੁਰਖ ਦੇ ਅਹੁਦੇ ਦੀ ਮਿਆਦ.

68. (1) ਉਪਰਾਸ਼ਟਰਪਤੀ ਦੇ ਅਹੁਦੇ ਦੀ ਮਿਆਦ ਦੀ ਸਮਾਪਤੀ ਤੋਂ ਹੋਈ ਖਾਲੀ ਥਾਂ[25] ਨੂੰ ਭਰਨ ਲਈ ਚੋਣ[5] ਅਹੁਦੇ ਦੀ ਮਿਆਦ ਦੀ ਸਮਾਪਤੀ ਤੋਂ ਪਹਿਲੋਂ ਹੀ ਪੂਰੀ ਕਰ ਲਈ ਜਾਵੇਗੀ।

(2) ਉਪਰਾਸ਼ਟਰਪਤੀ ਦੀ ਮਿਰਤੂ, ਪਦ-ਤਿਆਗ ਜਾਂ ਅਹੁਦੇ ਤੋਂ ਹਟਾਏ ਜਾਣ ਜਾਂ ਹੋਰ ਕਾਰਣ ਤੋਂ ਉਸ ਦੇ ਅਹੁਦੇ ਦੀ ਖਾਲੀ ਥਾਂ ਨੂੰ ਭਰਨ ਲਈ ਚੋਣ, ਥਾਂ ਖਾਲੀ ਹੋਣ ਦੀ ਮਿਤੀ ਤੋਂ ਪਿਛੋਂ ਜਿੰਨੀ ਛੇਤੀ ਹੋ ਸਕੇ ਕੀਤੀ ਜਾਵੇਗੀ ਅਤੇ ਖਾਲੀ ਥਾਂ ਦੇ ਭਰਨ ਲਈ ਚੁਣਿਆ ਪੁਰਖ[14] ਅਨੁਛੇਦ 67 ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਆਪਣਾ ਅਹੁਦਾ ਸੰਭਾਲਣ ਦੀ ਮਿਤੀ ਤੋਂ ਪੰਜ ਸਾਲ ਦੀ ਪੂਰੀ ਮਿਆਦ ਲਈ ਅਹੁਦਾ ਧਾਰਣ ਕਰਨ ਦਾ ਹੱਕਦਾਰ ਹੋਵੇਗਾ।

ਉਪਰਾਸ਼ਟਰ-ਪਤੀ ਵੱਲੋਂ ਸੌਂਹ ਜਾਂ ਪਰਤੱਗਿਆ.

69. ਹਰੇਕ ਉਪਰਾਸ਼ਟਰਪਤੀ ਆਪਣਾ ਅਹੁਦਾ ਸੰਭਲਾਣ ਤੋਂ ਪਹਿਲੋਂ ਰਾਸ਼ਟਰਪਤੀ ਜਾਂ ਉਸ ਵਲੋਂ ਉਸ ਲਈ ਨਿਯੁਕਤ ਕਿਸੇ ਪੁਰਖ ਦੇ ਸਾਹਮਣੇ ਨਿਮਨ ਰੂਪ ਵਿਚ ਸੌਂਹ ਖਾਏਗਾ ਜਾਂ ਪਰਤੱਗਿਆ ਕਰੇਗਾ ਤੇ ਉਸ ਉਤੇ ਆਪਣੇ ਦਸਖਤ ਕਰੇਗਾ, ਅਰਥਾਤ—

"ਮੈਂ....(ੳ,ਅ).... ਈਸ਼ਵਰ ਦੀ ਸੌਂਹ ਖਾਂਦਾ ਹਾਂ / ਸੱਚੀ ਨਿਹਚਾ ਨਾਲ ਪਰਤੱਗਿਆ ਕਰਦਾ ਹਾਂ

ਕਿ ਮੈਂ ਕਨੂੰਨ[8] ਰਾਹੀਂ ਸਥਾਪਤ ਭਾਰਤ ਦੇ

## ਭਾਗ ੫—ਸੰਘ—ਅਨੁ: ੬੯-੭੨

ਸੰਵਿਧਾਨ ਪਰਤੀ ਸ਼ਰਧਾ ਤੇ ਨਿਸ਼ਠਾ ਰਖਾਂਗਾ ਅਤੇ ਜਿਸ ਅਹੁਦੇ[੧੦] ਨੂੰ ਮੈਂ ਸੰਭਾਲਣ ਵਾਲਾ ਹਾਂ ਉਸ ਦੇ ਕਰਤੱਵਾਂ ਨੂੰ ਸ਼ਰਧਾਪੂਰਬਕ ਨਿਭਾਵਾਂਗਾ।

ਹੋਰ ਅਚਾਨਕ-ਤਾਵਾਂ ਵਿੱਚ ਰਾਸ਼ਟਰਪਤੀ ਦੀਆਂ ਕਿਰ-ਤੀਆਂ ਦਾ ਨਿਭਾਉਣਾ.

੭੦. ਇਸ ਅਧਿਆਏ ਵਿਚ ਉਪਬੰਧਤ ਨਾ ਕੀਤੀ ਹੋਈ ਕਿਸੇ ਅਚਾਨਕਤਾ ਵਿਚ ਰਾਸ਼ਟਰਪਤੀ ਦੀਆਂ ਕਿਰਤੀਆਂ ਦੇ ਨਿਭਾਉਣ ਲਈ ਸੰਸਦ ਜਿਹਾ ਉਚਿਤ ਸਮਝੇ, ਉਪਬੰਧ ਬਣਾ ਸਕੇਗੀ।

ਰਾਸ਼ਟਰਪਤੀ ਜਾਂ ਉਪਰਾਸ਼ਟਰ-ਪਤੀ ਦੀ ਚੋਣ ਨਾਲ ਸਬੰਧਤ ਜਾਂ ਲਾਗਵੇਂ ਮਾਮਲੇ.

੭੧. (੧) ਰਾਸ਼ਟਰਪਤੀ ਜਾਂ ਉਪਰਾਸ਼ਟਰਪਤੀ ਦੀ ਚੋਣ[੫] ਤੋਂ ਉਤਪੰਨ ਜਾਂ ਲਾਗਵੇਂ ਸਾਰੇ ਸ਼ੰਕਿਆਂ ਅਤੇ ਵਿਵਾਦਾਂ ਦੀ ਪੁੱਛ-ਗਿਛ[੨੬] ਤੇ ਫ਼ੈਸਲਾ[੩] ਉੱਚਤਮ ਅਦਾਲਤ[੪] ਕਰੇਗੀ ਤੇ ਉਸ ਦਾ ਫ਼ੈਸਲਾ[੨੭] ਅੰਤਮ ਹੋਵੇਗਾ।

(੨) ਜੇ ਉੱਚਤਮ ਅਦਾਲਤ ਰਾਹੀਂ ਕਿਸੇ ਪੁਰਖ[੧੪] ਦੇ ਰਾਸ਼ਟਰਪਤੀ ਜਾਂ ਉਪਰਾਸ਼ਟਰਪਤੀ ਦੇ ਰੂਪ ਵਿਚ ਚੁਣੇ[੭] ਜਾਣ ਨੂੰ ਸੁੰਨ ਏਲਾਨ ਕਰ ਦਿੱਤਾ ਜਾਂਦਾ ਹੈ ਤਾਂ ਉਸ ਰਾਹੀਂ, ਰਾਸ਼ਟਰਪਤੀ ਜਾਂ ਉਪਰਾਸ਼ਟਰਪਤੀ, ਜਿਹੀ ਕਿ ਸੂਰਤ ਹੋਵੇ[੨੮], ਦੇ ਅਹੁਦੇ ਦੀਆਂ ਸ਼ਕਤੀਆਂ ਦੀ ਵਰਤੋਂ[੧] ਤੇ ਕਰਤੱਵਾਂ ਦੇ ਪਾਲਣ ਵਿਚ ਉੱਚਤਮ ਅਦਾਲਤ ਦੇ ਫ਼ੈਸਲੇ ਦੀ ਮਿਤੀ ਨੂੰ ਉਸ ਤੋਂ ਪਹਿਲਾਂ ਕੀਤੇ ਗਏ ਕੰਮ ਉਸ ਏਲਾਨ ਦੇ ਕਾਰਣ ਅਮੰਨ ਨਹੀਂ ਹੋ ਜਾਣਗੇ।

(੩) ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਸ਼ਟਰਪਤੀ ਜਾਂ ਉਪਰਾਸ਼ਟਰਪਤੀ ਦੀ ਚੋਣ ਨਾਲ ਸਬੰਧਤ ਜਾਂ ਲਾਗਵੇਂ ਕਿਸੇ ਵਿਸ਼ੇ ਦਾ ਵਿਨਿਯਮਨ ਸੰਸਦ ਕਨੂੰਨ[੪] ਰਾਹੀਂ ਕਰ ਸਕੇਗੀ।

ਖਿਮਾਂ ਆਦਿ ਦੀ ਅਤੇ ਕੁਝ ਅਭਿਯੋਗਾਂ ਵਿੱਚ ਡੰਨ-ਅਦੇਸ਼ ਦੇ ਨਿਲੰਬਲ, ਛੋਟ ਜਾਂ ਲਘੁਕਰਨ

੭੨. (੧) ਕਿਸੇ ਅਪਰਾਧ ਲਈ ਸਿੱਧ-ਦੋਸ਼ ਕਿਸੇ ਪੁਰਖ ਦੇ ਡੰਨ[੨੯] ਨੂੰ ਖਿਮਾਂ, ਪ੍ਰਵਿਲੰਬਨ, ਵਿਰਾਮ ਜਾਂ ਛੋਟ[੩੦] ਕਰਨ ਜਾਂ ਡੰਨ-ਆਦੇਸ਼ ਦੇ ਨਿਲੰਬਨ, ਛੋਟ ਜਾਂ ਲਘੁਕਰਨ ਦੀ ਰਾਸ਼ਟਰਪਤੀ ਨੂੰ—

## ਭਾਗ ੫—ਸੰਘ—ਅਨੁ: ੭੨-੭੩

(ੳ) ਉਨ੍ਹਾਂ ਸਭ ਹਾਲਤਾਂ ਵਿਚ ਜਿਨ੍ਹਾਂ ਵਿਚ ਕਿ ਡੰਨ[੨੯] ਜਾਂ ਡੰਨ-ਆਦੇਸ਼ ਫੌਜੀ ਅਦਾਲਤ ਨੇ ਦਿਤਾ ਹੋਵੇ ;

ਬਾਰੇ ਰਾਸ਼ਟਰ-ਪਤੀ ਦੀ ਸ਼ਕਤੀ.

(ਅ) ਉਨ੍ਹਾਂ ਸਭ ਹਾਲਤਾਂ ਵਿਚ ਜਿਨ੍ਹਾਂ ਵਿਚ ਕਿ ਡੰਨ ਜਾਂ ਡੰਨ-ਆਦੇਸ਼ ਅਜਿਹੇ ਵਿਸ਼ੇ. ਸਬੰਧੀ ਕਿਸੇ ਕਨੂੰਨ[੪] ਦੇ ਵਿਰੁੱਧ ਅਪਰਾਧ ਲਈ ਦਿਤਾ ਗਿਆ ਹੋਵੇ ਜਿਸ ਵਿਸ਼ੇ ਤਕ ਸੰਘ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਹੈ;

(ੲ) ਉਨ੍ਹਾਂ ਸਭ ਹਾਲਤਾਂ ਵਿਚ ਜਿਨ੍ਹਾਂ ਵਿਚ ਕਿ ਡੰਨ-ਆਦੇਸ਼ ਮੌਤ ਦਾ ਹੋਵੇ,

ਸ਼ਕਤੀ ਹੋਵੇਗੀ।

(੨) ਖੰਡ (੧) ਦੇ ਉਪਖੰਡ (ੳ) ਦੀ ਕੋਈ ਗੱਲ ਸੰਘ ਦੇ ਸ਼ਸਤਰੀ ਬਲਾਂ ਦੇ ਕਿਸੇ ਅਫ਼ਸਰ[੩੧] ਦੇ ਫੌਜੀ ਅਦਾਲਤ ਰਾਹੀਂ ਦਿੱਤੇ ਗਏ ਡੰਨ-ਆਦੇਸ਼ ਦੇ ਨਿਲੰਬਨ, ਛੋਟ ਕਰਨ ਜਾਂ ਲਘੂ ਕਰਨ ਦੀ ਕਨੂੰਨ ਰਾਹੀਂ ਦਿਤੀ ਗਈ ਸ਼ਕਤੀ ਉਤੇ ਪਰਭਾਵ ਨਹੀਂ ਪਾਵੇਗੀ।

(੩) ਖੰਡ (੧) ਦੇ ਉਪਖੰਡ (ੲ) ਦੀ ਕੋਈ ਗੱਲ ਉਸ ਸਮੇਂ ਚਾਲੂ ਕਨੂੰਨ ਦੇ ਅਧੀਨ ਰਾਜ ਦੇ ਰਾਜਪਾਲ ਜਾਂ ਰਾਜਪ੍ਰਮੁਖ ਰਾਹੀਂ ਵਰਤੇ[੧] ਜਾਣ ਵਾਲੇ ਮੌਤ ਦੇ ਡੰਨ-ਆਦੇਸ਼ ਦੇ ਨਿਲੰਬਨ, ਛੋਟ ਕਰਨ ਜਾਂ ਲਘੂ ਕਰਨ ਦੀ ਸ਼ਕਤੀ ਉਤੇ ਪਰਭਾਵ ਨਹੀਂ ਪਾਵੇਗੀ।

੭੩. (੧) ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸੰਘ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ—

ਸੰਘ ਦੀ ਕਾਰਜ-ਪਾਲਕਾ ਸ਼ਕਤੀ ਦਾ ਵਿਸਤਾਰ.

(ੳ) ਜਿਨ੍ਹਾਂ ਵਿਸ਼ਿਆਂ ਦੇ ਸਬੰਧ ਵਿੱਚ ਸੰਸਦ ਨੂੰ ਕਨੂੰਨ ਬਣਾਉਣ ਦੀ ਸ਼ਕਤੀ ਹੈ ਉਨ੍ਹਾਂ ਤੱਕ ; ਅਤੇ

(ਅ) ਕਿਸੇ ਸੰਧੀ ਜਾਂ ਕਰਾਰ ਦੇ ਆਧਾਰ ਉਤੇ ਭਾਰਤ

## ਭਾਗ ੫—ਸੰਘ—ਅਨੁ: ੭੩-੭੪

ਸਰਕਾਰ ਰਾਹੀਂ ਵਰਤੇ[1] ਜਾਣ ਵਾਲੇ ਅਧਿਕਾਰਾਂ, ਪ੍ਰਾਧਿਕਾਰਾਂ ਤੇ ਖੇਤਰ-ਅਧਿਕਾਰ ਦੀ ਵਰਤੋਂ ਤੱਕ,

ਹੋਵੇਗਾ :

ਐਪਰ[11] ਇਸ ਸੰਵਿਧਾਨ ਵਿੱਚ, ਜਾਂ ਸੰਸਦ ਰਾਹੀਂ ਬਣਾਏ ਕਿਸੇ ਕਨੂੰਨ[4] ਵਿੱਚ, ਸਪਸ਼ਟ ਤਰ੍ਹਾਂ ਉਪਬੰਧਤ ਸੂਰਤ ਦੇ ਸਿਵਾਏ ਉਪਖੰਡ (ੳ) ਵਿੱਚ ਦੱਸੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਕਿਸੇ ਰਾਜ ਵਿੱਚ ਅਜਿਹੇ ਵਿਸ਼ਿਆਂ ਤੱਕ ਨਹੀਂ ਹੋਵਗਾ ਜਿਨ੍ਹਾਂ ਦੇ ਬਾਰੇ ਉਸ ਰਾਜ ਦੇ ਵਿਧਾਨ-ਮੰਡਲ ਨੂੰ ਵੀ ਕਨੂੰਨ ਬਣਾਉਣ ਦੀ ਸ਼ਕਤੀ ਹੈ ।

(੨) ਜਦ ਤੱਕ ਸੰਸਦ ਹੋਰ ਉਪਬੰਧ ਨਾ ਕਰੇ ਉਦੋਂ ਤੱਕ ਇਸ ਅਨੁਛੇਦ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਕੋਈ ਰਾਜ ਅਤੇ ਰਾਜ ਦਾ ਕੋਈ ਅਫ਼ਸਰ[31] ਜਾਂ ਪ੍ਰਾਧਿਕਾਰੀ ਉਨ੍ਹਾਂ ਵਿਸ਼ਿਆਂ ਵਿੱਚ ਜਿਨ੍ਹਾਂ ਦੇ ਸਬੰਧ ਵਿੱਚ ਸੰਸਦ ਨੂੰ ਉਸ ਰਾਜ ਲਈ ਕਨੂੰਨ ਬਣਾਉਣ ਦੀ ਸ਼ਕਤੀ ਹੈ ਅਜਿਹੀ ਕਾਰਜਪਾਲਕਾ ਸ਼ਕਤੀ ਦੀ ਜਾਂ ਕਿਰਤੀਆਂ ਦੀ ਵਰਤੋਂ ਕਰਦਾ ਰਹਿ ਸਕਦਾ ਹੈ ਜਿਵੇਂ ਕਿ ਉਹ ਰਾਜ ਜਾਂ ਉਸ ਦਾ ਅਫ਼ਸਰ ਜਾਂ ਪ੍ਰਾਧਿਕਾਰੀ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕਰ ਸਕਦਾ ਸੀ ।

### ਮੰਤਰੀ-ਪਰਿਸ਼ਦ

ਰਾਸ਼ਟਰਪਤੀ ਨੂੰ ਸਹਾਇਤਾ ਤੇ ਸਲਾਹ ਦੇਣ ਲਈ ਮੰਤਰੀ-ਪਰਿਸ਼ਦ .

੭੪. (੧) ਰਾਸ਼ਟਰਪਤੀ ਨੂੰ ਆਪਣੀਆਂ ਕਿਰਤੀਆਂ ਨਜਿੱਠਣ ਵਿੱਚ ਸਹਾਇਤਾ ਤੇ ਸਲਾਹ ਦੇਣ ਲਈ ਇੱਕ ਮੰਤਰੀ-ਪਰਿਸ਼ਦ ਹੋਵੇਗੀ ਜਿਸ ਦਾ ਪਰਧਾਨ ਪਰਧਾਨ-ਮੰਤਰੀ ਹੋਵੇਗਾ ।

(੨) ਕੀ ਮੰਤਰੀਆਂ ਨੇ ਰਾਸ਼ਟਰਪਤੀ ਨੂੰ ਕੋਈ ਸਲਾਹ ਦਿੱਤੀ, ਤੇ

## ਭਾਗ ੫—ਸੰਘ—ਅਨੁ: ੭੪-੭੬

ਜੇ ਦਿੱਤੀ ਤਾਂ ਕੀ ਦਿੱਤੀ, ਇਸ ਸਵਾਲ ਦੀ ਕਿਸੇ ਅਦਾਲਤ[੧੭] ਵਿੱਚ ਪੁੱਛ-ਗਿੱਛ[੨੬] ਨਹੀਂ ਕੀਤੀ ਜਾਵੇਗੀ।

ਮੰਤਰੀਆਂ ਸਬੰਧੀ ਹੋਰ ਉਪਬੰਧ.

੭੫. (੧) ਪਰਧਾਨ ਮੰਤਰੀ ਦੀ ਨਿਯੁਕਤੀ ਰਾਸ਼ਟਰਪਤੀ ਕਰੇਗਾ ਅਤੇ ਦੂਜੇ ਮੰਤਰੀਆਂ ਦੀ ਨਿਯੁਕਤੀ ਰਾਸ਼ਟਰਪਤੀ ਪਰਧਾਨ ਮੰਤਰੀ ਦੀ ਸਲਾਹ ਉੱਤੇ ਕਰੇਗਾ।

(੨) ਰਾਸ਼ਟਰਪਤੀ ਦੀ ਪਰਸੰਨਤਾ ਪਰਯੰਤ ਮੰਤਰੀ ਆਪਣੇ ਅਹੁਦੇ[੧੦] ਧਾਰਣ ਕਰਨਗੇ।

(੩) ਮੰਤਰੀ-ਪਰਿਸ਼ਦ ਲੋਕ-ਸਭਾ ਨੂੰ ਸਮੂਹਕ ਤੌਰ ਤੇ ਉਤਰਦਾਈ ਹੋਵੇਗੀ।

(੪) ਕਿਸੇ ਮੰਤਰੀ ਦੇ ਆਪਣੇ ਅਹੁਦੇ ਸੰਭਾਲਣ ਤੋਂ ਪਹਿਲਾਂ ਰਾਸ਼ਟਰਪਤੀ ਉਸ ਤੋਂ ਤੀਜੀ ਅਨੁਸੂਚੀ ਵਿੱਚ ਇਸ ਪਰਯੋਜਨ ਲਈ ਦਿੱਤੇ ਫ਼ਾਰਮਾਂ ਦੇ ਅਨੁਸਾਰ ਅਹੁਦੇ ਦੀ ਅਤੇ ਗੋਪਤਾ ਦੀ ਸੌਂਹ ਲਇਗਾ।

(੫) ਕੋਈ ਮੰਤਰੀ ਜੋ ਲਗਾਤਾਰ ਛੇ ਮਹੀਨੇ ਦੇ ਕਿਸੇ ਅਰਸੇ ਤੱਕ ਸੰਸਦ ਦੇ ਕਿਸੇ ਸਦਨ ਦਾ ਮੈਂਬਰ[੬] ਨਾ ਰਹੇ ਉਸ ਅਰਸੇ ਦੀ ਸਮਾਪਤੀ ਉਤੇ ਮੰਤਰੀ ਨਹੀਂ ਰਹੇਗਾ।

(੬) ਮੰਤਰੀਆਂ ਦੇ ਵੇਤਨ ਅਤੇ ਭੱਤੇ ਅਜਿਹੇ ਹੋਣਗੇ ਜਿਹੇ ਕਿ, ਸਮੇਂ ਸਮੇਂ ਸਿਰ, ਸੰਸਦ ਕਨੂੰਨ[੪] ਰਾਹੀਂ ਨਿਸ਼ਚਤ ਕਰੇ ਅਤੇ ਜਦ ਤੱਕ ਸੰਸਦ ਇਸ ਤਰ੍ਹਾਂ ਨਿਸ਼ਚਤ ਨਾ ਕਰੇ ਤੱਦ ਤੱਕ ਅਜਿਹੇ ਹੋਣਗੇ ਜਿਹੇ ਕਿ ਦੂਜੀ ਅਨੁਸੂਚੀ ਵਿੱਚ ਦਰਜ ਹਨ।

### ਭਾਰਤ ਦਾ ਮਹਾਂ ਨਿਆਂਵਾਦੀ

ਭਾਰਤ ਦਾ ਮਹਾਂ ਨਿਆਂਵਾਦੀ

੭੬. (੧) ਉੱਚਤਮ ਅਦਾਲਤ ਦੇ ਜੱਜ[੧੮] ਨਿਯਕਤ ਹੋਣ ਦੇ

## ਭਾਗ ੫—ਸੰਘ—ਅਨੁ: ੭੬-੭੭

ਗੁਣ ਰੱਖਣ ਵਾਲੇ ਪੁਰਖ[੧੪] ਨੂੰ ਰਾਸ਼ਟਰਪਤੀ ਭਾਰਤ ਦਾ ਮਹਾਂ ਨਿਆਂਵਾਦੀ ਨਿਯੁਕਤ ਕਰੇਗਾ।

(੨) ਮਹਾਂ-ਨਿਆਂਵਾਦੀ ਦਾ ਕਰਤੱਵ ਹੋਵੇਗਾ ਕਿ ਉਹ ਭਾਰਤ ਸਰਕਾਰ ਨੂੰ ਅਜਿਹੇ ਕਨੂੰਨੀ[੧] ਵਿਸ਼ਿਆਂ ਉੱਤੇ ਸਲਾਹ ਦੇਵੇ ਅਤੇ ਅਜਿਹੇ ਕਨੂੰਨ-ਰੂਪ ਦੂਜੇ ਕਰਤੱਵਾਂ ਦਾ ਪਾਲਣ ਕਰੇਗਾ ਜੋ ਰਾਸ਼ਟਰਪਤੀ ਉਸ ਨੂੰ ਸਮੇਂ ਸਮੇਂ ਸਿਰ ਭੇਜੇ ਜਾ ਸੰਭਾਲੇ, ਅਤੇ ਉਨ੍ਹਾਂ ਕਿਰਤੀਆਂ ਨੂੰ ਨਿਭਾਵੇਗਾ ਜੋ ਇਸ ਸੰਵਿਧਾਨ ਜਾਂ ਹੋਰ ਕਿਸੇ ਉਸ ਵੇਲੇ ਚਾਲੂ ਕਨੂੰਨ ਰਾਹੀਂ ਜਾਂ ਅਧੀਨ ਉਸ ਨੂੰ ਦਿੱਤੇ ਗਏ ਹੋਣ।

(੩) ਆਪਣੇ ਕਰਤੱਵਾਂ ਦੇ ਪਾਲਣ ਲਈ ਮਹਾਂ ਨਿਆਂਵਾਦੀ ਨੂੰ ਭਾਰਤ ਰਾਜਖੇਤਰ ਵਿਚਲੀਆਂ ਸਭ ਅਦਾਲਤਾਂ[੧੭] ਵਿੱਚ ਸੁਣਵਾਈ ਦਾ ਅਧਿਕਾਰ ਹੋਵੇਗਾ।

(੪) ਮਹਾਂ ਨਿਆਂਵਾਦੀ ਰਾਸ਼ਟਰਪਤੀ ਦੀ ਪਰਸੰਨਤਾ ਪਰਯੰਤ ਅਹੁਦਾ[੧੦] ਧਾਰਣ ਕਰੇਗਾ ਅਤੇ ਅਜਿਹਾ ਮਿਹਨਤਾਨਾ[੩੨] ਲਵੇਗਾ, ਜਿਹਾ ਕਿ ਰਾਸ਼ਟਰਪਤੀ ਨਿਸਚਤ ਕਰੇ।

### ਸਰਕਾਰੀ ਕਾਰਜ ਦਾ ਸੰਚਾਲਣ

ਭਾਰਤ ਸਰਕਾਰ ਦੇ ਕਾਰਜਾਂ ਦਾ ਸੰਚਾਲਣ

੭੭. (੧) ਭਾਰਤ ਸਰਕਾਰ ਦੀ ਕੁੱਲ ਕਾਰਜਪਾਲਕਾ ਕਾਰਵਾਈ ਰਾਸ਼ਟਰਪਤੀ ਦੇ ਨਾਉਂ ਉੱਤੇ ਕੀਤੀ ਹੋਈ ਕਹੀ ਜਾਵੇਗੀ।

(੨) ਰਾਸ਼ਟਰਪਤੀ ਦੇ ਨਾਉਂ ਉੱਤੇ ਦਿੱਤੇ ਤੇ ਨਿਸ਼ਪਾਦਤ ਆਦੇਸ਼ਾਂ ਤੇ ਹੋਰ ਲਿਖਤਾਂ ਦਾ ਪਰਮਾਣੀਕ ਕਰਨਾ ਉਸ ਢੰਗ ਨਾਲ ਕੀਤਾ ਜਾਵੇਗਾ ਜੋ ਰਾਸ਼ਟਰਪਤੀ ਰਾਹੀਂ ਬਣਾਏ ਜਾਣ ਵਾਲੇ ਨਿਯਮਾਂ ਵਿੱਚ ਦਰਜ ਹੋਣ ਅਤੇ ਇਸ ਤਰ੍ਹਾਂ ਪ੍ਰਮਾਣੀਕ ਆਦੇਸ਼ ਜਾ ਲਿਖਤ ਦੀ ਮੰਨਤਾ ਉੱਤੇ ਸ਼ੰਕਾ ਇਸ ਆਧਾਰ ਤੇ ਨਹੀਂ ਕੀਤਾ ਜਾਵੇਗਾ ਕਿ ਉਹ ਰਾਸ਼ਟਰਪਤੀ ਰਾਹੀਂ ਦਿੱਤਾ ਜਾਂ ਨਿਸ਼ਪਾਦਤ ਆਦੇਸ਼ ਜਾਂ ਲਿਖਤ ਨਹੀਂ ਹੈ।

## ਭਾਗ 5—ਸੰਘ—ਅਨੁ: 77-80

(3) ਭਾਰਤ ਸਰਕਾਰ ਦਾ ਕਾਰਜ ਵਧੇਰੇ ਸੌਖ ਨਾਲ ਕੀਤੇ ਜਾਣ ਲਈ ਅਤੇ ਮੰਤਰੀਆਂ ਵਿੱਚ ਉਕਤ ਕਾਰਜ ਦੇ ਵੰਡਵਾਰੇ ਲਈ ਰਾਸ਼ਟਰਪਤੀ ਨਿਯਮ ਬਣਾਵੇਗਾ।

ਰਾਸ਼ਟਰਪਤੀ ਨੂੰ ਜਾਣਕਾਰੀ ਦੇਣ ਆਦਿ ਬਾਰੇ ਪਰਧਾਨ ਮੰਤਰੀ ਦੇ ਕਰਤੱਵ.

78. ਪਰਧਾਨ ਮੰਤਰੀ ਦਾ—

(ੳ) ਸੰਘ-ਕਾਰਜਾਂ ਦੇ ਪ੍ਰਸ਼ਾਸਨ ਸਬੰਧੀ ਮੰਤਰੀ-ਪਰਿਸ਼ਦ ਦੇ ਕੁੱਲ ਫ਼ੈਸਲਿਆਂ[27] ਅਤੇ ਵਿਧਾਨ ਲਈ ਪ੍ਰਸਥਾਪਨਾਵਾਂ ਰਾਸ਼ਟਰਪਤੀ ਨੂੰ ਪਹੁੰਚਾਉਣ ਦਾ, ਅਤੇ

(ਅ) ਸੰਘ-ਕਾਰਜਾਂ ਦੇ ਪ੍ਰਸ਼ਾਸਨ ਸਬੰਧੀ ਅਤੇ ਵਿਧਾਨ ਬਾਰੇ ਪ੍ਰਸਥਾਪਨਾਵਾਂ ਸਬੰਧੀ ਜੋ ਜਾਣਕਾਰੀ ਰਾਸ਼ਟਰਪਤੀ ਮੰਗਾਵੇ ਉਸ ਨੂੰ ਦੇਣ ਦਾ; ਅਤੇ

(ੲ) ਕਿਸੇ ਵਿਸ਼ੇ ਨੂੰ, ਜਿਸ ਉੱਤੇ ਕਿਸੇ ਮੰਤਰੀ ਨੇ ਫ਼ੈਸਲਾ ਕਰ ਦਿੱਤਾ ਹੋਵੇ ਪਰ ਮੰਤਰੀ-ਪਰਿਸ਼ਦ ਨੇ ਵਿਚਾਰ ਨਾ ਕੀਤੀ ਹੋਵੇ, ਰਾਸ਼ਟਰਪਤੀ ਦੇ ਲੋੜਨ ਉੱਤੇ ਪਰਿਸ਼ਦ ਦੇ ਅੱਗੇ ਵਿਚਾਰ ਲਈ ਰੱਖਣ ਦਾ,

ਕਰਤੱਵ ਹੋਵੇਗਾ।

## ਅਧਿਆਇ 2—ਸੰਸਦ

### ਸਾਧਾਰਣ

ਸੰਸਦ ਦਾ ਗਠਨ.

79. ਸੰਘ ਦੀ ਇੱਕ ਸੰਸਦ ਹੋਵੇਗੀ ਜੋ ਰਾਸ਼ਟਰਪਤੀ ਤੇ ਦੋ ਸਦਨਾਂ ਤੋਂ ਮਿਲ ਕੇ ਬਣੇਗੀ ਜਿਨ੍ਹਾਂ ਦੇ ਨਾਉਂ ਕ੍ਰਮਵਾਰ ਰਾਜ-ਪਰਿਸ਼ਦ ਤੇ ਲੋਕ-ਸਭਾ ਹੋਣਗੇ।

ਰਾਜ-ਪਰਿਸ਼ਦ ਦੀ ਰਚਨਾ.

80. (1) ਰਾਜ-ਪਰਿਸ਼ਦ—

(ੳ) ਰਾਸ਼ਟਰਪਤੀ ਰਾਹੀਂ ਖੰਡ (3) ਦੇ ਉਪਬੰਧਾਂ ਦੇ ਅਨੁ-

ਸਾਰ ਨਾਮਜ਼ਦ[੩੩] ਕੀਤੇ ਜਾਣ ਵਾਲੇ ਬਾਰਾਂ ਮੈਂਬਰਾਂ[੬] ;ਅਤੇ

(ਅ) ਰਾਜਾਂ ਦੇ ਪ੍ਰਤਿਨਿਧੀਆਂ ਤੋਂ ਜੋ ਦੋ ਸੌ ਅਠੱਤੀ ਤੋਂ ਵੱਧ ਨਹੀਂ ਹੋਣਗੇ,

ਮਿਲ ਕੇ ਬਣੇਗੀ।

(੨) ਰਾਜ-ਪਰਿਸ਼ਦ ਵਿੱਚ ਰਾਜਾਂ ਦੇ ਪ੍ਰਤਿਨਿਧੀਆਂ ਰਾਹੀਂ ਭਰੇ ਜਾਣ ਵਾਲੀਆਂ ਥਾਵਾਂ ਦਾ ਵੰਡਵਾਰਾ ਚੌਥੀ ਅਨੁਸੂਚੀ ਵਿੱਚ ਦਿੱਤੇ ਉਸ ਬਾਰੇ ਉਪਬੰਧਾਂ ਦੇ ਅਨੁਸਾਰ ਹੋਵੇਗਾ।

(੩) ਖੰਡ (੧) ਦੇ ਉਪਖੰਡ (ੳ) ਦੇ ਅਧੀਨ ਰਾਸ਼ਟਰਪਤੀ ਰਾਹੀਂ ਨਾਮਜ਼ਦ ਕੀਤੇ ਜਾਣ ਵਾਲੇ ਮੈਂਬਰ ਅਜਿਹੇ ਪੁਰਖ[੧੪] ਹੋਣਗੇ ਜਿਨ੍ਹਾਂ ਨੂੰ ਨਿਮਨ ਤਰ੍ਹਾਂ ਦੇ ਵਿਸ਼ਿਆਂ ਦੇ ਬਾਰੇ ਵਿਸ਼ੇਸ਼ ਗਿਆਨ ਜਾਂ ਅਮਲੀ ਤਜਰਬਾ ਹੈ, ਅਰਥਾਤ :—

ਸਾਹਿੱਤ, ਵਿਗਿਆਨ, ਕਲਾ ਤੇ ਸਮਾਜਕ ਸੇਵਾ।

(੪) ਰਾਜ-ਪਰਿਸ਼ਦ ਲਈ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਹਰੇਕ ਰਾਜ ਦੇ ਪ੍ਰਤਿਨਿਧੀ ਉਸ ਰਾਜ ਦੀ ਵਿਧਾਨ-ਸਭਾ ਦੇ ਚੁਣੇ[੭] ਮੈਂਬਰਾਂ ਰਾਹੀਂ ਅਨੁਪਾਤੀ ਪ੍ਰਤਿਨਿਧਤਾ ਕਾਇਦੇ ਅਨੁਸਾਰ ਇਕਹਰੀ ਬਦਲਵੀਂ ਵੋਟ ਨਾਲ ਚੁਣੇ ਜਾਣਗੇ।

(੫) ਰਾਜ-ਪਰਿਸ਼ਦ ਲਈ ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਰਾਜਾਂ ਦੇ ਪ੍ਰਤਿਨਿਧੀ ਅਜਿਹੇ ਢੰਗ ਨਾਲ ਚੁਣੇ ਜਾਣਗੇ ਜਿਹਾ ਕਿ ਸੰਸਦ ਕਨੂੰਨ[੪] ਰਾਹੀਂ ਮੁਕੱਰਰ ਕਰੇ।

ਲੋਕ-ਸਭਾ ਦੀ ਰਚਨਾ.

੮੧. (੧) (ੳ) ਖੰਡ (੨) ਦੇ ਅਤੇ ਅਨੁਛੇਦ ੮੨ ਤੇ ੩੩੧ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜਾਂ ਵਿੱਚ ਵੋਟ ਦੇਣ ਵਾਲਿਆਂ[੪੪] ਰਾਹੀਂ ਸਿੱਧੇ ਢੰਗ ਨਾਲ ਚੁਣੇ

ਭਾਗ ੫—ਸੰਘ—ਅਨੁ: ੮੧

ਮੈਂਬਰਾਂ੬ ਤਾਂ ਜ ਪੰਜ ਸੌ ਤੋਂ ਵੱਧ ਨਾ ਹੋਣ, ਮਿਲ ਕੇ ਲੋਕ-ਸਭਾ ਬਣੇਗੀ ।

(ਅ) ਉਪਖੰਡ (ੳ) ਦੇ ਪਰਯੋਜਨ ਲਈ ਭਾਰਤ ਦੇ ਰਾਜ ਪ੍ਰਾਦੇਸ਼ਕ ਚੋਣ-ਖੇਤਰਾਂ ਵਿੱਚ ਵੰਡੇ, ਜੁੱਟਬੰਧ ਕੀਤੇ ਜਾਂ ਬਣਾਏ ਜਾਣਗੇ ਅਤੇ ਹਰੇਕ ਅਜਿਹੇ ਚੋਣ-ਖੇਤਰਾਂ ਨੂੰ ਵੰਡ ਵਿੱਚ ਦਿੱਤੇ ਜਾਣ ਵਾਲੇ ਮੈਂਬਰਾਂ ਦੀ ਗਿਣਤੀ ਇਸ ਤਰ੍ਹਾਂ ਨਿਸਚਤ ਕੀਤੀ ਜਾਵੇਗੀ ਜਿਸ ਨਾਲ ਕਿ ਇਹ ਸੁਨਿਸ਼ਚਤ ਰਹੇ ਕਿ ਹਰ ੭,੫੦,੦੦੦ ਦੀ ਵਸੋਂ ਪਿੱਛੇ ਇੱਕ ਤੋਂ ਘੱਟ ਮੈਂਬਰ ਅਤੇ ਹਰ ੫,੦੦,੦੦੦ ਦੀ ਵਸੋਂ ਲਈ ਇੱਕ ਤੋਂ ਵੱਧ ਮੈਂਬਰ ਨਹੀਂ ਹੋਵੇਗਾ ।

(ੲ) ਹਰੇਕ ਪ੍ਰਾਦੇਸ਼ਕ ਚੋਣ-ਖੇਤਰ ਨੂੰ ਵੰਡ ਵਿੱਚ ਦਿੱਤੇ ਗਏ ਮੈਂਬਰਾਂ ਦੀ ਗਿਣਤੀ ਦਾ ਅਨੁਪਾਤ ਉਸ ਚੋਣ-ਖੇਤਰ ਦੀ ਅਜਿਹੀ ਅੰਤਮ ਪੂਰਬਲੀ ਜਨਗਣਨਾ ਵਿੱਚ, ਜਿਸ ਦੇ ਉਸ ਸਬੰਧੀ ਅੰਕੜੇ ਪਰਕਾਸ਼ਤ ਹੋ ਚੁੱਕੇ ਹਨ, ਨਿਸ਼ਚਤ ਕੀਤੀ ਗਈ ਵਸੋਂ ਨਾਲ, ਭਾਰਤ ਰਾਜਖੇਤਰ ਭਰ ਵਿੱਚ ਜਿੱਥੋਂ ਤੱਕ ਅਮਲੀ ਤੌਰ ਤੇ ਹੋ ਸਕੇ ਇੱਕੋ ਹੀ ਹੋਵੇਗਾ ।

(੨) ਭਾਰਤ ਰਾਜਖੇਤਰ ਵਿੱਚ ਦੇ, ਪਰ ਕਿਸੇ ਰਾਜ ਵਿਚ ਸ਼ਾਮਲ ਨਾ ਹੋਣ ਵਾਲੇ ਰਾਜਖੇਤਰਾਂ ਦੀ ਪ੍ਰਤਿਨਿਧਤਾ ਲੋਕ-ਸਭਾ ਵਿੱਚ ਅਜਿਹੀ ਹੋਵੇਗੀ ਜਿਹੀ ਕਿ ਸੰਸਦ ਕਨੂੰਨ[8] ਰਾਹੀਂ ਉਪਬੰਧਤ ਕਰੇ ।

(੩) ਹਰੇਕ ਜਨਗਣਨਾ ਦੀ ਸਮਾਪਤੀ ਉੱਤੇ ਲੋਕ-ਸਭਾ ਵਿੱਚ ਵੱਖ ਵੱਖ ਪ੍ਰਾਦੇਸ਼ਕ ਚੋਣ-ਖਤਰਾਂ ਦੀ ਪ੍ਰਤਿਨਿਧਤਾ ਦਾ ਅਜਿਹੀ ਪ੍ਰਾਧਿ-

## ਭਾਗ ੫—ਸੰਘ—ਅਨੁ: ੮੧-੯੩

ਕਾਰੀ ਰਾਹੀਂ ਅਜਿਹੇ ਢੰਗ ਨਾਲ ਤੇ ਅਜਿਹੀ ਮਿਤੀ ਤੋਂ ਪਰਭਾਵੀ ਹੋਣ ਲਈ ਮੜ ਸਮਾਯੋਜਨ ਕੀਤਾ ਜਾਵੇਗਾ ਜਿਹਾ ਕਿ ਸੰਸਦ ਕਨੂੰਨ[੪] ਰਾਹੀਂ ਨਿਸਚਤ ਕਰੇ :

ਐਪਰ[੧੧] ਅਜਿਹੇ ਮੁੜ ਸਮਾਯੋਜਨ ਤੋਂ ਲੋਕ-ਸਭਾ ਵਿੱਚ ਦੀ ਪ੍ਰਤਿਨਿਧਤਾ ਉੱਤੇ ਤਦ ਤੱਕ ਕੋਈ ਪਰਭਾਵ ਨਹੀਂ ਪਵੇਗਾ ਜਦ ਤੱਕ ਕਿ ਉਸ ਸਮੇਂ ਵਰਤਮਾਨ ਸਦਨ ਦਾ ਵਿਘਟਨ ਨਾ ਹੋ ਜਾਵੇ ।

ਭਾਗ (ੲ) ਵਿੱਚ ਦੇ ਰਾਜਾਂ ਅਤੇ ਰਾਜਾਂ ਤੋਂ ਛੁਟ ਹੋਰ ਰਾਜਖੇਤਰਾਂ ਦੀ ਪ੍ਰਤਿਨਿਧਤਾ ਦੇ ਬਾਰੇ ਉਚੇਚ ਉਪਬੰਧ.

੯੨. ਅਨੁਛੇਦ ੮੧ ਦੇ ਖੰਡ (੧) ਵਿੱਚ ਕਿਸੇ ਗਲ ਦੇ ਹੁੰਦਿਆਂ ਵੀ ਸੰਸਦ ਕਨੂੰਨ ਰਾਹੀਂ, ਲਕ-ਸਭਾ ਵਿੱਚ ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਕਿਸੇ ਰਾਜ ਦੇ, ਜਾਂ ਭਾਰਤ ਰਾਜਖੇਤਰ ਅੰਦਰਲੇ ਪਰ ਕਿਸੇ ਰਾਜ ਦੇ ਵਿੱਚ ਸ਼ਾਮਲ ਨਾ ਹੋਣ ਵਾਲੇ ਕਿਸੇ ਰਾਜਖੇਤਰਾਂ ਦੀ, ਪ੍ਰਤਿਨਿਧਤਾ ਦਾ ਉਸ ਖੰਡ ਵਿੱਚ ਉਪਬੰਧਤ ਆਧਾਰ ਜਾਂ ਢੰਗ ਤੋਂ ਵੱਖਰਾ ਉਪਬੰਧ ਕਰ ਸਕੇਗੀ ।

ਸੰਸਦ ਦੇ ਸਦਨਾਂ ਦੀ ਅਉਧ.

੯੩.(੧) ਰਾਜ-ਪਰਿਸ਼ਦ ਦਾ ਵਿਘਟਨ ਨਹੀਂ ਹੋਵੇਗਾ, ਪਰ ਉਸ ਦੇ ਮੈਂਬਰਾਂ[੬] ਵਿੱਚੋਂ ਜਿਤਨਾ ਹੋ ਸਕੇ, ਲਗ-ਭਗ ਇੱਕ ਤਿਹਾਈ, ਸੰਸਦ ਦੇ ਬਣਾਏ ਕਨੂੰਨ ਰਾਹੀਂ ਬਣਾਏ ਗਏ ਉਸ ਬਾਰੇ ਉਪਬੰਧਾਂ ਦੇ ਅਨੁਸਾਰ ਹਰੇਕ ਦੂਜੇ ਸਾਲ ਦੀ ਸਮਾਪਤੀ ਉੱਤੇ ਜਿਤਨੀ ਛੇਤੀ ਹੋ ਸਕੇ ਨਿਵਿਰਤ ਹੋ ਜਾਣਗੇ ।

(੨) ਲੋਕ-ਸਭਾ ਜੇ ਪਹਿਲੋਂ ਹੀ ਵਿਘਟਤ ਨਾ ਕਰ ਦਿੱਤੀ ਜਾਵੇ ਤਾਂ ਆਪਣੀ ਪਹਿਲੀ ਇੱਕਤਰਤਾ ਦੀ ਨਿਯੁਕਤ ਮਿਤੀ ਤੋਂ ਪੰਜ ਸਾਲ ਤੱਕ ਚਾਲੂ ਰਹੇਗੀ ਤੇ ਇਸ ਤੋਂ ਵਧ ਨਹੀਂ ਅਤੇ ਪੰਜ ਸਾਲ ਦੇ ਉਕਤ ਅਰਸੇ ਦੀ ਸਮਾਪਤੀ ਦਾ ਫਲ ਲੋਕ-ਸਭਾ ਦਾ ਵਿਘਟਨ ਹੋਵੇਗਾ :

ਐਪਰ ਉਕਤ ਅਰਸੇ ਨੂੰ, ਜਦ ਕਿ ਆਪਾਤ ਦੀ ਉਦਘੋਸ਼ਨਾ ਅਮਲ ਵਿਚ ਹੈ, ਸੰਸਦ, ਕਨੂੰਨ ਰਾਹੀਂ ਕਿਸੇ ਅਰਸੇ ਲਈ ਵਧਾ

## ਭਾਗ ੫—ਸੰਘ—ਅਨੁ: ੮੩-੮੫

ਸਕੇਗੀ ਜੋ ਇਕ ਵਾਰ ਇਕ ਸਾਲ ਤੋਂ ਵੱਧ ਵਿਸਤ੍ਰਿਤ ਨਹੀਂ ਹੋਵੇਗਾ। ਅਤੇ ਕਿਸੇ ਹਾਲਤ ਵਿਚ ਵੀ ਉਦਘੋਸ਼ਨਾ ਦੇ ਅਮਲ ਦਾ ਅੰਤ ਹੋ ਜਾਣ ਦੇ ਪਿਛੋਂ ਛੇ ਮਹੀਨੇ ਦੇ ਅਰਸੇ ਤੋਂ ਵਧ ਵਿਸਤ੍ਰਿਤ ਨਹੀਂ ਹੋਵੇਗਾ।

ਸੰਸਦ ਦੀ ਮੈਂਬਰੀ ਲਈ ਗੁਣ.

੮੪. ਕੋਈ ਪੁਰਖ[੧੪] ਸੰਸਦ ਵਿਚ ਦੀ ਕਿਸੇ ਥਾਂ ਨੂੰ ਭਰਨ ਲਈ ਚੁਣੇ ਜਾਣ ਲਈ ਗੁਣਵਾਨ ਨਾ ਹੋਵੇਗਾ, ਜਦ ਤੱਕ ਕਿ—

(ੳ) ਉਹ ਭਾਰਤ ਦਾ ਨਾਗਰਕ ਨਾ ਹੋਵੇ;

(ਅ) ਰਾਜ-ਪਰਿਸ਼ਦ ਦੀ ਥਾਂ ਲਈ ਘੱਟ ਤੋਂ ਘੱਟ ਤੀਹ ਸਾਲ ਦੀ ਉਮਰ ਦਾ, ਅਤੇ ਲੋਕ-ਸਭਾ ਦੀ ਥਾਂ ਲਈ ਘੱਟ ਤੋਂ ਘੱਟ ਪੰਝੀ ਸਾਲ ਦੀ ਉਮਰ ਦਾ, ਨਾ ਹੋਵੇ; ਅਤੇ

(ੲ) ਅਜਿਹੇ ਹੋਰ ਗੁਣ[੩੫] ਨਾ ਰੱਖਦਾ ਹੋਵੇ, ਜੋ ਕਿ ਇਸ ਬਾਰੇ ਸੰਸਦ ਦੇ ਬਣਾਏ ਕਨੂੰਨ[੪] ਰਾਹੀਂ ਜਾਂ ਅਧੀਨ ਮੁਕੱਰਰ ਕੀਤੇ ਜਾਣ।

ਸੰਸਦ ਦੇ ਇਜਲਾਸ, ਉਠਾਣ ਤੇ ਵਿਘਟਨ.

੮੫.(੧) ਸੰਸਦ ਦੇ ਸਦਨਾਂ ਨੂੰ ਹਰ ਸਾਲ ਘੱਟ ਤੋਂ ਘੱਟ ਦੋ ਵਾਰ ਇਕੱਤਰ ਹੋਣ ਲਈ ਬੁਲਾਇਆ[੩੬] ਜਾਵੇਗਾ ਅਤੇ ਉਨ੍ਹਾਂ ਦੇ ਇੱਕ ਇਜਲਾਸ ਦੀ ਅੰਤਲੀ ਬੈਠਕ ਅਤੇ ਅਗਲੇ ਇਜਲਾਸ ਦੀ ਪਹਿਲੀ ਬੈਠਕ ਲਈ ਨਿਯੁਕਤ ਮਿਤੀ ਦੇ ਵਿਚਕਾਰ ਛੇ ਮਹੀਨੇ ਦਾ ਫ਼ਰਕ ਨਹੀਂ ਹੋਵੇਗਾ।

(੨) ਖੰਡ (੧) ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਸ਼ਟਰ-ਪਤੀ ਸਮੇਂ ਸਮੇਂ ਸਿਰ—

(ੳ) ਸਦਨਾਂ ਨੂੰ ਜਾਂ ਕਿਸੇ ਸਦਨ ਨੂੰ ਅਜਿਹੇ ਸਮੇ ਅਤੇ ਜਗ੍ਹਾ ਤੇ ਜਿਹੀ ਉਹ ਉਚਿਤ ਸਮਝੇ, ਇਕੱਤਰਤਾ ਲਈ ਬੁਲਾ ਸਕੇਗਾ;

(ੳ) ਸਦਨਾਂ ਦਾ ਉਠਾਣ[੩੭] ਕਰ ਸਕੇਗਾ ;

(ਅ) ਲੋਕ-ਸਭਾ ਦਾ ਵਿਘਟਨ ਕਰ ਸਕੇਗਾ ।

ਸਦਨਾਂ ਨੂੰ ਸੰਬੋਧਨ ਕਰਨ ਤੇ ਸੰਦੇਸ਼ ਭੇਜਣ ਦਾ ਰਾਸ਼ਟਰਪਤੀ ਦਾ ਅਧਿਕਾਰ.

੮੬. (੧) ਸੰਸਦ ਦੇ ਕਿਸੇ ਇੱਕ ਸਦਨ ਨੂੰ, ਜਾਂ ਇਕੱਠੇ ਸਮਵੇਤ ਹੋਏ ਦੋਹਾਂ ਸਦਨਾਂ ਨੂੰ, ਰਾਸ਼ਟਰਪਤੀ ਸੰਬੋਧਤ ਕਰ ਸਕੇਗਾ ਅਤੇ ਇਸ ਪਰਯੋਜਨ ਲਈ ਮੈਂਬਰਾਂ ਦੀ ਹਾਜ਼ਰੀ ਦੀ ਲੋੜ ਕਰ ਸਕੇਗਾ ।

(੨) ਰਾਸ਼ਟਰਪਤੀ ਸੰਸਦ ਵਿੱਚ ਉਸ ਸਮੇਂ ਲੰਬਤ ਕਿਸੇ ਬਿਲ ਦੇ ਵਿਸ਼ੇ ਵਿੱਚ ਜਾਂ ਹੋਰ ਕਿਸੇ ਵਿਸ਼ੇ ਵਿੱਚ ਸੰਦੇਸ਼ ਸੰਸਦ ਦੇ ਕਿਸੇ ਸਦਨ ਨੂੰ ਭੇਜ ਸਕੇਗਾ ਅਤੇ ਜਿਸ ਸਦਨ ਨੂੰ ਕੋਈ ਸੰਦੇਸ਼ ਇਸ ਤਰ੍ਹਾਂ ਭੇਜਿਆ ਗਿਆ ਹੋਵੇ ਉਹ ਸਦਨ ਉਸ ਸੰਦੇਸ਼ ਰਾਹੀਂ ਲੋੜੀਂਦੇ ਵਿਚਾਰ ਕਰਨ ਯੋਗ ਵਿਸ਼ੇ ਉੱਤੇ ਜਿਤਨਾ ਸੌਖਪੂਰਬਕ ਛੇਤੀ ਤੋਂ ਛੇਤੀ ਹੋ ਸਕੇ ਵਿਚਾਰ ਕਰੇਗਾ ।

ਸੰਸਦ ਦੇ ਹਰੇਕ ਇਜਲਾਸ-ਆਰੰਭ ਤੇ ਰਾਸ਼ਟਰਪਤੀ ਦਾ ਉਚੇਚ ਅਭਿਭਾਖਣ.

੮੭. (੧) ਹਰੇਕ ਇਜਲਾਸ ਦੇ ਆਰੰਭ ਤੇ ਇਕੱਠੇ ਸਮਵੇਤ ਹੋਏ ਸੰਸਦ ਦੇ ਦੋਹਾਂ ਸਦਨਾਂ ਨੂੰ ਰਾਸ਼ਟਰਪਤੀ ਸੰਬੋਧਨ ਕਰੇਗਾ ਅਤੇ ਸੰਸਦ ਨੂੰ ਉਸ ਦੇ ਬੁਲਾਉਣ[੩੬] ਦਾ ਕਾਰਣ ਦੱਸੇਗਾ ।

(੨) ਹਰੇਕ ਸਦਨ ਦੀ ਪ੍ਰਕਿਰਿਆ ਦੇ ਵਿਨਿਯਮਨ ਕਰਨ ਵਾਲੇ ਨਿਯਮਾਂ ਤੋਂ ਅਜਿਹੇ ਅਭਿਭਾਖਣ ਵਿੱਚ ਹਵਾਲਾ ਦਿੱਤੇ ਵਿਸ਼ਿਆਂ ਦੀ ਚਰਚਾ ਵਾਸਤੇ ਸਮਾਂ ਰੱਖਣ ਲਈ, ਅਤੇ ਸਦਨ ਦੇ ਹੋਰ ਕੰਮ ਉੱਤੇ ਇਸ ਚਰਚਾ ਨੂੰ ਪਹਿਲ ਦੇਣ ਲਈ, ਉਪਬੰਧ ਕੀਤਾ ਜਾਵੇਗਾ ।

ਸਦਨਾਂ ਦੇ ਬਾਰੇ ਮੰਤਰੀਆਂ ਦੇ ਮਹਾਂ-ਨਿਆਂ-ਵਾਦੀਆਂ ਦੇ ਅਧਿਕਾਰ.

੮੮. ਭਾਰਤ ਦੇ ਹਰੇਕ ਮੰਤਰੀ ਤੇ ਮਹਾਂ ਨਿਆਂਵਾਦੀ ਨੂੰ ਅਧਿਕਾਰ ਹੋਵੇਗਾ ਕਿ ਉਹ ਕਿਸੇ ਵੀ ਸਦਨ ਵਿੱਚ, ਸਦਨਾਂ ਦੀ ਕਿਸੇ ਸੰਯੁਕਤ ਬੈਠਕ ਵਿੱਚ, ਅਤੇ ਸੰਸਦ ਦੀ ਕਿਸੇ ਸਮਿਤੀ[੩੮] ਵਿੱਚ ਜਿਸ ਵਿੱਚ ਉਸ ਦਾ ਨਾਉਂ ਮੈਂਬਰ[੬] ਦੇ ਰੂਪ ਵਿੱਚ ਦਿੱਤਾ ਗਿਆ ਹੋਵੇ, ਬੋਲੇ ਅਤੇ ਹੋਰ ਤਰ੍ਹਾਂ

## ਭਾਗ ੫—ਸੰਘ—ਅਨੁ: ੮੮-੯੦

ਕਾਰਵਾਈਆਂ ਵਿੱਚ ਹਿੱਸਾ ਲਵੇ, ਪਰ ਇਸ ਅਨੁਛੇਦ ਦੇ ਆਧਾਰ ਉੱਤੇ ਉਸ ਨੂੰ ਵੋਟ[੮] ਦੇਣ ਦਾ ਹੱਕ ਨਹੀਂ ਹੋਵੇਗਾ।

### ਸੰਸਦ ਦੇ ਅਫ਼ਸਰ

ਰਾਜ-ਪਰਿਸ਼ਦ ਦੇ ਸਭਾਪਤੀ ਤੇ ਉਪਸਭਾਪਤੀ.

੮੯. (੧) ਭਾਰਤ ਦਾ ਉਪਰਾਸ਼ਟਰਪਤੀ ਅਹੁਦੇ[੧੦] ਕਾਰਨ ਰਾਜ-ਪਰਸ਼ਿਦ ਦਾ ਸਭਾਪਤੀ ਹੋਵੇਗਾ।

(੨) ਰਾਜ-ਪਰਿਸ਼ਦ ਜਿਤਨੀ ਛੇਤੀ ਹੋ ਸਕੇ ਆਪਣੇ ਕਿਸੇ ਮੈਂਬਰ[੬] ਨੂੰ ਆਪਣਾ ਸਭਾਪਤੀ ਚੁਣੇਗੀ ਤੇ ਜਦੋਂ ਜਦੋਂ ਉਪਸਭਾਪਤੀ ਸਭਾ ਦਾ ਅਹੁਦਾ ਖਾਲੀ ਹੋਵੇ ਓਦੋਂ ਓਦੋਂ ਕਿਸੇ ਹੋਰ ਮੈਂਬਰ ਨੂੰ ਆਪਣਾ ਉਪਸਭਾਪਤੀ ਚੁਣੇਗੀ।

ਉਪਸਭਾਪਤੀ ਦੇ ਅਹੁਦੇ ਦਾ ਖਾਲੀ ਹੋਣਾ, ਪਦ-ਤਿਆਗ ਅਤੇ ਅਹੁਦੇ ਤੋਂ ਹਟਾਇਆ ਜਾਣਾ.

੯੦ ਰਾਜ-ਪਰਿਸ਼ਦ ਦੇ ਉਪਸਭਾਪਤੀ ਦੇ ਰੂਪ ਵਿਚ ਅਹੁਦਾ ਧਾਰਨ ਕਰਨ ਵਾਲਾ ਮੈਂਬਰ—

(ੳ) ਜੇ ਪਰਿਸ਼ਦ ਦਾ ਮੈਂਬਰ ਨਹੀਂ ਰਹਿੰਦਾ ਤਾਂ ਆਪਣਾ ਅਹੁਦਾ ਖਾਲੀ ਕਰ ਦੇਵੇਗਾ;

(ਅ) ਕਿਸੇ ਸਮੇਂ ਵੀ ਆਪਣੇ ਹਸਤਾਖਰੀ ਲੇਖ ਰਾਹੀਂ ਜੋ ਸਭਾਪਤੀ ਨੂੰ ਸੰਬੋਧਤ ਹੋਵੇਗਾ, ਆਪਣਾ ਅਹੁਦਾ ਤਿਆਗ ਸਕੇਗਾ; ਅਤੇ

(ੲ) ਪਰਿਸ਼ਦ ਦੇ ਉਸ ਸਮੇਂ ਕੁੱਲ ਮੈਂਬਰਾਂ ਦੀ ਬਹੁਸੰਮਤੀ ਨਾਲ ਪਾਸ ਹੋਏ ਪਰਿਸ਼ਦ ਦੇ ਮਤੇ[੧੯] ਰਾਹੀਂ ਆਪਣੇ ਅਹੁਦੇ ਤੋਂ ਹਟਾਇਆ ਜਾ ਸਕੇਗਾ:

ਐਪਰ[੧੧] ਖੰਡ (ੲ) ਦੇ ਪਰਯੋਜਨ ਲਈ ਕੋਈ ਮਤਾ ਤਦ ਤੱਕ ਪ੍ਰਸਤਾਵਤ ਨਹੀਂ ਕੀਤਾ ਜਾਵੇਗਾ ਜਦ ਤੱਕ ਕਿ ਉਸ ਮਤੇ ਦੇ ਪ੍ਰਸਤਾਵਤ

ਕਰਨ ਦੀ ਮਨਸ਼ਾ ਦੀ ਘੱਟ ਤੋਂ ਘੱਟ ਚੌਦਾਂ ਦਿਨ ਦੀ ਸੂਚਨਾ ਨਾ ਦੇ ਦਿੱਤੀ ਗਈ ਹੋਵੇ ।

ਉਪਸਭਾਪਤੀ ਜਾਂ ਹੋਰ ਪੁਰਖ ਦੀ, ਸਭਾਪਤੀ ਦੇ ਅਹੁਦੇ ਦੇ ਕਰਤੱਵਾਂ ਦੇ ਪਾਲਣ ਕਰਨ ਦੀ ਜਾਂ ਸਭਾਪਤੀ ਦੇ ਰੂਪ ਵਿੱਚ ਕਾਰਜ ਕਰਨ ਦੀ ਸ਼ਕਤੀ.

੯੧. (੧) ਜਦ ਕਿ ਸਭਾਪਤੀ ਦਾ ਅਹੁਦਾ ਖਾਲੀ ਹੋਵੇ, ਜਾਂ ਕਿਸੇ ਅਰਸੇ ਵਿੱਚ ਜਦ ਕਿ ਉਪਰਾਸ਼ਟਰਪਤੀ ਰਾਸ਼ਟਰਪਤੀ ਦੇ ਰੂਪ ਵਿੱਚ ਕੰਮ ਕਰ ਰਿਹਾ ਹੋਵੇ ਜਾਂ ਉਸ ਦੀਆਂ ਕਿਰਤੀਆਂ ਨੂੰ ਨਿਭਾ ਰਿਹਾ ਹੋਵੇ, ਤਦ ਉਪਸਭਾਪਤੀ ਜਾਂ, ਜੇ ਉਪਸਭਾਪਤੀ ਦਾ ਅਹੁਦਾ[੧੦] ਵੀ ਖਾਲੀ ਹੋਵੇ ਤਾਂ, ਰਾਜ-ਪਰਿਸ਼ਦ ਦਾ ਅਜਿਹਾ ਮੈਂਬਰ[੯] ਜਿਸ ਨੂੰ ਰਾਸ਼ਟਰਪਤੀ ਉਸ ਪਰ-ਯੋਜਨ ਲਈ ਨਿਯੁਕਤ ਕਰੇ, ਉਸ ਅਹੁਦੇ ਦੇ ਕਰਤੱਵਾਂ ਦਾ ਪਾਲਣ ਕਰੇਗਾ ।

(੨) ਰਾਜ-ਪਰਿਸ਼ਦ ਦੀ ਕਿਸੇ ਬੈਠਕ ਵਿੱਚ, ਸਭਾਪਤੀ ਦੀ ਗੈਰ ਹਾਜ਼ਰੀ ਵਿੱਚ ਉਪਸਭਾਪਤੀ, ਜਾਂ ਜ ਉਹ ਵੀ ਗੈਰਹਾਜ਼ਰ ਹੈ ਤਾਂ, ਅਜਿਹਾ ਪੁਰਖ[੧੪] ਜੋ ਪਰਿਸ਼ਦ ਦੀ ਪ੍ਰਕਿਰਿਆ ਦੇ ਨਿਯਮਾਂ ਰਾਹੀਂ ਨਿਸਚਤ ਕੀਤਾ ਜਾਵੇ, ਜਾਂ, ਜੇ ਅਜਿਹਾ ਕੋਈ ਪੁਰਖ ਹਾਜ਼ਰ ਨਹੀਂ ਹੈ ਤਾਂ, ਅਜਿਹਾ ਦੂਜਾ ਪੁਰਖ ਜਿਸ ਨੂੰ ਪਰਿਸ਼ਦ ਨਿਸਚਤ ਕਰੇ, ਸਭਾਪਤੀ ਦੇ ਰੂਪ ਵਿਚ ਕੰਮ ਕਰੇਗਾ ।

ਜਦ ਉਸ ਨੂੰ ਅਹੁਦੇ ਤੋਂ ਹਟਾਉਣ ਦਾ ਮਤਾ ਵਿਚਾਰ ਹੇਠਾਂ ਹੋਵੇ, ਤਦ ਸਭਾਪਤੀ ਜਾਂ ਉਪਸਭਾਪਤੀ ਪਰਧਾਨਗੀ ਨਹੀਂ ਕਰੇਗਾ.

੯੨. (੧) ਰਾਜ-ਪਰਿਸ਼ਦ ਦੀ ਕਿਸੇ ਬੈਠਕ ਵਿੱਚ, ਜਦ ਉਪ-ਰਾਸ਼ਟਰਪਤੀ ਨੂੰ ਉਸਦੇ ਅਹੁਦੇ ਤੋਂ ਹਟਾਉਣ ਲਈ ਮਤਾ[੧੯] ਵਿਚਾਰ ਹੇਠਾਂ ਹੋਵੇ ਤਦ ਸਭਾਪਤੀ ਜਾਂ ਜਦੋਂ ਉਪਸਭਾਪਤੀ ਨੂੰ ਆਪਣੇ ਅਹੁਦੇ ਤੋਂ ਹਟਾਉਣ ਦਾ ਕੋਈ ਮਤਾ ਵਿਚਾਰ ਹੇਠਾਂ ਹੋਵੇ ਤਦ ਉਪਸਭਾਪਤੀ, ਚਾਹੇ ਉਹ ਹਾਜ਼ਰ ਵੀ ਹੋਵੇ, ਪਰਧਾਨਗੀ[੩੯] ਨਹੀਂ ਕਰੇਗਾ ਅਤੇ ਅਨੁਛੇਦ ੯੧ ਦੇ ਖੰਡ (੨) ਦੇ ਉਪਬੰਧ ਉਸੇ ਰੂਪ ਵਿੱਚ ਅਜਿਹੀ ਹਰੇਕ ਬੈਠਕ ਦੇ ਸਬੰਧ ਵਿੱਚ ਲਾਗੂ ਹੋਣਗੇ ਜਿਸ ਵਿੱਚ ਕਿ ਉਹ ਉਸ ˜ ਸਬੰਧ ਵਿੱਚ

## ਭਾਗ ੫—ਸੰਘ—ਅਨੁ: ੯੨-੯੪

ਲਾਗੂ ਹੁੰਦੇ ਹਨ ਜਿਸ ਵਿੱਚੋਂ, ਕਿ ਸਭਾਪਤੀ ਜਾਂ ਉਪਸਭਾਪਤੀ, ਜਿਹੀ ਕਿ ਸੂਰਤ ਹੋਵੇ, ਗੈਰਹਾਜ਼ਰ ਹੈ ।

(੨) ਜਦ ਕਿ ਉਪਰਾਸ਼ਟਰਪਤੀ ਨੂੰ ਉਸ ਦੇ ਆਪਣੇ ਅਹੁਦੇ[੧੦] ਤੋਂ ਹਟਾਉਣ ਦਾ ਕੋਈ ਮਤਾ[੧੯] ਰਾਜ-ਪਰਿਸ਼ਦ ਵਿੱਚ ਵਿਚਾਰ ਹੇਠਾਂ ਹੋਵੇ ਤਦ ਸਭਾਪਤੀ ਨੂੰ ਪਰਿਸ਼ਦ ਵਿੱਚ ਬੋਲਣ ਅਤੇ ਕਿਵੇਂ ਹੋਰਵੇਂ ਉਸ ਦੀਆਂ ਕਾਰਵਾਈਆਂ ਵਿੱਚ ਹਿੱਸਾ ਲਣ ਦਾ ਅਧਿਕਾਰ ਹੋਵੇਗਾ ਪਰ ਅਨੁਛੇਦ ੧੦੦ ਵਿੱਚ ਕਿਸੇ ਗੱਲ ਦ ਹੁੰਦਿਆਂ ਵੀ ਅਜਿਹੇ ਮਤੇ ਉੱਤੇ, ਜਾਂ ਅਜਿਹੀਆਂ ਕਾਰਵਾਈਆਂ ਵਿੱਚ ਕਿਸੇ ਹਰ ਵਿਸ਼ੇ ਉਤੇ, ਵੋਟ[੯] ਦੇਣ ਦਾ ਬਿਲਕੁਲ ਹੱਕ ਨਹੀਂ ਹੋਵੇਗਾ ।

ਲੋਕ-ਸਭਾ ਦਾ ਅਧਿਅਖ ਜਾਂ ਉਪਅਧਿਅਖ.

੯੩. ਲੋਕ-ਸਭਾ ਜਿਤਨੀ ਛੇਤੀ ਹੋ ਸਕੇ ਆਪਣੇ ਦੋ ਮੈਂਬਰਾਂ[੬] ਨੂੰ ਕ੍ਰਮਵਾਰ ਆਪਣੇ ਅਧਿਅਖ ਤੇ ਉਪਅਧਿਅਖ ਚੁਣੇਗੀ ਅਤੇ ਜਦੋਂ ਜਦੋਂ ਅਧਿਅਖ ਜਾਂ ਉਪਅਧਿਅਖ ਦਾ ਅਹੁਦਾ ਖਾਲੀ ਹੋਵੇ ਓਦੋਂ ਓਦੋਂ ਸਭਾ ਕਿਸੇ ਹੋਰ ਮੈਂਬਰ ਨੂੰ ਅਧਿਅਖ ਜਾਂ ਉਪਅਧਿਅਖ, ਜਿਹੀ ਕਿ ਸੂਰਤ ਹੋਵੇ[੨੯], ਚੁਣੇਗੀ ।

ਅਧਿਅਖ ਤੇ ਉਪਅਧਿਅਖ ਦੇ ਅਹੁਦਿਆਂ ਦਾ ਖਾਲੀ ਹੋਣਾ, ਪਦ-ਤਿਆਗ ਅਤੇ ਅਹੁਦੇ ਤੋਂ ਹਟਾਇਆ ਜਾਣਾ.

੯੪. ਲੋਕ-ਸਭਾ ਦੇ ਅਧਿਅਖ ਜਾਂ ਉਪਅਧਿਅਖ ਦੇ ਰੂਪ ਵਿੱਚ ਅਹੁਦਾ ਧਾਰਣ ਕਰਨ ਵਾਲਾ ਮੈਂਬਰ—

(ੳ) ਜੇ ਲੋਕ-ਸਭਾ ਦਾ ਮੈਂਬਰ ਨਹੀਂ ਰਹਿੰਦਾ ਤਾਂ ਆਪਣਾ ਅਹੁਦਾ ਖਾਲੀ ਕਰ ਦੇਵੇਗਾ ;

(ਅ) ਕਿਸੇ ਸਮੇਂ ਵੀ ਆਪਣੇ ਹਸਤਾਖਰੀ ਲੇਖ ਰਾਹੀਂ ਜੋ ਉਪਅਧਿਅਖ ਨੂੰ ਸੰਬੋਧਤ ਹੋਵੇਗਾ ਜੇ ਉਹ ਮੈਂਬਰ ਅਧਿਅਖ ਹੈ, ਅਤੇ ਅਧਿਅਖ ਨੂੰ ਸੰਬੋਧਤ ਹੋਵੇਗਾ ਜੇ

## ਭਾਗ ੫—ਸੰਘ—ਅਨੁ: ੯੪-੯੫

ਉਹ ਮੈਂਬਰ ਉਪਅਧਿਅਖ ਹੈ, ਆਪਣਾ ਅਹੁਦਾ[੧੦] ਤਿਆਗ ਸਕੇਗਾ ; ਅਤੇ

(ੲ) ਲੋਕ-ਸਭਾ ਦੇ ਉਸ ਵੇਲੇ ਕੁਲ ਮੈਂਬਰਾਂ[੬] ਦੀ ਬਹੁਸੰਮਤੀ ਤੋਂ ਪਾਸ ਕੀਤੇ ਮਤੇ[੧੯] ਰਾਹੀਂ ਆਪਣੇ ਅਹੁਦੇ ਤੋਂ ਹਟਾਇਆ ਜਾ ਸਕੇਗਾ :

ਐਪਰ[੧੧] ਖੰਡ (ੲ) ਦੇ ਪਰਯੋਜਨ ਲਈ ਕੋਈ ਮਤਾ ਤਦ ਤੱਕ ਪ੍ਰਸਤਾਵਤ ਨਹੀਂ ਕੀਤਾ ਜਾਵੇਗਾ ਜਦ ਤੱਕ ਕਿ ਉਹ ਮਤੇ ਦੇ ਪ੍ਰਸਤਾਵਤ ਕਰਨ ਦੀ ਮਨਸ਼ਾ ਦੀ ਘੱਟ ਤੋਂ ਘੱਟ ਚੌਦਾਂ ਦਿਨਾਂ ਦੀ ਸੂਚਨਾ ਨਾ ਦੇ ਦਿੱਤੀ ਗਈ ਹੋਵੇ :

ਐਪਰ ਇਹ ਹੋਰ ਵੀ ਕਿ ਜਦ ਕਦੇ ਲੋਕ-ਸਭਾ ਨੂੰ ਵਿਘਟਤ ਕੀਤਾ ਜਾਵੇ ਤਾਂ ਵਿਘਟਨ ਦੇ ਪਿੱਛੋਂ ਹੋਣ ਵਾਲੀ ਲੋਕ-ਸਭਾ ਦੀ ਪਹਿਲੀ ਇਕੱਤਰਤਾ ਦੇ ਤੁਰਤ ਪਹਿਲੋਂ ਤੱਕ ਅਧਿਅਖ ਆਪਣੇ ਅਹੁਦੇ ਨੂੰ ਖਾਲੀ ਨਹੀਂ ਕਰੇਗਾ ।

ਅਧਿਅਖ ਦੇ ਅਹੁਦੇ ਦੇ ਕਰਤੱਵ ਪਾਲਣ ਦੀ ਜਾਂ ਉਪਅਧਿਅਖ ਦੇ ਰੂਪ ਵਿਚ ਕੰਮ ਕਰਨ ਦੀ, ਉਪਅਧਿਅਖ ਜਾਂ ਹੋਰ ਪੁਰਖ ਦੀ ਸ਼ਕਤੀ.

੯੫. (੧) ਜਦ ਕਿ ਅਧਿਅਖ ਦਾ ਅਹੁਦਾ ਖਾਲੀ ਹੋਵੇ, ਤਦ ਉਪਅਧਿਅਖ ਜਾਂ, ਜੇ ਉਪਅਧਿਅਖ ਦਾ ਅਹੁਦਾ[੩] ਵੀ ਖਾਲੀ ਹੋਵੇ ਤਾਂ, ਲੋਕ-ਸਭਾ ਦਾ ਅਜਿਹਾ ਮੈਂਬਰ, ਜਿਸ ਨੂੰ ਰਾਸ਼ਟਰਪਤੀ ਉਸ ਪਰਯੋਜਨ ਲਈ ਨਿਯੁਕਤ ਕਰੇ, ਉਸ ਅਹੁਦੇ ਦੇ ਕਰਤੱਵਾਂ ਦਾ ਪਾਲਣ ਕਰੇਗਾ ।

(੨) ਲੋਕ-ਸਭਾ ਦੀ ਕਿਸੇ ਬੈਠਕ ਤੋਂ ਅਧਿਅਖ ਦੀ ਗੈਰਹਾਜ਼ਰੀ ਵਿੱਚ ਉਪਅਧਿਅਖ ਜਾਂ ਜੇ ਉਹ ਵੀ ਗੈਰਹਾਜ਼ਰ ਹੋਵੇ ਤਾਂ ਅਜਿਹਾ ਪੁਰਖ[੧੪] ਜੋ ਸਭਾ ਦੀ ਪ੍ਰਕਿਰਿਆ ਦੇ ਨਿਯਮਾਂ ਨਾਲ ਨਿਸਚਤ ਕੀਤਾ ਜਾਵੇ, ਜਾਂ, ਜ ਅਜਿਹਾ ਕੋਈ ਪੁਰਖ ਹਾਜ਼ਰ ਨਾ ਹੋਵੇ ਤਾਂ, ਅਜਿਹਾ ਹੋਰ ਪੁਰਖ, ਜਿਸ ਨੂੰ ਸਭਾ ਨਿਸਚਤ ਕਰੇ, ਅਧਿਅਖ ਦੇ ਰੂਪ ਵਿੱਚ ਕੰਮ ਕਰੇਗਾ ।

## ਭਾਗ ੫—ਸੰਘ—ਅਨੁ: ੯੬-੯੮

ਜਦ ਉਸ ਦੇ ਅਹੁਦੇ ਤੋਂ ਹਟਾਉਣ ਦਾ ਮਤਾ ਵਿਚਾਰ ਹੇਠ ਹੋਵੇ ਤਦ ਅਧਿਅਖ ਜਾਂ ਉਪਅਧਿਅਖ ਲੋਕ-ਸਭਾ ਦੀ ਬੈਠਕ ਦੀ ਪਰਧਾਨਗੀ ਨਹੀਂ ਕਰੇਗਾ.

੯੬. (੧) ਲੋਕ-ਸਭਾ ਦੀ ਕਿਸੇ ਬੈਠਕ ਵਿੱਚ, ਜਦ ਅਧਿਅਖ ਨੂੰ ਆਪਣੇ ਅਹੁਦੇ[10] ਤੋਂ ਹਟਾਉਣ ਦਾ ਕੋਈ ਮਤਾ[19] ਵਿਚਾਰ ਹੇਠ ਹੋਵੇ ਤਦ ਅਧਿਅਖ, ਜਾਂ ਜੇ ਉਪਅਧਿਅਖ ਨੂੰ ਆਪਣੇ ਅਹੁਦੇ ਤੋਂ ਹਟਾਉਣ ਦਾ ਕੋਈ ਮਤਾ ਵਿਚਾਰ ਹੇਠ ਹੋਵੇ ਤਦ ਉਪਅਧਿਅਖ ਹਾਜ਼ਰ ਰਹਿਣ ਤੇ ਵੀ, ਪਰਧਾਨਗੀ ਨਹੀਂ ਕਰੇਗਾ ਅਤੇ ਅਨੁਛੇਦ ੯੫ ਦੇ ਖੰਡ (੨) ਦੇ ਉਪਬੰਧ ਉਸੇ ਰੂਪ ਵਿੱਚ ਅਜਿਹੀ ਹਰੇਕ ਬੈਠਕ ਦੇ ਸਬੰਧ ਵਿੱਚ ਲਾਗੂ ਹੋਣਗੇ ਜਿਸ ਵਿੱਚ ਕਿ ਉਹ ਉਸ ਬੈਠਕ ਦੇ ਸਬੰਧ ਵਿੱਚ ਲਾਗੂ ਹੁੰਦੇ ਹਨ, ਜਿਸ ਤੋਂ ਕਿ ਅਧਿਅਖ ਜਾਂ ਉਪਅਧਿਅਖ, ਜਿਹੀ ਕਿ ਸੂਰਤ ਹੋਵੇ[29], ਗੈਰਹਾਜ਼ਰ ਹੈ ।

(੨) ਜਦ ਕਿ ਅਧਿਅਖ ਨੂੰ ਆਪਣੇ ਅਹੁਦੇ ਤੋਂ ਹਟਾਉਣ ਦਾ ਕੋਈ ਮਤਾ ਲੋਕ-ਸਭਾ ਵਿੱਚ ਵਿਚਾਰ ਹੇਠ ਹੋਵੇ ਤਦ ਉਸ ਨੂੰ ਲੋਕ-ਸਭਾ ਵਿੱਚ ਬੋਲਣ ਅਤੇ ਹੋਰਵੇਂ ਉਸ ਦੀਆਂ ਕਾਰਵਾਈਆਂ ਵਿੱਚ ਹਿੱਸਾ ਲਣ ਦਾ ਅਧਿਕਾਰ ਹੋਵੇਗਾ ਅਤੇ ਅਨੁਛੇਦ ੧੦੦ ਵਿੱਚ ਕਿਸੇ ਗਲ ਦੇ ਹੁੰਦਿਆਂ ਵੀ ਅਜਿਹੇ ਮਤੇ ਤੇ, ਜਾਂ ਅਜਿਹੀਆਂ ਕਾਰਵਾਈਆਂ ਵਿੱਚ ਕਿਸੇ ਹੋਰ ਵਿਸ਼ੇ ਉਤੇ ਪਹਿਲੋਂ ਤਾਂ ਵੋਟ[8] ਦੇਣ ਦਾ ਹੱਕ ਹੋਵੇਗਾ ਪਰ ਵੋਟ ਬਰਾਬਰ ਹੋਣ ਦੀ ਹਾਲਤ ਵਿਚ ਨਹੀਂ ਹੋਵੇਗਾ ।

ਸਭਾਪਤੀ ਤੇ ਉਪਸਭਾਪਤੀ ਅਤੇ ਅਧਿਅਖ ਤੇ ਉਪਅਧਿਅਖ ਦੇ ਵੇਤਨ ਤੇ ਭੱਤੇ.

੯੭. ਰਾਜ-ਪਰਿਸ਼ਦ ਦੇ ਸਭਾਪਤੀ ਤੇ ਉਪਸਭਾਪਤੀ ਨੂੰ, ਅਤੇ ਲੋਕ-ਸਭਾ ਦੇ ਅਧਿਅਖ ਤੇ ਉਪਅਧਿਅਖ ਨੂੰ, ਅਜਿਹੇ ਵੇਤਨ ਤੇ ਭੱਤੇ, ਜਿਹੇ ਕ੍ਰਮਵਾਰ ਸੰਸਦ ਕਨੂੰਨ[4] ਰਾਹੀਂ ਨੀਯਤ ਕਰੇ, ਅਤੇ ਜਦ ਤੱਕ ਉਸ ਲਈ ਉਪਬੰਧ ਇਸ ਤਰ੍ਹਾਂ ਨਾ ਬਣੇ ਤਦ ਤਕ ਅਜਿਹੇ ਵੇਤਨ ਤੇ ਭੱਤੇ, ਜਿਹੇ ਕਿ ਦੂਜੀ ਅਨੁਸੂਚੀ ਵਿੱਚ ਦਰਜ ਹਨ, ਦਿੱਤੇ ਜਾਣਗੇ ।

ਸੰਸਦ ਦੀ ਸਕੱਤਰੇਤ.

੯੮. (੧) ਸੰਸਦ ਦੇ ਹਰੇਕ ਸਦਨ ਦਾ ਆਪਣਾ ਵੱਖਰਾ ਅਮਲਾ ਹੋਵੇਗਾ :

ਐਪਰ[11] ਇਸ ਖੰਡ ਦੀ ਕਿਸੇ ਗੱਲ ਦਾ ਇਹ ਅਰਥ ਨਹੀਂ ਕੀਤਾ

ਜਾਵੇਗਾ ਕਿ ਉਹ ਸੰਸਦ ਦੇ ਦਹਾਂ ਸਦਨਾਂ ਲਈ ਸਾਂਝੀਆਂ ਅਸਾਮੀਆਂ ਦੇ ਸਿਰਜਣ ਨੂੰ ਰੋਕਦੀ ਹੈ।

(੨) ਸੰਸਦ, ਕਨੂੰਨ[੪] ਰਾਹੀਂ, ਸੰਸਦ ਦੇ ਹਰੇਕ ਸਦਨ ਦੇ ਸਕੱਤਰੀ ਅਮਲੇ ਵਿੱਚ ਭਰਤੀ ਦੀ, ਅਤੇ ਨਿਯੁਕਤ ਪੁਰਖਾਂ[੧੪] ਦੀਆਂ ਸੇਵਾ ਦੀਆਂ ਸ਼ਰਤਾਂ ਦਾ, ਵਿਨਿਯਮਨ ਕਰ ਸਕੇਗੀ।

(੩) ਖੰਡ (੨) ਦੇ ਅਧੀਨ ਜਦ ਤੱਕ ਸੰਸਦ ਉਪਬੰਧ ਨਹੀਂ ਕਰਦੀ ਤਦ ਤੱਕ ਰਾਸ਼ਟਰਪਤੀ, ਲੋਕ ਸਭਾ ਦੇ ਅਧਿਅਖ ਨਾਲ, ਜਾਂ ਰਾਜ-ਪਰਿਸ਼ਦ ਦੇ ਸਭਾਪਤੀ ਨਾਲ, ਜਿਹੀ ਕਿ ਸੂਰਤ ਹੋਵੇ[੨੮], ਸਲਾਹ-ਮਸ਼ਵਰਾ ਕਰਕੇ ਲੋਕ-ਸਭਾ ਦੇ ਜਾਂ ਰਾਜ-ਪਰਿਸ਼ਦ ਦੇ ਸਕੱਤਰੀ ਅਮਲੇ ਵਿੱਚ ਭਰਤੀ ਦੀ, ਅਤੇ ਨਿਯੁਕਤ ਪੁਰਖਾਂ ਦੀ ਸੇਵਾ ਦੀਆਂ ਸ਼ਰਤਾਂ ਦੇ, ਵਿਨਿਯਮਨ ਲਈ ਨਿਯਮ ਬਣਾ ਸਕੇਗਾ ਅਤੇ ਇਸ ਤਰ੍ਹਾਂ ਬਣੇ ਕੋਈ ਨਿਯਮ ਉਕਤ ਖੰਡ ਦੇ ਅਧੀਨ ਬਣੇ ਕਿਸੇ ਕਨੂੰਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਹੀ ਪਰਭਾਵੀ ਹੋਣਗੇ।

## ਕਾਰਜ-ਸੰਚਾਲਨ

**ਮੈਂਬਰਾਂ ਵੱਲੋਂ ਸੌਂਹ ਜਾਂ ਪਰਤੱਗਿਆ.**

੯੯. ਸੰਸਦ ਦੇ ਹਰੇਕ ਸਦਨ ਦਾ ਹਰੇਕ ਮੈਂਬਰ[੬] ਆਪਣੀ ਥਾਂ ਸੰਭਾਲਣ ਤੋਂ ਪਹਿਲਾਂ, ਰਾਸ਼ਟਰਪਤੀ ਦੇ ਜਾਂ ਰਾਸ਼ਟਰਪਤੀ ਰਾਹੀਂ ਉਸ ਲਈ ਨਿਯੁਕਤ ਪੁਰਖ ਦੇ ਸਾਹਮਣੇ, ਤੀਜੀ ਅਨੁਸੂਚੀ ਵਿੱਚ ਇਸ ਪਰਯੋਜਨ ਲਈ ਦਿੱਤੇ ਹੋਏ ਫ਼ਾਰਮ ਦੇ ਅਨੁਸਾਰ, ਸੌਂਹ ਖਾਵੇਗਾ ਜਾਂ ਪਰਤਗਿਆ ਕਰੇਗਾ ਅਤੇ ਉਸ ਉੱਤੇ ਦਸਖਤ ਕਰੇਗਾ।

**ਸਦਨਾਂ ਵਿੱਚ ਵੋਟ ਦੇਣ, ਖਾਲੀ ਥਾਵਾਂ ਦੇ ਹੁੰਦਿਆਂ ਵੀ ਸਦਨਾਂ ਦੀ ਕਾਰਜ ਕਰਨ ਦੀ ਸ਼ਕਤੀ ਅਤੇ ਗਣਪੂਰਤੀ.**

੧੦੦. (੧) ਇਸ ਸੰਵਿਧਾਨ ਵਿੱਚ, ਹੋਰਵੇਂ ਉਪਬੰਧਤ ਹਾਲਤ ਨੂੰ ਛੱਡ ਕੇ ਕਿਸੇ ਸਦਨ ਦੀ ਕਿਸੇ ਬੈਠਕ ਵਿੱਚ ਜਾਂ ਸਦਨਾਂ ਦੀ ਸੰਯੁਕਤ ਬੈਠਕ ਵਿੱਚ ਸਭ ਸਵਾਲਾਂ ਦਾ ਨਿਸਚਤ ਕਰਨਾ, ਅਧਿਅਖ ਜਾਂ ਸਭਾਪਤੀ ਜਾਂ ਅਧਿਅਖ ਦੇ ਰੂਪ ਵਿੱਚ ਕਾਰਜ ਕਰਨ ਵਾਲੇ ਪੁਰਖ ਨੂੰ ਛੱਡ ਕੇ

## ਭਾਗ ੫—ਸੰਘ—ਅਨੁ: ੧੦੦

ਹਾਜ਼ਰ ਅਤੇ ਵੋਟ[੯] ਦੇਣ ਵਾਲੇ ਦੂਜੇ ਮੈਂਬਰਾਂ[੬] ਦੀ ਬਹੁਸੰਮਤੀ ਨਾਲ ਕੀਤਾ ਜਾਵੇਗਾ ।

ਸਭਾਪਤੀ ਜਾਂ ਅਧਿਅਖ ਜਾਂ ਉਸ ਦੇ ਰੂਪ ਵਿੱਚ ਕਾਰਜ ਕਰਨ ਵਾਲਾ ਪੁਰਖ[੧੪] ਪਹਿਲੋਂ ਤਾਂ ਵੋਟ ਨਹੀਂ ਦੇਵੇਗਾ, ਪਰ ਵੋਟ ਬਰਾਬਰ ਹੋਣ ਦੀ ਹਾਲਤ ਵਿੱਚ ਉਸ ਦਾ ਨਿਰਣਾਇਕ ਵੋਟ ਹੋਵੇਗਾ ਤੇ ਉਹ ਉਸ ਦੀ ਵਰਤੋਂ[੧] ਕਰੇਗਾ ।

(੨) ਮੈਂਬਰੀ ਵਿੱਚ ਕੋਈ ਖਾਲੀ ਥਾਂ[੨੫] ਹੋਣ ਤੇ ਵੀ ਸੰਸਦ ਦੇ ਕਿਸੇ ਸਦਨ ਨੂੰ ਕਾਰਜ ਕਰਨ ਦੀ ਸ਼ਕਤੀ ਹੋਵੇਗੀ, ਅਤੇ ਜੇ ਪਿੱਛੋਂ ਇਹ ਪਤਾ ਲੱਗੇ ਕਿ ਕੋਈ ਪੁਰਖ, ਜਿਸ ਨੂੰ ਅਜਿਹਾ ਕਰਨ ਦਾ ਹੱਕ ਨਹੀਂ ਸੀ, ਕਾਰਵਾਈਆਂ ਵਿੱਚ ਹਾਜ਼ਰ ਰਿਹਾ, ਉਸ ਨੇ ਵੋਟ ਦਿੱਤੀ ਜਾਂ ਹੋਰ ਤਰ੍ਹਾਂ ਨਾਲ ਹਿੱਸਾ ਲਿਆ, ਤਾਂ ਵੀ ਸੰਸਦ ਵਿੱਚ ਕੀਤੀ ਕੋਈ ਕਾਰਵਾਈ ਮੰਨ ਹੋਵੇਗੀ ।

(੩) ਜਦ ਤੱਕ ਸੰਸਦ ਕਨੂੰਨ[੪] ਰਾਹੀਂ ਹੋਰਵੇਂ ਉਪਬੰਧਤ ਨਾ ਕਰੇ ਤਦ ਤੱਕ ਸੰਸਦ ਦੇ ਹਰਕ ਸਦਨ ਦੀ ਇਕੱਤਰਤਾ ਗਠਤ ਕਰਨ ਲਈ ਗਣਪੂਰਤੀ ਸਦਨ ਦੇ ਮੈਂਬਰਾਂ ਦੀ ਕੁੱਲ ਗਿਣਤੀ ਦਾ ਦਸਵਾਂ ਹਿੱਸਾ ਹੋਵੇਗੀ ।

(੪) ਜੇ ਸਦਨ ਦੀ ਇਕੱਤਰਤਾ ਵਿੱਚ ਕਿਸੇ ਸਮੇਂ ਗਣਪੂਰਤੀ ਨਾ ਹਵੇ ਤਾਂ ਸਭਾਪਤੀ ਜਾਂ ਅਧਿਅਖ ਜਾਂ ਉਸ ਦੇ ਰੂਪ ਵਿੱਚ ਕਾਰਜ ਕਰਨ ਵਾਲੇ ਪੁਰਖ ਦਾ ਕਰਤੱਵ ਹੋਵੇਗਾ ਕਿ ਓਹ ਜਾਂ ਤਾਂ ਸਦਨ ਨੂੰ ਸਥਗਤ ਕਰ ਦੇਵੇ, ਜਾਂ ਇਕੱਤਰਤਾ ਨੂੰ ਤਦ ਤੱਕ ਲਈ ਨਿਲੰਬਤ ਕਰ ਦੇਵੇ ਜਦ ਤੱਕ ਕਿ ਗਣਪੂਰਤੀ ਨਾ ਹੋ ਜਾਵੇ ।

## ਭਾਗ ੫—ਸੰਘ—ਅਨੁ: ੧੦੧

## ਮੈਂਬਰਾਂ ਲਈ ਅਗੁਣ

ਥਾਵਾਂ ਦਾ ਖਾਲੀ ਹੋਣਾ.

੧੦੧. (੧) ਕੋਈ ਪੁਰਖ[੧੪] ਸੰਸਦ ਦੇ ਦੋਹਾਂ ਸਦਨਾਂ ਦਾ ਮੈਂਬਰ[੬] ਨਹੀਂ ਹੋਵੇਗਾ ਅਤੇ ਜਿਹੜਾ ਪੁਰਖ ਦੋਹਾਂ ਸਦਨਾਂ ਦਾ ਮੈਂਬਰ ਚੁਣਿਆ ਹੋਇਆ ਹੈ ਉਸ ਦੇ ਇਕ ਜਾਂ ਦੂਜੇ ਸਦਨ ਦੀ ਥਾਂ ਨੂੰ ਖਾਲੀ ਕਰਨ ਲਈ ਸੰਸਦ ਕਨੂੰਨ[੪] ਰਾਹੀਂ ਉਪਬੰਧ ਬਣਾਵੇਗੀ।

(੨) ਕੋਈ ਪੁਰਖ ਸੰਸਦ ਅਤੇ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ (ਅ) ਵਿੱਚ ਦਰਜ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ, ਇਨ੍ਹਾਂ ਦੋਹਾਂ, ਦਾ ਮੈਂਬਰ ਨਹੀਂ ਹੋਵੇਗਾ ਅਤੇ ਜੇ ਕੋਈ ਪੁਰਖ ਸੰਸਦ ਅਤੇ ਅਜਿਹੇ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ, ਇਨ੍ਹਾਂ ਦੋਹਾਂ, ਦਾ ਮੈਂਬਰ ਚੁਣ ਲਿਆ ਜਾਵੇ ਤਾਂ ਅਜਿਹੇ ਅਰਸੇ ਦੀ ਸਮਾਪਤੀ ਪਿੱਛੋਂ, ਜਿਹੜਾ ਰਾਸ਼ਟਰਪਤੀ ਰਾਹੀ ਬਣਾਏ ਗਏ ਨਿਯਮਾਂ ਵਿੱਚ ਦਰਜ ਹੋਵੇ, ਸੰਸਦ ਵਿੱਚ ਅਜਿਹੇ ਪੁਰਖ ਦੀ ਥਾਂ ਖਾਲੀ ਹੋ ਜਾਵੇਗੀ, ਜੇ ਉਸ ਨੇ ਰਾਜ ਦੇ ਵਿਧਾਨ-ਮੰਡਲ ਵਿਚਲੀ ਆਪਣੀ ਥਾਂ ਨੂੰ ਪਹਿਲਾਂ ਹੀ ਤਿਆਗ ਨਾ ਦਿੱਤਾ ਹੋਵੇ।

(੩) ਜੇ ਸੰਸਦ ਦੇ ਕਿਸੇ ਸਦਨ ਦਾ ਮੈਂਬਰ—

(ੳ) ਅਨੁਛੇਦ ੧੦੨ ਦੇ ਖੰਡ (੧) ਵਿੱਚ ਵਰਣਤ ਅਗੁਣਾਂ[੪੦] ਵਿਚੋਂ ਕਿਸੇ ਦਾ ਵੀ ਭਾਗੀ ਹੋ ਜਾਂਦਾ ਹੈ ; ਜਾਂ

(ਅ) ਸਭਾਪਤੀ ਜਾਂ ਅਧਿਅਖ, ਜਿਹੀ ਕਿ ਸੂਰਤ ਹੋਵੇ[੨੯], ਨੂੰ ਸੰਬੋਧਤ ਆਪਣੇ ਹਸਤਾਖਰੀ ਲੇਖ ਰਾਹੀਂ ਆਪਣੇ ਥਾਂ ਦਾ ਤਿਆਗ ਕਰ ਦਿੰਦਾ ਹੈ, ਤਾਂ ਅਜਿਹਾ ਹੋਣ ਤੇ ਉਸ ਦੀ ਥਾਂ ਖਾਲੀ ਹੋ ਜਾਵੇਗੀ।

(੪) ਜੇ ਸੰਸਦ ਦੇ ਕਿਸੇ ਸਦਨ ਦਾ ਮੈਂਬਰ ਸੱਠ ਦਿਨਾਂ ਦੇ

ਅਰਸੇ ਤੱਕ ਸਦਨ ਦੀ ਅਨੁੱਗਿਆ ਬਿਨਾਂ ਉਸ ਦੀਆਂ ਸਾਰੀਆਂ ਇਕੱਤਰਤਾਵਾਂ ਤੋਂ ਗੈਰਹਾਜ਼ਰ ਰਹੇ ਤਾਂ ਸਦਨ ਉਸ ਦੀ ਥਾਂ ਨੂੰ ਖਾਲੀ ਏਲਾਨ ਕਰ ਸਕੇਗੀ :

ਐਪਰ[11] ਸੱਠ ਦਿਨ ਦੇ ਉਕਤ ਅਰਸੇ ਦੇ ਗਿਣਨ ਵਿੱਚ ਕਿ ਅਜਿਹੇ ਅਰਸੇ ਨੂੰ ਸਮਿਲਤ ਨਹੀਂ ਕੀਤਾ ਜਾਵੇਗਾ ਜਿਸ ਵਿੱਚ ਸਦਨ ਦਾ ਉਠਾਣ[32] ਹੋਇਆ ਹੈ, ਜਾਂ ਲਗਾਤਾਰ ਚਾਰ ਤੋਂ ਵੱਧ ਦਿਨਾਂ ਲਈ ਸਥਗਤ ਰਿਹਾ ਹੈ ।

ਮੈਂਬਰੀ ਲਈ ਅਗੁਣ.

੧੦੨. (੧) ਕੋਈ ਪੁਰਖ[14] ਸੰਸਦ ਦੇ ਕਿਸੇ ਸਦਨ ਦਾ ਮੈਂਬਰ ਚੁਣਿਆ ਜਾਣ ਲਈ ਤੇ ਮੈਂਬਰ ਹੋਣ ਲਈ ਅਗੁਣੀ ਹੋਵੇਗਾ—

(ੳ) ਜੇ ਉਸ ਨੇ ਭਾਰਤ ਸਰਕਾਰ ਦੇ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ, ਅਜਿਹੇ ਅਹੁਦੇ ਨੂੰ ਛੱਡ ਕੇ ਜਿਸ ਨੂੰ ਧਾਰਣ ਕਰਨ ਵਾਲੇ ਦਾ ਅਗੁਣੀ ਹੋਣਾ ਸੰਸਦ ਨੇ ਕਨੂੰਨ[4] ਰਾਹੀਂ ਏਲਾਨ ਕੀਤਾ ਹੈ, ਕੋਈ ਹੋਰ ਲਾਭ ਦਾ ਅਹੁਦਾ[10] ਧਾਰਣ ਕੀਤਾ ਹੋਇਆ ਹੈ ;

(ਅ) ਜੇ ਉਹ ਵਿਗੜ-ਚਿੱਤ ਹੈ ਅਤੇ ਕਿਸੇ ਸਕਤਵਾਨ[41] ਅਦਾਲਤ[12] ਦਾ ਅਜਿਹਾ ਏਲਾਨ ਮੌਜੂਦ ਹੈ ;

(ੲ) ਜੇ ਉਹ ਕੋਈ ਅਮੁਕਤ ਦਿਵਾਲੀਆ ਹੈ ;

(ਸ) ਜੇ ਉਹ ਭਾਰਤ ਦਾ ਨਾਗਰਕ ਨਹੀਂ ਹੈ ਜਾਂ ਕਿਸੇ ਬਦੇਸ਼ੀ ਰਾਜ ਦੀ ਨਾਗਰਕਤਾ ਨੂੰ ਆਪਣੀ ਮਰਜ਼ੀ ਨਾਲ ਹਾਸਲ ਕਰ ਚੁਕਿਆ ਹੈ, ਜਾਂ ਕਿਸੇ ਬਦੇਸ਼ੀ ਰਾਜ ਦੇ ਪਰਤੀ ਨਿਸ਼ਠਾ ਜਾਂ ਅਨੁਸ਼ਕਤੀ ਨੂੰ ਕਬੂਲ ਕੀਤਾ ਹੋਇਆ ਹੈ ;

(ਹ) ਜੇ ਉਹ ਸੰਸਦ ਦੇ ਬਣਾਏ ਕਿਸੇ ਕਨੂੰਨ ਰਾਹੀਂ ਜਾਂ ਅਧੀਨ ਇਸ ਤਰ੍ਹਾਂ ਅਗੁਣੀ ਕਰ ਦਿੱਤਾ ਗਿਆ ਹੈ ।

## ਭਾਗ ੫—ਸੰਘ—ਅਨੁ: ੧੦੨-੧੦੫

(੨) ਇਸ ਅਨੁਛੇਦ ਦੇ ਪਰਯੋਜਨਾਂ ਲਈ ਕੋਈ ਪੁਰਖ[੧੪] ਭਾਰਤ ਸਰਕਾਰ ਦੇ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਲਾਭ ਦਾ ਅਹੁਦਾ ਧਾਰਣ ਕਰਨ ਵਾਲਾ ਕੇਵਲ ਇਸ ਲਈ ਨਹੀਂ ਸਮਝਿਆ ਜਾਵੇਗਾ ਕਿ ਉਹ ਸੰਘ ਦਾ ਜਾਂ ਅਜਿਹੇ ਰਾਜ ਦਾ ਮੰਤਰੀ ਹੈ ।

ਮੈਂਬਰਾਂ ਦੇ ਅਗੁਣਾਂ ਸਬੰਧੀ ਸਵਾਲਾਂ ਤੇ ਫ਼ੈਸਲਾ.

੧੦੩. (੧) ਜੇ ਕੋਈ ਸਵਾਲ ਉਠਦਾ ਹੈ ਕਿ ਸੰਸਦ ਦੇ ਕਿਸੇ ਸਦਨ ਦਾ ਮੈਂਬਰ ਅਨੁਛੇਦ ੧੦੨ ਦੇ ਖੰਡ (੧) ਵਿੱਚ ਵਰਣਤ ਅਗੁਣਾਂ[੪੦] ਦਾ ਭਾਗੀ ਹੋ ਗਿਆ ਹੈ ਜਾਂ ਨਹੀਂ ਤਾਂ ਉਹ ਸਵਾਲ ਫ਼ੈਸਲੇ ਲਈ ਰਾਸ਼ਟਰ-ਪਤੀ ਨੂੰ ਸੌਂਪਿਆ ਜਾਵੇਗਾ ਅਤੇ ਉਸ ਦਾ ਫ਼ੈਸਲਾ[੨੭] ਅੰਤਮ ਹੋਵੇਗਾ ।

(੨) ਅਜਿਹੇ ਕਿਸੇ ਸਵਾਲ ਉਤੇ ਫੈਸਲਾ ਦੇਣ ਤੋਂ ਪਹਿਲਾਂ ਰਾਸ਼ਟਰਪਤੀ ਚੋਣ-ਕਮਿਸ਼ਨ[੪੨] ਦੀ ਰਾਏ ਲਵੇਗਾ ਅਤੇ ਅਜਿਹੀ ਰਾਏ ਦੇ ਅਨੁਸਾਰ ਕੰਮ ਕਰੇਗਾ ।

ਅਨੁਛੇਦ ੯੯ ਦੇ ਅਧੀਨ ਸੌਂਹ ਲੈਣ ਜਾਂ ਪਰਤੱਗਿਆ ਕਰਨ ਤੋਂ ਪਹਿਲਾਂ ਜਾਂ ਗੁਣੀ ਨਾ ਹੁੰਦਿਆਂ ਜਾਂ ਅਗੁਣੀ ਕੀਤੇ ਜਾਣ ਤੇ ਬੈਠਣ ਤੇ ਵੋਟ ਦੇਣ ਲਈ ਡੰਨ.

੧੦੪. ਜੇ ਸਸਦ ਦੇ ਕਿਸੇ ਸਦਨ ਵਿੱਚ ਕੋਈ ਪੁਰਖ ਮੈਂਬਰ ਦੇ ਰੂਪ ਵਿੱਚ ਅਨੁਛੇਦ ੯੯ ਦੀਆਂ ਲੋੜਾਂ ਦੀ ਪੂਰਤੀ ਕਰਨ ਤੋਂ ਪਹਿਲਾਂ, ਜਾਂ ਇਹ ਜਾਣਦੇ ਹੋਏ ਕਿ ਮੈਂ ਉਸ ਦੀ ਮੈਂਬਰੀ ਲਈ ਗੁਣਵਾਨ ਨਹੀਂ ਹਾਂ ਜਾਂ ਅਗੁਣੀ ਕਰ ਦਿੱਤਾ ਗਿਆ ਹਾਂ ਜਾਂ ਸੰਸਦ ਰਾਹੀਂ ਬਣਾਏ ਕਿਸੇ ਕਨੂੰਨ[੪] ਦੇ ਉਪਬੰਧਾਂ ਰਾਹੀਂ ਉਸ ਨੂੰ ਅਜਿਹਾ ਕਰਨ ਤੋਂ ਪ੍ਰਤਿਸ਼ਿੱਧ ਕਰ ਦਿੱਤਾ ਗਿਆ ਹਾਂ, ਬੈਠਦਾ ਜਾਂ ਵੋਟ[੯] ਦਿੰਦਾ ਹੈ ਤਾਂ ਉਹ ਹਰ ਇਕ ਦਿਨ ਲਈ, ਜਦ ਕਿ ਉਹ ਇਸ ਤਰ੍ਹਾਂ ਬੈਠਦਾ ਹੈ ਜਾਂ ਵੋਟ ਦਿੰਦਾ ਹੈ, ਪੰਜ ਸੌ ਰੁਪਏ ਦੇ ਡੰਨ[੨੯] ਦਾ ਭਾਗੀ ਹੋਵੇਗਾ, ਜਿਹੜਾ ਸੰਘ ਨੂੰ ਦੇਣਯੋਗ ਰਿਣ ਦੇ ਰੂਪ ਵਿੱਚ ਵਸੂਲ ਹੋਵੇਗਾ ।

### ਸੰਸਦ ਤੇ ਉਸ ਦੇ ਮੈਂਬਰਾਂ ਦੀਆਂ ਸ਼ਕਤੀਆਂ, ਵਿਸ਼ੇਸ਼ ਅਧਿਕਾਰ ਤੇ ਉਨਮੁਕਤੀਆਂ ।

ਸੰਸਦ ਦੇ ਸਦਨਾਂ ਅਤੇ ਉਸ ਦੇ ਮੈਂਬਰਾਂ ਤੇ ਸਮਿਤੀਆਂ ਦੀਆਂ

੧੦੫. (੧) ਇਸ ਸੰਵਿਧਾਨ ਦੇ ਉਪਬੰਧਾਂ ਦੇ ਅਤੇ ਸੰਸਦ ਦੀ ਪ੍ਰਕਿਰਿਆ ਦੇ ਵਿਨਿਯਾਮਕ ਨਿਯਮਾਂ ਤੇ ਸਥਾਈ ਆਦੇਸ਼ਾਂ ਦੇ ਅਧੀਨ

## ਭਾਗ ੫—ਸੰਘ—ਅਨੁ: ੧੦੫-੧੦੬

ਰਹਿੰਦਿਆਂ ਸੰਸਦ ਵਿਚ ਵਾਕ-ਸੁਤੰਤਰਤਾ ਹੋਵੇਗੀ ।

ਸ਼ਕਤੀਆਂ, ਵਿਸ਼ੇਸ਼ ਅਧਿਕਾਰ ਆਦਿ.

(੨) ਸੰਸਦ ਜਾਂ ਉਸ ਦੀ ਕਿਸੇ ਸਮਿਤੀ ਵਿੱਚ ਆਖੀ ਹੋਈ ਕਿਸੇ ਗੱਲ ਜਾਂ ਦਿੱਤੀ ਹੋਈ ਕਿਸੇ ਵੋਟ[੯] ਦੇ ਬਾਰੇ ਵਿੱਚ ਸੰਸਦ ਦੇ ਕਿਸੇ ਮੈਂਬਰ[੬] ਦੇ ਵਿਰੁੱਧ ਕਿਸੇ ਅਦਾਲਤ[੧੨] ਵਿਚ ਕੋਈ ਕਾਰਵਾਈ ਨਹੀਂ ਚੱਲ ਸਕੇਗੀ ਤੇ ਨਾ ਕਿਸੇ ਪੁਰਖ ਦੇ ਵਿਰੁੱਧ, ਸੰਸਦ ਦੇ ਕਿਸੇ ਸਦਨ ਦੇ ਪ੍ਰਾਧਿਕਾਰ ਰਾਹੀਂ ਜਾਂ ਅਧੀਨ ਕਿਸੇ ਰਪੋਟ, ਪੱਤਰ, ਵੋਟਾਂ ਜਾਂ ਕਾਰਵਾਈਆਂ ਦੇ ਪਰਕਾਸ਼ਨ ਦੇ ਬਾਰੇ ਇਸਤਰ੍ਹਾਂ ਦੀ ਕੋਈ ਕਾਰਵਾਈ ਚਲ ਸਕੇਗੀ ।

(੩) ਹੋਰ ਗੱਲਾਂ ਵਿੱਚ ਸੰਸਦ ਦੇ ਹਰੇਕ ਸਦਨ ਦੀਆਂ ਅਤੇ ਹਰੇਕ ਸਦਨ ਦੇ ਮੈਂਬਰਾਂ ਤੇ ਸਮਿਤੀਆਂ[੩੯] ਦੀਆਂ ਸ਼ਕਤੀਆਂ, ਵਿਸ਼ੇਸ਼ ਅਧਿਕਾਰ ਤੇ ਉਨਮੁਕਤੀਆਂ ਅਜਿਹੀਆਂ ਹੋਣਗੀਆਂ, ਜਿਹੀਆਂ ਕਿ ਸੰਸਦ ਸਮੇਂ ਸਮੇਂ ਤੇ ਕਨੂੰਨ[੪] ਰਾਹੀਂ ਪਰਿਭਾਸ਼ਤ ਕਰੇ, ਅਤੇ ਜਦ ਤੱਕ ਇਸ ਤਰ੍ਹਾਂ ਪਰਿ-ਭਾਸ਼ਤ ਨਹੀਂ ਕੀਤੀਆਂ ਜਾਂਦੀਆਂ, ਤਦ ਤੱਕ ਉਹੀ ਹੋਣਗੀਆਂ ਜਿਹੜੀਆਂ ਇਸ ਸੰਵਿਧਾਨ ਦੇ ਪ੍ਰਾਰੰਭ ਉਤੇ ਇੰਗਲਿਸਤਾਨ ਦੀ ਪਾਰਲੀਮੈਂਟ ਦੇ ਹਾਊਸ ਆਫ਼ ਕਾਮਨਜ਼ ਦੀਆਂ ਅਤੇ ਉਸ ਦੇ ਮੈਂਬਰਾਂ ਤੇ ਸਮਿਤੀਆਂ ਦੀਆਂ ਹਨ ।

(੪) ਜਿਨ੍ਹਾਂ ਪੁਰਖਾਂ[੧੪] ਨੂੰ ਇਸ ਸੰਵਿਧਾਨ ਦੇ ਆਧਾਰ ਤੇ ਸੰਸਦ ਦੇ ਕਿਸੇ ਸਦਨ ਜਾਂ ਉਸ ਦੀ ਕਿਸੇ ਸਮਿਤੀ ਵਿੱਚ ਬੋਲਣ ਦਾ, ਜਾਂ ਹੋਰ ਤਰ੍ਹਾਂ ਉਸ ਦੀਆਂ ਕਾਰਵਾਈਆਂ ਵਿੱਚ ਹਿੱਸਾ ਲੈਣ ਦਾ, ਅਧਿਕਾਰ ਹੈ ਉਨ੍ਹਾਂ ਦੇ ਸਬੰਧ ਵਿੱਚ ਖੰਡ (੧),(੨) ਤੇ (੩) ਦੇ ਉਪਬੰਧ ਉਸੇ ਤਰ੍ਹਾਂ ਲਾਗੂ ਹੋਣਗੇ ਜਿਸ ਤਰ੍ਹਾਂ ਉਹ ਸੰਸਦ ਦੇ ਮੰਬਰਾਂ ਦੇ ਸਬੰਧ ਵਿੱਚ ਲਾਗੂ ਹਨ ।

ਮੈਂਬਰਾਂ ਦੇ ਵੇਤਨ ਤੇ ਭੱਤੇ.

੧੦੬. ਸੰਸਦ ਦੇ ਹਰੇਕ ਸਦਨ ਦੇ ਮੈਂਬਰਾਂ ਨੂੰ ਅਜਿਹੇ ਵੇਤਨ ਤੇ ਭੱਤਿਆਂ ਦੇ, ਜਿਨ੍ਹਾਂ ਨੂੰ ਸੰਸਦ ਕਨੂੰਨ ਰਾਹੀਂ ਸਮੇਂ ਸਮੇਂ ਤੇ, ਨਿਸ਼ਚਤ

ਕਰੇ, ਅਤੇ ਜਦ ਤੱਕ ਉਸ ਬਾਰੇ ਉਪਬੰਧ ਇਸਤਰ੍ਹਾਂ ਨਹੀਂ ਬਣਾਇਆ ਜਾਂਦਾ ਤਦ ਤੱਕ ਅਜਿਹੇ ਭੱਤੇ ਅਜਿਹੇ ਦਰਾਂ ਤੇ ਅਤੇ ਅਜਿਹੀਆਂ ਸ਼ਰਤਾਂ ਉਤੇ, ਜਿਹੀਆਂ ਕਿ ਭਾਰਤ ਡੋਮੀਨੀਅਨ ਦੀ ਸੰਵਿਧਾਨ-ਸਭਾ ਦੇ ਮੈਂਬਰਾਂ੬ ਨੂੰ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਲਾਗੂ ਸਨ, ਵਸੂਲ ਕਰਨ ਦਾ ਹੱਕ ਹੋਵੇਗਾ ।

## ਵਿਧਾਨ-ਪ੍ਰਕਿਰਿਆ

ਬਿਲਾਂ ਦੇ ਪੁਰਸਥਾਪਨ ਤੇ ਪਾਸ ਕਰਨ ਦੇ ਬਾਰੇ ਉਪਬੰਧ.

੧੦੭.(੧) ਧਨ-ਬਿਲਾਂ ਅਤੇ ਹੋਰ ਵਿੱਤ-ਬਿਲਾਂ ਦੇ ਬਾਰੇ ਅਨੁਛੇਦ ੧੦੯ ਤੇ ੧੧੭ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਕੋਈ ਬਿਲ ਸੰਸਦ ਰਾਹੀਂ ਤਦ ਤੱਕ ਪਾਸ[੪੩] ਹੋਇਆ ਨਹੀਂ ਸਮਝਿਆ ਜਾਵੇਗਾ ਜਦ ਤੱਕ ਕਿ, ਜਾਂ ਤਾਂ ਬਿਨਾਂ ਸੋਧ[੪੪] ਦੇ ਜਾਂ ਕੇਵਲ ਅਜਿਹੀਆਂ ਸੋਧਾਂ ਸਹਿਤ, ਜਿਹੜੀਆਂ ਦੋਹਾਂ ਸਦਨਾਂ ਰਾਹੀਂ ਸਵੀਕਾਰ ਕਰ ਲਈਆਂ ਗਈਆਂ ਹਨ, ਦੋਹਾ ਸਦਨਾਂ ਰਾਹੀਂ ਉਹ ਸਵੀਕਾਰ ਨਾ ਕਰ ਲਿਆ ਗਿਆ ਹੋਵੇ ।

(੩) ਸੰਸਦ ਵਿੱਚ ਲੰਬਤ ਬਿਲ ਸਦਨਾਂ ਦੇ ਉਠਾਣ ਦੇ ਕਾਰਣ ਬਤੀਤ ਨਹੀਂ ਜਾਵੇਗਾ ।

(੪) ਰਾਜ-ਪਰਿਸ਼ਦ ਵਿੱਚ ਲੰਬਤ ਬਿਲ, ਜਿਸ ਨੂੰ ਲਕ-ਸਭਾ ਨੇ ਪਾਸ ਨਹੀਂ ਕੀਤਾ ਹੈ, ਲੋਕ-ਸਭਾ ਦੇ ਵਿਘਟਨ ਉਤੇ ਬਤੀਤ ਨਹੀਂ ਜਾਵੇਗਾ ।

(੫) ਕੋਈ ਬਿਲ, ਜਿਹੜਾ ਲੋਕ-ਸਭਾ ਵਿੱਚ ਪਾਸ ਹੋ ਕੇ ਰਾਜ-ਪਰਿਸ਼ਦ ਵਿੱਚ ਲੰਬਤ ਹੈ, ਅਨੁਛੇਦ ੧੦੮ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਲੋਕ-ਸਭਾ ਦੇ ਵਿਘਟਨ ਉਤੇ ਬਤੀਤ ਜਾਵੇਗਾ ।

ਕੁਝ ਹਾਲਤਾਂ ਵਿੱਚ ਦੋਹਾਂ ਸਦਨਾਂ ਦੀ ਸੰਯੁਕਤ ਬੈਠਕ.

੧੦੮.(੧) ਜੇ ਕਿਸੇ ਬਿਲ ਦੇ ਇਕ ਸਦਨ ਵਿਚ ਪਾਸ ਹੋਣ ਅਤੇ ਦੂਜੇ ਸਦਨ ਨੂੰ ਪਹੁੰਚਾਏ ਜਾਣ ਪਿੱਛੋਂ—

ਭਾਗ ੫—ਸੰਘ—ਅਨੁ: ੧੦੮

(ੳ) ਦੂਜੇ ਸਦਨ ਰਾਹੀਂ ਉਹ ਬਿਲ ਅਸਵੀਕਾਰ ਕਰ ਦਿੱਤਾ ਜਾਂਦਾ ਹੈ; ਜਾਂ

(ਅ) ਬਿਲ ਵਿੱਚ ਕੀਤੀਆਂ ਜਾਣ ਵਾਲੀਆਂ ਸੋਧਾਂ[੪੪] ਤੇ ਦੋਵੇਂ ਸਦਨ ਅੰਤਮ ਰੂਪ ਵਿੱਚ ਅਸਹਿਮਤ ਹੋ ਚੁੱਕੇ ਹਨ; ਜਾਂ

(ੲ) ਬਿਲ-ਪਰਾਪਤੀ ਦੀ ਮਿਤੀ ਤੋਂ,ਬਿਨਾਂ ਇਸ ਨੂੰ ਪਾਸ[੪੩] ਕੀਤੇ, ਦੂਜੇ ਸਦਨ ਨੂੰ ਛੇ ਮਹੀਨੇ ਤੋਂ ਵੱਧ ਬੀਤ ਚੁੱਕੇ ਹਨ,

ਤਾਂ ਲੋਕ-ਸਭਾ ਦੇ ਵਿਘਟਨ ਦੇ ਕਾਰਣ ਜੇ ਬਿਲ ਬਤੀਤ ਨਹੀਂ ਗਿਆ ਤਾਂ ਬਿਲ ਉਤੇ ਸੋਚ-ਵਿਚਾਰ ਕਰਨ ਤੇ ਰਾਇ ਦੇਣ ਦੇ ਪਰਯੋਜਨ ਲਈ ਸੰਯੁਕਤ ਬੈਠਕ ਵਿੱਚ ਇਕੱਤਰ ਹੋਣ ਲਈ ਬੁਲਾਵੇ[੪੫] ਦੀ ਮਨਸ਼ਾ ਦੀ ਅਧਿਸੂਚਨਾ ਸਦਨਾਂ ਨੂੰ, ਜੇ ਉਹ ਬਠਕ ਵਿੱਚ ਹਨ ਤਾਂ ਸੰਦੇਸ਼ ਰਾਹੀਂ, ਜਾਂ ਜੇ ਬੈਠਕ ਵਿੱਚ ਨਹੀਂ ਹਨ ਤਾਂ ਲੋਕ-ਅਧਿਸੂਚਨਾ ਰਾਹੀਂ, ਰਾਸ਼ਟਰ-ਪਤੀ ਦੇਵੇਗਾ:

ਐਪਰ[੧੧] ਇਸ ਖੰਡ ਵਿੱਚ ਦੀ ਕੋਈ ਗੱਲ ਕਿਸੇ ਧਨ-ਬਿਲ ਉਤੇ ਲਾਗੂ ਨਹੀਂ ਹੋਵੇਗੀ।

(੨) ਅਜਿਹੇ ਕਿਸੇ ਛੇ ਮਹੀਨੇ ਦੇ ਅਰਸੇ ਦੇ ਗਿਣਨ ਵਿੱਚ, ਜਿਸ ਦਾ ਖੰਡ (੧) ਵਿੱਚ ਹਵਾਲਾ ਦਿੱਤਾ ਗਿਆ ਹੈ, ਕਿਸੇ ਅਜਿਹੇ ਅਰਸੇ ਨੂੰ ਸਮਿਲਤ ਨਹੀਂ ਕੀਤਾ ਜਾਵੇਗਾ ਜਿਸ ਵਿੱਚ ਉਕਤ ਖੰਡ ਦੇ ਉਪਖੰਡ (ੲ) ਵਿੱਚ ਹਵਾਲਾ ਦਿੱਤੇ ਗਏ ਸਦਨ ਦਾ ਉਠਾਣ[੩੭] ਕੀਤਾ ਜਾਂ ਲਗਾਤਾਰ ਚਾਰ ਤੋਂ ਵਧੀਕ ਦਿਨਾਂ ਲਈ ਸਥਗਤ ਰਿਹਾ ਹੈ।

(੩) ਸਦਨਾਂ ਦੀ ਸੰਜਕਤ ਬੈਠਕ ਦੀ ਇਕੱਤਰਤਾ ਲਈ ਬੁਲਾਵੇ ਦੀ ਮਨਸ਼ਾ ਨੂੰ ਜਦ ਰਾਸ਼ਟਰਪਤੀ ਖੰਡ (੧) ਦੇ ਅਧੀਨ ਅਧਿਸੂਚਤ ਕਰ

ਚੁੱਕਿਆ ਹੋਵੇ, ਤਾਂ ਕੋਈ ਸਦਨ ਬਿਲ ਉਤੇ ਅੱਗੇ ਕਾਰਵਾਈ ਨਹੀਂ ਕਰੇਗਾ, ਪਰ ਰਾਸ਼ਟਰਪਤੀ ਅਧਿਸੂਚਨਾ ਦੀ ਮਿਤੀ ਦੇ ਪਿੱਛੋਂ ਕਿਸੇ ਸਮੇਂ ਸਦਨਾਂ ਨੂੰ ਅਧਿਸੂਚਨਾ ਵਿੱਚ ਦਰਜ ਪਰਯੋਜਨ ਲਈ ਸੰਯੁਕਤ ਬੈਠਕ ਵਿੱਚ ਇਕੱਤਰ ਹੋਣ ਲਈ ਬੁਲਾਵਾ[੪੫] ਦੇ ਸਕੇਗਾ ਅਤੇ ਜੇ ਉਹ ਅਜਿਹਾ ਕਰਦਾ ਹੈ ਤਾਂ ਸਦਨ ਉਸ ਅਨੁਸਾਰ ਇਕੱਤਰ ਹੋਣਗੇ ।

(੪) ਜੇ ਸਦਨਾਂ ਦੀ ਸੰਯੁਕਤ ਬੈਠਕ ਵਿੱਚ ਬਿਲ ਅਜਿਹੀਆਂ ਸੋਧਾਂ[੪੪] ਸਹਿਤ, ਜੇ ਕੋਈ ਹੋਣ, ਜਿਨ੍ਹਾਂ ਨੂੰ ਸੰਯੁਕਤ ਬੈਠਕ ਵਿੱਚ ਸਵੀਕਾਰ ਕਰ ਲਿਆ ਗਿਆ ਹੈ, ਦੋਹਾਂ ਸਦਨਾਂ ਦੇ ਹਾਜ਼ਰ ਤੇ ਵੋਟ ਦੇਣ ਵਾਲੇ ਕੁੱਲ ਮੈਂਬਰਾਂ[੬] ਦੀ ਬਹੁਸੰਮਤੀ ਨਾਲ ਪਾਸ[੪੩] ਹੋ ਜਾਂਦਾ ਹੈ, ਤਾਂ ਇਸ ਸੰਵਿਧਾਨ ਦੇ ਪਰਯੋਜਨਾਂ ਲਈ ਉਹ ਦੋਹਾਂ ਸਦਨਾਂ ਤੋਂ ਪਾਸ ਸਮਝਿਆ ਜਾਵੇਗਾ:

ਐਪਰ[੧੧] ਸੰਯੁਕਤ ਬੈਠਕ ਵਿਚ—

(ੳ) ਜੇ ਬਿਲ ਇੱਕ ਸਦਨ ਤੋਂ ਪਾਸ ਹੋ ਕੇ ਦੂਜੇ ਸਦਨ ਰਾਹੀਂ ਸੋਧਾਂ ਸਹਿਤ ਪਾਸ ਨਹੀਂ ਕੀਤਾ ਗਿਆ ਹੈ ਅਤੇ ਉਸ ਸਦਨ ਨੂੰ, ਜਿਸ ਵਿਚ ਉਹ ਅਰੰਭ ਹੋਇਆ ਸੀ ਪਰਤਾ ਦਿਤਾ ਗਿਆ ਹੈ ਤਾਂ ਅਜਿਹੀਆਂ ਸੋਧਾਂ ਦੇ ਬਿਨਾਂ (ਜੇ ਕੋਈ ਹੋਣ), ਜੋ ਕਿ ਬਿਲ ਦੇ ਪਾਸ ਹੋਣ ਵਿੱਚ ਦੇਰੀ ਦੇ ਕਾਰਣ ਜ਼ਰੂਰੀ ਹੋ ਗਈਆਂ ਹਨ, ਬਿਲ ਉਤੇ ਕੋਈ ਹੋਰ ਸੋਧ ਪ੍ਰਸਥਾਪਤ ਨਹੀਂ ਕੀਤੀ ਜਾਵੇਗੀ ।

(ਅ) ਜ ਬਿਲ ਇਸ ਤਰ੍ਹਾਂ ਪਾਸ ਕੀਤਾ ਤੇ ਪਰਤਾਇਆ ਜਾ ਚੁੱਕਿਆ ਹੈ ਤਾਂ ਬਿਲ ਉਤੇ ਕੇਵਲ ਅਜਿਹੀਆਂ ਸੋਧਾਂ ਜਿਹੜੀਆਂ ਕਿ ਉੱਪਰ ਦੱਸੀਆਂ ਹਨ, ਅਤੇ ਅਜਿਹੀਆਂ ਹੋਰ ਸੋਧਾਂ, ਜਿਹੜੀਆਂ ਉਨ੍ਹਾਂ ਵਿਸ਼ਿਆਂ ਨਾਲ ਸੁਸੰਗਤ

## ਭਾਗ ੫—ਸੰਘ—ਅਨੁ: ੧੦੮-੧੦੯

ਹਨ ਜਿਨ੍ਹਾਂ ਉਤੇ ਸਦਨਾਂ ਵਿੱਚ ਸਹਮਤੀ ਨਹੀਂ ਹੋਈ ਹੈ, ਪ੍ਰਸਥਾਪਤ ਕੀਤੀਆਂ ਜਾਣਗੀਆਂ;

ਤੇ ਪਰਧਾਨਗੀ[੩੯] ਕਰਨ ਵਾਲੇ ਪੁਰਖ[੧੪] ਦਾ ਫੈਸਲਾ[੨੭], ਕਿ ਇਸ ਖੰਡ ਦੇ ਅਧੀਨ ਕਿਹੜੀਆਂ ਸੋਧਾਂ ਪੇਸ਼ ਹੋਣ ਯੋਗ ਹਨ, ਅੰਤਮ ਹੋਵਗਾ।

(੫) ਸਦਨਾਂ ਨੂੰ ਸੰਯੁਕਤ ਬੈਠਕ ਵਿੱਚ ਇਕੱਤਰ ਹੋਣ ਲਈ ਬੁਲਾਵੇ ਦੇ ਮਨਸ਼ੇ ਦੀ ਰਾਸ਼ਟਰਪਤੀ ਦੀ ਅਧਿਸੂਚਨਾ ਤੋਂ ਪਿੱਛੋਂ ਭਾਵੇਂ ਲੋਕ-ਸਭਾ ਦਾ ਵਿਘਟਨ ਵਿਚਕਾਰ ਹੋ ਚੁੱਕਿਆ ਹੈ ਤਾਂ ਵੀ, ਇਸ ਅਨੁਛੇਦ ਦੇ ਅਧੀਨ ਸੰਯੁਕਤ ਬੈਠਕ ਹੋ ਸਕੇਗੀ ਤੇ ਉਸ ਵਿੱਚ ਬਿਲ ਪਾਸ[੪੩] ਹੋ ਸਕੇਗਾ।

ਧਨ-ਬਿਲਾਂ ਦੇ ਬਾਰੇ ਵਿਸ਼ੇਸ਼ ਪ੍ਰਕਿਰਿਆ.

੧੦੯. (੧) ਰਾਜ-ਪਰਿਸ਼ਦ ਵਿੱਚ ਧਨ-ਬਿਲ ਪ੍ਰਸਥਾਪਤ ਨਹੀਂ ਕੀਤਾ ਜਾਵੇਗਾ।

(੨) ਲੋਕ-ਸਭਾ ਤੋਂ ਪਾਸ ਹੋ ਜਾਣ ਪਿੱਛੋਂ, ਧਨ-ਬਿਲ ਰਾਜ-ਪਰਿਸ਼ਦ ਨੂੰ, ਉਸ ਦੀਆਂ ਸਫ਼ਾਰਸ਼ਾਂ ਲਈ ਪਹੁੰਚਾਇਆ ਜਾਵੇਗਾ ਅਤੇ ਰਾਜ-ਪਰਿਸ਼ਦ ਬਿਲ ਦੀ ਆਪਣੀ ਪਰਾਪਤੀ ਦੀ ਮਿਤੀ ਤੋਂ ਚੌਦਾਂ ਦਿਨਾਂ ਦੇ ਅਰਸੇ ਦੇ ਅੰਦਰ, ਬਿਲ ਨੂੰ ਆਪਣੀਆਂ ਸਫ਼ਾਰਸ਼ਾਂ ਸਹਿਤ ਲੋਕ-ਸਭਾ ਨੂੰ ਪਰਤਾ ਦੇਵੇਗੀ ਅਤੇ ਅਜਿਹਾ ਹੋਣ ਉਤੇ ਲੋਕ-ਸਭਾ ਰਾਜ-ਪਰਿਸ਼ਦ ਦੀਆਂ ਸਫ਼ਾਰਸ਼ਾਂ ਵਿੱਚੋਂ ਸਭ ਨੂੰ ਜਾਂ ਕਿਸੇ ਨੂੰ ਸਵੀਕਾਰ ਜਾਂ ਅਸਵੀਕਾਰ ਕਰ ਸਕੇਗੀ।

(੩) ਜੇ ਰਾਜ-ਪਰਿਸ਼ਦ ਦੀਆਂ ਸਫ਼ਾਰਸ਼ਾਂ ਵਿੱਚੋਂ ਕਿਸੇ ਨੂੰ ਲੋਕ-ਸਭਾ ਸਵੀਕਾਰ ਕਰ ਲੈਂਦੀ ਹੈ ਤਾਂ ਧਨ-ਬਿਲ ਰਾਜ-ਪਰਿਸ਼ਦ ਰਾਹੀਂ ਸਫ਼ਾਰਸ਼ ਕੀਤੇ ਗਏ ਅਤੇ ਲੋਕ-ਸਭਾ ਰਾਹੀਂ ਸਵੀਕਾਰ ਹੋਈਆਂ ਸੋਧਾਂ[੪੪] ਸਹਿਤ ਦੋਹਾਂ ਸਦਨਾਂ ਰਾਹੀਂ ਪਾਸ ਸਮਝਿਆ ਜਾਵੇਗਾ।

(੪) ਜੇ ਰਾਜ-ਪਰਿਸ਼ਦ ਦੀਆਂ ਸਫ਼ਾਰਸ਼ਾਂ ਵਿਚੋਂ ਕਿਸੇ ਨੂੰ ਵੀ ਲੋਕ-ਸਭਾ ਸਵੀਕਾਰ ਨਹੀਂ ਕਰਦੀ ਹੈ ਤਾਂ ਧਨ-ਬਿਲ, ਰਾਜ-ਪਰਿਸ਼ਦ ਰਾਹੀਂ

ਸਫ਼ਾਰਸ਼ ਕੀਤੀਆਂ ਗਈਆਂ ਸੋਧਾਂ[੪੪] ਵਿੱਚੋਂ ਕਿਸੇ ਦੇ ਬਿਨਾਂ, ਉਸ ਰੂਪ ਵਿੱਚ ਦੋਹਾਂ ਸਦਨਾਂ ਰਾਹੀਂ ਪਾਸ[੪੩] ਸਮਝਿਆ ਜਾਵੇਗਾ ਜਿਸ ਵਿੱਚ ਕਿ ਉਹ ਲੋਕ-ਸਭਾ ਰਾਹੀਂ ਪਾਸ ਕੀਤਾ ਗਿਆ ਸੀ।

(੫) ਜੇ ਲੋਕ-ਸਭਾ ਰਾਹੀਂ ਪਾਸ ਕੀਤਾ ਅਤੇ ਰਾਜ-ਪਰਿਸ਼ਦ ਨੂੰ ਉਸ ਦੀ ਸਫ਼ਾਰਸ਼ ਲਈ ਪਹੁੰਚਾਇਆ ਗਿਆ ਧਨ-ਬਿਲ ਉਕਤ ਚੌਦਾਂ ਦਿਨਾਂ ਦੇ ਅਰਸੇ ਅੰਦਰ ਲੋਕ-ਸਭਾ ਨੂੰ ਪਰਤਾਇਆ ਨਹੀਂ ਜਾਂਦਾ ਤਾਂ ਉਕਤ ਅਰਸੇ ਦੀ ਸਮਾਪਤੀ ਤੇ ਇਹ ਦਹਾ ਸਦਨਾਂ ਰਾਹੀਂ, ਉਸ ਰੂਪ ਵਿਚ ਪਾਸ ਸਮਝਿਆ ਜਾਵੇਗਾ ਜਿਸ ਵਿੱਚ ਲੋਕ-ਸਭਾ ਨੇ ਉਸ ਨੂੰ ਪਾਸ ਕੀਤਾ ਸੀ।

ਧਨ-ਬਿਲਾਂ ਦੀ ਪਰਿਭਾਸ਼ਾ.

੧੧੦. (੧) ਇਸ ਅਧਿਆਏ ਦੇ ਪਰਯੋਜਨਾਂ ਲਈ ਕੋਈ ਬਿਲ ਧਨ-ਬਿਲ ਸਮਝਿਆ ਜਾਵੇਗਾ ਜੇ ਉਸ ਵਿੱਚ ਹੇਠ ਲਿਖੇ ਵਿਸ਼ਿਆਂ ਵਿੱਚੋਂ ਸਾਰੇ ਜਾਂ ਕਿਸੇ ਨਾਲ ਸਬੰਧ ਰੱਖਣ ਵਾਲ ਉਪਬੰਧ ਹੀ ਸ਼ਾਮਲ ਹਨ, ਅਰਥਾਤ—

(ੳ) ਕਿਸੇ ਕਰ ਦਾ ਲਾਉਣਾ, ਅੰਤ ਕਰਨਾ, ਛੋਟ[੩੦], ਬਦਲਾਉਣ ਜਾਂ ਵਿਨਿਯਮਨ ;

(ਅ) ਭਾਰਤ ਸਰਕਾਰ ਰਾਹੀਂ ਧਨ ਹੁਧਾਰ ਲਣ ਦੀ ਜਾਂ ਕੋਈ ਗਰੰਟੀ[੪੬] ਦੇਣ ਦੀ, ਜਾਂ ਭਾਰਤ ਸਰਕਾਰ ਰਾਹੀਂ ਲਏ ਗਏ ਜਾਂ ਲਏ ਜਾਣ ਵਾਲੇ ਕਿਸੇ ਮਾਲੀ ਆਭਾਰਾਂ ਨਾਲ ਸਬੰਧਤ ਕਨੂੰਨ[੪] ਦੀ ਸੋਧ ਦਾ, ਵਿਨਿਯਮਨ ;

(ੲ) ਭਾਰਤ ਦੀ ਸੰਚਤ-ਨਿਧੀ ਜਾਂ ਅਚੇਤ-ਖਰਚ-ਨਿਧੀ[੪੭] ਦੀ ਅਭਿਰੱਖਿਆ; ਅਜਿਹੀ ਕਿਸੇ ਨਿਧੀ ਵਿੱਚ ਧਨ ਪਾਉਣਾ ਜਾਂ ਇਸ ਵਿਚੋਂ ਧਨ ਕੱਢਣਾ ;

## ਭਾਗ ੫—ਸੰਘ—ਅਨੁ: ੧੧੦

(ਸ) ਭਾਰਤ ਦੀ ਸੰਚਤ ਨਿਧੀ ਵਿਚੋਂ ਧਨ ਦਾ ਨਮਿਤੀਕਰਨ[੪੮];

(ਹ) ਕਿਸੇ ਖਰਚ ਨੂੰ ਭਾਰਤ ਦੀ ਸੰਚਤ ਨਿਧੀ ਉਤੇ ਪਾਇਆ ਖਰਚ[੪੯] ਐਲਾਨ ਕਰਨਾ ਜਾਂ ਅਜਿਹੇ ਕਿਸੇ ਖਰਚ ਦੀ ਰਕਮ[੫੦] ਵਧਾਉਣਾ;

(ਕ) ਭਾਰਤ ਦੀ ਸੰਚਤ ਨਿਧੀ ਦੇ ਜਾਂ ਭਾਰਤ ਦੇ ਲੋਕ-ਲੇਖ ਵਿੱਚ ਧਨ ਵਸੂਲ ਕਰਨਾ ਜਾਂ ਅਜਿਹ ਧਨ ਦੀ ਅਭਿਰਖਿਆ ਜਾਂ ਨਿਕਾਸੀ ਕਰਨਾ ਜਾਂ ਸੰਘ ਜਾਂ ਰਾਜ ਦੇ ਲੇਖਿਆਂ ਦੀ ਲੇਖਾ-ਪਰੀਖਿਆ ; ਜਾਂ

(ਖ) ਉਪਬੰਧ (ੳ) ਤੋਂ (ਕ) ਤਕ ਵਿੱਚ ਦਰਜ ਵਿਸ਼ਿਆਂ ਵਿਚੋਂ ਕਿਸੇ ਦਾ ਅਨੁਸ਼ੰਗਕ ਕੋਈ ਵਿਸ਼ਾ।

(੨) ਕੋਈ ਬਿਲ ਕੇਵਲ ਇਸ ਕਾਰਨ ਤੋਂ ਧਨ-ਬਿਲ ਨਹੀਂ ਸਮਝਿਆ ਜਾਵੇਗਾ ਕਿ ਉਹ ਜੁਰਮਾਨਿਆਂ ਜਾਂ ਦੂਜਿਆਂ ਅਰਥ-ਡੰਨਾਂ[੨੯] ਦੇ ਲਾਉਣ ਦਾ, ਜਾਂ ਲਸੰਸਾਂ ਲਈ ਫੀਸਾਂ ਦੀ, ਜਾਂ ਕੀਤੀਆਂ ਸੇਵਾਵਾਂ ਲਈ ਫੀਸਾਂ ਦੀ ਮੰਗ ਦਾ ਜਾਂ ਦੇਣ ਦਾ, ਉਪਬੰਧ ਕਰਦਾ ਹੈ, ਜਾਂ ਇਸ ਕਾਰਣ ਤੋਂ ਕਿ ਉਹ ਕਿਸੇ ਸਥਾਨਕ ਪ੍ਰਾਧਿਕਾਰੀ ਜਾਂ ਨਿਕਾਇਆਂ ਰਾਹੀਂ ਸਥਾਨਕ ਪਰਯੋਜਨਾਂ ਲਈ ਕਿਸੇ ਕਰ ਦੇ ਲਾਉਣ, ਅੰਤ ਕਰਨ, ਛੋਟ[੩੦] ਕਰਨ, ਬਦਲਣ ਜਾਂ ਵਿਨਿਯਮਨ ਦਾ ਉਪਬੰਧ ਕਰਦਾ ਹੈ।

(੩) ਜੇ ਇਹ ਸਵਾਲ ਉਠਦਾ ਹੈ ਕਿ ਕੋਈ ਬਿਲ ਧਨ-ਬਿਲ ਹੈ ਜਾਂ ਨਹੀਂ ਤਾਂ ਉਸ ਉਤੇ ਲੋਕ-ਸਭਾ ਦੇ ਅਧਿਅਖ ਦਾ ਫ਼ੈਸਲਾ[੨੭] ਅੰਤਮ ਹੋਵੇਗਾ।

(੪) ਅਨੁਛੇਦ ੧੦੯ ਦੇ ਅਧੀਨ ਜਦ ਧਨ-ਬਿਲ ਰਾਜ-ਪਰਿਸ਼ਦ ਨੂੰ ਭੇਜਿਆ ਜਾਂਦਾ ਹੈ ਅਤੇ ਜਦੋਂ ਉਹ ਅਨੁਛੇਦ ੧੧੧ ਦੇ ਅਧੀਨ ਅਨੁਮਤੀ ਲਈ ਰਾਸ਼ਟਰਪਤੀ ਅਗੇ ਰਖਿਆ ਜਾਂਦਾ ਹੈ ਤਦ ਹਰੇਕ ਧਨ-

## ਭਾਗ ੫—ਸੰਘ—ਅਨੁ: ੧੧੦-੧੧੨

ਬਿਲ ਉਤੇ ਲੋਕ-ਸਭਾ ਦੇ ਅਧਿਅਖ ਦੇ ਹਸਤਾਖਰ ਸਹਿਤ ਇਹ ਪਰਮਾਣ ਅੰਕਤ ਕੀਤਾ ਜਾਵੇਗਾ ਕਿ ਉਹ ਧਨ-ਬਿਲ ਹੈ।

ਬਿਲਾਂ ਉਤੇ ਅਨੁਮਤੀ.

੧੧੧. ਜਦ ਸੰਸਦ ਦੇ ਸਦਨਾਂ ਰਾਹੀਂ ਕੋਈ ਬਿਲ ਪਾਸ[੪੩] ਕਰ ਦਿੱਤਾ ਗਿਆ ਹੋਵੇ ਤਾਂ ਉਹ ਰਾਸ਼ਟਰਪਤੀ ਦੇ ਅੱਗੇ ਰੱਖਿਆ ਜਾਵੇਗਾ ਅਤੇ ਰਾਸ਼ਟਰਪਤੀ ਏਲਾਨ ਕਰੇਗਾ ਕਿ ਉਹ ਬਿਲ ਤੇ ਜਾਂ ਤਾਂ ਅਨੁਮਤੀ ਦਿੰਦਾ ਹੈ ਜਾਂ ਅਨੁਮਤੀ ਰੋਕ ਲੈਂਦਾ ਹੈ:

ਐਪਰ[੧੧] ਰਾਸ਼ਟਰਪਤੀ ਅਨੁਮਤੀ ਲਈ ਆਪਣੇ ਸਾਹਮਣੇ ਬਿਲ ਰੱਖੇ ਜਾਣ ਪਿਛੋਂ, ਜਿਤਨੀ ਛੇਤੀ ਹੋ ਸਕੇ, ਉਸ ਬਿਲ ਨੂੰ ਜੇ ਉਹ ਧਨ-ਬਿਲ ਨਹੀਂ ਹੈ ਸਦਨਾਂ ਨੂੰ ਸੰਦੇਸ਼ ਸਹਿਤ ਪਰਤਾ ਸਕੇਗਾ ਕਿ ਉਹ ਉਸ ਬਿਲ ਤੇ ਜਾਂ ਉਸ ਦੇ ਕਿਸੇ ਵਿਸ਼ੇਸ਼ ਉਪਬੰਧਾ ਤੇ ਮੁੜ ਵਿਚਾਰ ਕਰਨ ਅਤੇ ਵਿਸ਼ੇਸ਼ ਕਰਕੇ ਕਿਸੇ ਅਜਿਹੀਆਂ ਸੋਧਾਂ ਦੇ ਪੁਰਸਥਾਪਨ ਦੀ ਬਾਂਛ-ਨੀਤਾ ਤੇ ਵਿਚਾਰ ਕਰਨ ਜਿਨ੍ਹਾਂ ਦੀ ਇਸ ਨੇ ਆਪਣੇ ਸੰਦੇਸ਼ ਵਿਚ ਸਫ਼ਾਰਸ਼ ਕੀਤੀ ਹੋਵੇ ਅਤੇ ਜਦੋਂ ਬਿਲ ਇਸ ਤਰ੍ਹਾਂ ਪਰਤਾ ਦਿੱਤਾ ਗਿਆ ਹੋਵੇ ਤਦ ਸਦਨ ਬਿਲ ਉਤੇ ਉਸ ਅਨੁਸਾਰ ਮੁੜ ਵਿਚਾਰ ਕਰਨਗੇ ਅਤੇ ਜੋ ਬਿਲ ਸਦਨਾਂ ਰਾਹੀਂ ਸੋਧ ਸਹਿਤ ਜਾਂ ਰਹਿਤ ਮੁੜ ਪਾਸ ਹੋ ਜਾਂਦਾ ਹੈ ਅਤੇ ਰਾਸ਼ਟਰਪਤੀ ਦੇ ਸਾਹਮਣੇ ਅਨੁਮਤੀ ਲਈ ਰਖਿਆ ਜਾਂਦਾ ਹੈ ਤਾਂ ਰਾਸ਼ਟਰਪਤੀ ਇਸ ਉਤੇ ਆਪਣੀ ਅਨੁਮਤੀ ਨਹੀਂ ਰੋਕੇਗਾ।

## ਮਾਲੀ ਵਿਸ਼ਿਆਂ ਵਿੱਚ ਪ੍ਰਕਿਰਿਆ

ਵਾਰਸਕ ਵਿੱਤ-ਵਿਵਰਣ.

੧੧੨. (੧) ਹਰੇਕ ਵਿੱਤੀ ਸਾਲ ਦੇ ਬਾਰੇ ਸੰਸਦ ਦੇ ਦੋਹਾਂ ਸਦਨਾਂ ਅੱਗੇ ਰਾਸ਼ਟਰਪਤੀ ਭਾਰਤ ਸਰਕਾਰ ਦੀ ਉਸ ਸਾਲ ਲਈ ਅਨੁਮਾਨੀਆਂ[੫੧] ਪਰਾਪਤੀਆਂ ਤੇ ਖਰਚੇ[੪੯] ਦਾ ਵਿਵਰਣ ਰਖਵਾਏਗਾ ਜਿਸ ਦਾ ਇਸ ਸੰਵਿਧਾਨ ਦੇ ਇਸ ਹਿੱਸੇ ਵਿੱਚ "ਵਾਰਸਕ ਵਿੱਤ-ਵਿਵਰਣ" ਦੇ ਨਾਉਂ ਨਾਲ ਹਵਾਲਾ ਦਿੱਤਾ ਗਿਆ ਹੈ।

## ਭਾਗ ੫—ਸੰਘ—ਅਨੁ: ੧੧੨

(੨) ਵਾਰਸਕ ਵਿੱਤ-ਵਿਵਰਣ ਵਿੱਚ ਦਿੱਤੇ ਹੋਏ ਖਰਚ[੪੯] ਦੀ ਅਨੁਮਾਨੀਆਂ[੫੧] ਰਕਮਾਂ ਵਿੱਚ—

(ੳ) ਜਿਹੜਾ ਖਰਚ ਇਸ ਸੰਵਿਧਾਨ ਵਿੱਚ ਭਾਰਤ ਦੀ ਸੰਚਤ-ਨਿਧੀ ਤੇ ਪਾਏ ਖਰਚ ਤੇ ਰੂਪ ਵਿੱਚ ਵਰਣਤ ਹੈ ਉਸ ਦੀ ਪੂਰਤੀ ਲਈ ਲੜੀਂਦੀਆ ਰਕਮਾਂ ; ਅਤੇ

(ਅ) ਭਾਰਤ ਦੀ ਸੰਚਤ ਨਿਧੀ ਵਿੱਚੋਂ ਕੀਤੇ ਜਾਣ ਵਾਲੇ ਹੋਰ ਪ੍ਰਸਥਾਪਤ ਖਰਚ ਦੀ ਪੂਰਤੀ ਲਈ ਲੜੀਂਦੀਆਂ ਰਕਮਾਂ ;

ਅੱਡ ਅੱਡ ਦਿਖਾਈਆਂ ਜਾਣਗੀਆਂ ਅਤੇ ਸਰਕਾਰੀ ਆਮਦਨ-ਲੇਖੇ ਤੋਂ ਹੋਣ ਵਾਲੇ ਖਰਚ ਦਾ ਹੋਰ ਖਰਚ ਨਾਲੋਂ ਭੇਦ ਕੀਤਾ ਜਾਵੇਗਾ ।

(੩) ਨਿਮਨ-ਲਿਖਤ ਖਰਚ ਭਾਰਤ ਦੀ ਸੰਚਤ-ਨਿਧੀ ਤੇ ਪੈਣ ਵਾਲਾ ਖਰਚ ਹੋਵੇਗਾ—

(ੳ) ਰਾਸ਼ਟਰਪਤੀ ਦੀਆਂ ਉਪਲਭਦੀਆਂ ਤੇ ਭੱਤੇ ਅਤੇ ਉਸ ਦੇ ਅਹੁਦੇ[੧੦] ਨਾਲ ਸਬੰਧਤ ਹੋਰ ਖਰਚ;

(ਅ) ਰਾਜ-ਪਰਿਸ਼ਦ ਦੇ ਸਭਾਪਤੀ ਤੇ ਉਪਸਭਾਪਤੀ ਅਤੇ ਲੋਕ-ਸਭਾ ਦੇ ਅਧਿਅਖ ਤੇ ਉਪਅਧਿਅਖ ਦੇ ਵੇਤਨ ਤੇ ਭੱਤੇ ;

(ੲ) ਅਜਿਹੇ ਰਿਣ-ਭਾਰ ਜਿਨ੍ਹਾਂ ਦੇ ਅੰਦਰ ਵਿਆਜ, ਨਖਪ-ਨਿਧੀ-ਭਾਰ ਤੇ ਵਿਮੋਚਨ-ਭਾਰ ਅਤੇ ਹੁਧਾਰ ਲੈਣ ਤੇ ਰਿਣ-ਸੇਵਾ ਤੇ ਰਿਣ-ਮੋਚਨ ਸਬੰਧੀ ਹਰ ਖਰਚ ਵੀ ਹੈ ;

(ਸ) (੧) ਉਚੱਤਮ ਅਦਾਲਤ ਦੇ ਜੱਜਾਂ ਨੂੰ, ਜਾਂ ਦੇ ਬਾਰੇ, ਦਿਤੇ ਜਾਣ ਵਾਲੇ ਵੇਤਨ, ਭੱਤੇ ਤੇ ਪਿਨਸ਼ਨਾਂ ;

(੨) ਫ਼ੈਡਰਲ ਅਦਾਲਤ ਦੇ ਜੱਜਾਂ ਨੂੰ, ਜਾਂਦੇ ਬਾਰੇ, ਦਿੱਤੀਆਂ ਜਾਣ ਵਾਲੀਆਂ ਪਿਨਸ਼ਨਾਂ ;

(੩) ਜਿਹੜੀ ਉਚ ਅਦਾਲਤ ਭਾਰਤ ਰਾਜਖੇਤਰ ਵਿੱਚ ਸ਼ਾਮਲ ਕਿਸੇ ਖੇਤਰ ਦੇ ਸਬੰਧ ਵਿੱਚ ਖੇਤਰ-ਅਧਿਕਾਰ ਦੀ ਵਰਤੋਂ ਕਰਦੀ ਹੈ ਜਾਂ ਜਿਹੜੀ ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚ ਦਰਜ ਰਾਜ ਦੇ ਤਤਸਥਾਨੀ ਪ੍ਰਾਂਤ ਵਿੱਚ ਸ਼ਾਮਲ ਕਿਸੇ ਖੇਤਰ ਦੇ ਸਬੰਧ ਵਿਚ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਕਿਸੇ ਵੀ ਸਮੇਂ ਖੇਤਰ-ਅਧਿਕਾਰ ਦੀ ਵਰਤੋਂ ਕਰਦੀ ਸੀ ਉਸ ਦੇ ਜੱਜਾਂ ਨੂੰ, ਜਾਂ ਦੇ ਬਾਰੇ ਦਿੱਤੀਆਂ ਜਾਣ ਵਾਲੀਆਂ ਪਿਨਸ਼ਨਾਂ ;

(ਹ) ਭਾਰਤ ਦੇ ਨਿਅੰਤਰਕ ਮਹਾਂ ਲੇਖਾਂ -ਪਰੀਖਕ ਦੇ, ਜਾਂ ਦੇ ਬਾਰੇ ਦਿਤੇ ਜਾਣ ਵਾਲੇ ਵੇਤਨ, ਭੱਤੇ ਤੇ ਪਿਨਸ਼ਨਾਂ ;

(ਕ) ਕਿਸੇ ਅਦਾਲਤ ਜਾਂ ਮਧਿਅਸਥ-ਕਚਹਿਰੀ ਦੇ ਨਿਰਣੇ, ਡਿਕਰੀ ਜਾਂ ਪੰਚ-ਫੈਸਲੇ ਦੇ ਭੁਗਤਾਨ ਲਈ ਲੋੜੀਂਦੀਆਂ ਕੋਈ ਰਕਮਾਂ ;

(ਖ) ਇਸ ਸੰਵਿਧਾਨ ਰਾਹੀਂ, ਜਾਂ ਸੰਸਦ ਦੇ ਕਨੂੰਨ8 ਰਾਹੀਂ ਇਸ ਤਰ੍ਹਾਂ ਪਾਇਆ ਏਲਾਨ ਕੀਤਾ ਗਿਆ ਕੋਈ ਹੋਰ ਖਰਚ ।

ਸੰਸਦ ਵਿੱਚ ਅਨੁਮਾਨੀਆਂ ਰਕਮਾਂ ਦੇ ਬਾਰੇ ਪ੍ਰਕਿਰਿਆ.

੧੧੩. (੧) ਭਾਰਤ ਦੀ ਸੰਚਤ ਨਿਧੀ ਤੇ ਪਾਏ ਖਰਚ ਸਬੰਧੀ ਅਨੁਮਾਨੀਆਂ ਰਕਮਾਂ ਸੰਸਦ ਵਿਚ ਵੋਟ9 ਲਈ ਨਹੀਂ ਰਖੀਆਂ ਜਾਣਗੀਆਂ, ਪਰ ਇਸ ਖੰਡ ਦੀ ਕਿਸੇ ਗੱਲ ਦਾ ਇਹ ਅਰਥ ਨਹੀਂ ਕੀਤਾ ਜਾਵੇਗਾ ਕਿ ਉਹ ਸੰਸਦ ਦੇ ਕਿਸੇ ਸਦਨ ਵਿਚ ਓਨ੍ਹਾਂ ਅਨੁਮਾਨੀਆਂ ਰਕਮਾਂ ਵਿਚੋਂ ਕਿਸੇ ਉਤੇ ਚਰਚਾ ਨੂੰ ਰੋਕਦੀ ਹੈ ।

## ਭਾਗ ੫—ਸੰਘ—ਅਨੁ: ੧੧੩-੧੧੪

(੨) ਉਕਤ ਅਨੁਮਾਨੀਆਂ[੫੧] ਰਕਮਾਂ[੫੦] ਵਿੱਚੋਂ ਜਿਤਨੀਆਂ ਹੋਰ ਖਰਚੇ[੪੯] ਨਾਲ ਸਬੰਧਤ ਹਨ ਉਹ ਲੋਕ-ਸਭਾ ਦੇ ਅਗੇ ਅਨੁਦਾਨਾਂ ਦੀਆਂ ਮੰਗਾਂ ਦੇ ਰੂਪ ਵਿੱਚ ਰਖੀਆਂ ਜਾਣਗੀਆਂ ਅਤੇ ਲੋਕ-ਸਭਾ ਨੂੰ ਸ਼ਕਤੀ ਹੋਵੇਗੀ ਕਿ ਕਿਸੇ ਮੰਗ ਨੂੰ ਸਵੀਕਾਰ ਜਾਂ ਅਸਵੀਕਾਰ ਕਰੇ ਜਾਂ ਕਿਸੇ ਮੰਗ ਨੂੰ, ਉਸ ਵਿੱਚ ਦਰਜ ਰਕਮ ਨੂੰ ਘੱਟ ਕਰਕੇ, ਸਵੀਕਾਰ ਕਰੇ।

(੩) ਰਾਸ਼ਟਰਪਤੀ ਦੀ ਸਫ਼ਾਰਸ਼ ਬਿਨਾਂ ਕਿਸੇ ਵੀ ਅਨੁਦਾਨ ਦੀ ਮੰਗ ਨਹੀਂ ਕੀਤੀ ਜਾਵੇਗੀ।

**ਨਮਿੱਤੀਕਰਨ ਬਿਲ**

੧੧੪. (੧) ਲੋਕ-ਸਭਾ ਰਾਹੀਂ ਅਨੁੱਛੇਦ ੧੧੩ ਦੇ ਅਧੀਨ ਅਨੁਦਾਨ ਕੀਤੇ ਜਾਣ ਪਿੱਛੋਂ ਜਿਤਨੀ ਛੇਤੀ ਹੋ ਸਕੇ, ਭਾਰਤ ਦੀ ਸੰਚਤ-ਨਿਧੀ ਵਿੱਚੋਂ—

(ੳ) ਲੋਕ-ਸਭਾ ਰਾਹੀਂ ਇਸ ਤਰ੍ਹਾਂ ਕੀਤੇ ਗਏ ਅਨੁਦਾਨਾਂ ਦੀ ;

(ਅ) ਭਾਰਤ ਦੀ ਸੰਚਤ-ਨਿਧੀ ਤੇ ਪਾਏ, ਪਰ ਜੋ ਸੰਸਦ ਦੇ ਅੱਗੇ ਪਹਿਲਾਂ ਰੱਖੇ ਗਏ ਵਿਵਰਣ ਵਿੱਚ ਦਿੱਤੀ ਹੋਈ ਰਕਮ ਤੋਂ ਕਿਸੇ ਵੀ ਹਾਲਤ ਵਿੱਚ ਵੱਧ ਨਾ ਹੋਣ, ਖਰਚੇ ਦੀ,

ਪੂਰਤੀ ਲਈ ਲੋੜੀਂਦ ਸਭ ਧਨਾਂ ਦੇ ਨਿਮਿਤੀਕਰਨ[੪੮] ਲਈ ਬਿਲ ਪੁਰਸਥਾਪਤ ਕੀਤਾ ਜਾਵੇਗਾ।

(੨) ਇਸ ਤਰ੍ਹਾਂ ਕੀਤੇ ਗਏ ਕਿਸੇ ਅਨੁਦਾਨ ਦੀ ਰਕਮ ਵਿੱਚ ਵਾਧ-ਘਾਟ ਕਰਨ, ਜਾਂ ਅਨੁਦਾਨ ਦੇ ਨਿਸ਼ਾਨੇ ਨੂੰ ਬਦਲਣ, ਜਾਂ ਭਾਰਤ ਦੀ ਸੰਚਤ ਨਿਧੀ ਉਤੇ ਪਾਏ ਖਰਚੇ ਦੀ ਰਕਮ ਵਿੱਚ ਵਾਧ-ਘਾਟ ਕਰਨ ਦਾ ਪਰਭਾਵ ਰੱਖਣ ਵਾਲੀ ਕੋਈ ਸੋਧ, ਅਜਿਹੇ

## ਭਾਗ ੫—ਸੰਘ—ਅਨੁ: ੧੧੪-੧੧੫

ਬਿਲ ਉਤੇ, ਸੰਸਦ ਦੇ ਕਿਸੇ ਸਦਨ ਵਿੱਚ ਪ੍ਰਸਥਾਪਤ ਕੀਤੀ ਜਾਵੇਗੀ ਅਤੇ ਕੋਈ ਸੋਧ[੪੪] ਇਸ ਖੰਡ ਦੇ ਅਧੀਨ ਅਗ੍ਰਹਿਣ ਯੋਗ[੫੨] ਹੈ ਜਾਂ ਨਹੀਂ ਇਸ ਬਾਰੇ ਪਰਧਾਨਗੀ[੩੯] ਕਰਨ ਵਾਲੇ ਪੁਰਖ[੧੪] ਦਾ ਫੈਸਲਾ[੨੭] ਅੰਤਮ ਹੋਵੇਗਾ।

(੩) ਅਨੁਛੇਦ ੧੧੫ ਤੇ ੧੧੬ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ, ਭਾਰਤ ਦੀ ਸੰਚਤ-ਨਿਧੀ ਵਿੱਚੋਂ ਇਸ ਅਨੁਛੇਦ ਦੇ ਉਪਬੰਧਾਂ ਦੇ ਅਨੁਸਾਰ ਪਾਸ[੪੩] ਕੀਤੇ ਕਨੂੰਨ[੪] ਰਾਹੀਂ ਹੋਏ ਨਿਮਿਤੀ-ਕਰਨ[੪੮] ਦੇ ਅਧੀਨ ਕਢਾਉਣ ਦੇ ਬਿਨਾਂ ਹੋਰ ਕੋਈ ਧਨ ਕਢਾਇਆ ਨਹੀਂ ਜਾਵੇਗਾ।

**ਅਨੁਪੂਰਕ, ਵਧੀਕ ਜਾਂ ਅਧਿਕਾਈ ਅਨੁਦਾਨ.**

੧੧੫. (੧) ਜੇ—

(ੳ) ਅਨੁਛੇਦ ੧੧੪ ਦੇ ਉਪਬੰਧਾਂ ਦੇ ਅਨੁਸਾਰ ਬਣਾਏ ਕਿਸੇ ਕਨੂੰਨ ਰਾਹੀਂ ਕਿਸੇ ਵਿਸ਼ੇਸ਼ ਸੇਵਾ ਉਤੇ ਚਾਲੂ ਵਿੱਤੀ ਸਾਲ ਲਈ ਖਰਚ ਕੀਤੇ ਜਾਣ ਲਈ ਪ੍ਰਾਧਿਕਿਰਤ ਕੋਈ ਰਕਮ[੫੦] ਉਸ ਸਾਲ ਦੇ ਪਰਯੋਜਨਾਂ ਲਈ ਨਾਕਾਫ਼ੀ ਪਾਈ ਜਾਂਦੀ ਹੈ ਜਾਂ ਜਦੋਂ ਉਸ ਸਾਲ ਦੇ ਵਾਰਸਕ ਵਿੱਤ-ਵਿਵਰਣ ਵਿੱਚ ਅਪੇਖਤ ਨਾ ਕੀਤੀ ਗਈ ਕਿਸੇ ਨਵੀਂ ਸੇਵਾ ਉਤੇ ਅਨੁਪੂਰਕ ਜਾਂ ਵਧੀਕ ਖਰਚੇ ਦੀ, ਚਾਲੂ ਮਾਲੀ ਸਾਲ ਵਿੱਚ ਜ਼ਰੂਰਤ ਪੈਦਾ ਹੋ ਗਈ ਹੈ; ਜਾਂ

(ਅ) ਕਿਸੇ ਵਿੱਤੀ ਸਾਲ ਵਿੱਚ ਕਿਸੇ ਸੇਵਾ ਉਤੇ ਉਸ ਸੇਵਾ ਤੇ ਉਸ ਸਾਲ ਲਈ, ਅਨੁਦਾਨ ਕੀਤੀ ਗਈ ਰਕਮ ਤੋਂ ਵਧੇਰੇ ਕੋਈ ਧਨ ਖਰਚ ਹੋ ਗਿਆ ਹੈ,

ਤਾਂ ਰਾਸ਼ਟਰਪਤੀ ਸੰਸਦ ਦ ਦੋਹਾਂ ਸਦਨਾਂ ਦੇ ਅੱਗੇ, ਜਿਹੀ ਕਿ ਸੂਰਤ ਹੋਵੇ[੨੮], ਉਸ ਖਰਚ ਦੀ ਅਨੁਮਾਨੀ[੫੧] ਰਕਮ ਨੂੰ ਦਿਖਾਉਣ ਵਾਲਾ

ਹੋਰ ਵਿਵਰਣ ਦਿਖਾਏਗਾ ਜਾਂ ਲੋਕ-ਸਭਾ ਵਿੱਚ ਅਜਿਹੀ ਅਧਿਕਾਈ ਲਈ ਮੰਗ ਪੇਸ਼ ਕਰਵਾਏਗਾ।

(੨) ਅਜਿਹੇ ਕਿਸੇ ਵਿਵਰਣ ਤੇ ਖਰਚ ਜਾਂ ਮੰਗ ਦੇ ਸਬੰਧ ਵਿੱਚ, ਅਤੇ ਭਾਰਤ ਦੀ ਸੰਚਤ ਨਿਧੀ ਵਿਚੋਂ ਅਜਿਹੇ ਖਰਚ ਜਾਂ ਅਜਿਹੀ ਮੰਗ ਦੇ ਬਾਰੇ ਅਨੁਦਾਨ ਦੀ ਪੂਰਤੀ ਲਈ ਧਨਾਂ ਦਾ ਨਿਮਿਤੀਕਰਨ[੪੮] ਪ੍ਰਾਧਿਕਿਰਤ ਕਰਨ ਲਈ ਬਣਾਏ ਜਾਣ ਵਾਲੇ ਕਿਸੇ ਕਨੂੰਨ[੪] ਦੇ ਸਬੰਧ ਵਿੱਚ ਵੀ, ਅਨੁਛੇਦ ੧੧੨, ੧੧੩, ਤੇ ੧੧੪ ਦੇ ਉਪਬੰਧ ਉਸੇ ਤਰ੍ਹਾਂ ਹੀ ਪਰਭਾਵੀ ਹੋਣਗੇ ਜਿਵੇਂ ਕਿ ਉਹ ਵਾਰਸਕ ਵਿੱਤ-ਵਿਵਰਣ ਅਤੇ ਇਸ ਵਿੱਚ ਵਰਣਤ ਖਰਚੇ ਜਾਂ ਅਨੁਦਾਨ ਦੀ ਕਿਸੇ ਮੰਗ ਅਤੇ ਭਾਰਤ ਦੀ ਸੰਚਤ ਨਿਧੀ ਵਿਚੋਂ ਅਜਿਹੇ ਕਿਸੇ ਖਰਚੇ[੪੯] ਜਾਂ ਮੰਗ ਨਾਲ ਸਬੰਧਤ ਅਨੁਦਾਨ ਦੀ ਪੂਰਤੀ ਲਈ ਧਨਾਂ ਦੇ ਨਿਮਿਤੀਕਰਨ ਨੂੰ ਪ੍ਰਾਧਿਕਿਰਤ ਕਰਨ ਲਈ ਬਣਾਏ ਜਾਣ ਵਾਲੇ ਕਨੂੰਨ ਦੇ ਸਬੰਧ ਵਿੱਚ ਪਰਭਾਵੀ ਹਨ।

ਲੇਖਾ-ਅਨੁਦਾਨ, ਸਾਖ-ਅਨੁਦਾਨ ਤੇ ਅਪਵਾਦ-ਅਨੁਦਾਨ.

੧੧੬. (੧) ਇਸ ਅਧਿਆਏ ਦੇ ਪੂਰਬਗਾਮੀ ਉਪਬੰਧਾਂ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਲੋਕ-ਸਭਾ ਨੂੰ—

(ੳ) ਕਿਸੇ ਵਿੱਤੀ ਸਾਲ ਦੇ ਭਾਗ ਲਈ ਅਨੁਮਾਨੇ[੫੧] ਖਰਚੇ ਦ ਬਾਰੇ ਵਿੱਚ ਕਿਸੇ ਅਨੁਦਾਨ ਨੂੰ, ਅਜਿਹੇ ਅਨੁਦਾਨ ਲਈ ਵੋਟ[੯] ਦਣ ਲਈ ਅਨੁਛੇਦ ੧੧੩ ਵਿੱਚ ਮੁਕੱਰਰ ਪ੍ਰਕਿਰਿਆ ਦੀ ਪੂਰਤੀ ਦੇ ਲੰਬਤ ਰਹਿਣ ਤੱਕ, ਅਤੇ ਉਸ ਖਰਚੇ ਦੇ ਸਬੰਧ ਵਿਚ ਅਨੁਛੇਦ ੧੧੪ ਦੇ ਉਪ-ਬੰਧਾਂ ਦੇ ਅਨੁਸਾਰ ਕਨੂੰਨ ਦੇ ਪਾਸ[੪੩] ਕਰਨ ਦੇ ਲੰਬਤ ਰਹਿਣ ਤੱਕ, ਪੇਸ਼ਗੀ ਦੇਣ ਦੀ;

(ਅ) ਜਦ ਕਿ ਕਿਸੇ ਸੇਵਾ ਦੀ ਮਹੱਤਤਾ ਜਾਂ ਅਨਿਸ਼ਚਤ ਰੂਪ ਦੇ ਕਾਰਣ ਮੰਗ ਉਵੇਂ ਵੇਰਵੇ ਨਾਲ ਵਰਣਨ ਨਹੀਂ

ਕੀਤੀ ਜਾ ਸਕਦੀ ਜਿਵੇਂ ਕਿ ਵਾਰਸਕ ਵਿਤ-ਵਿਵਰਣ ਵਿੱਚ ਸਾਧਾਰਣ ਤੌਰ ਤੇ ਦਿੱਤਾ ਜਾਂਦਾ ਹੈ ਤਦ ਭਾਰਤ ਦੇ ਸੰਪੱਤੀ-ਸੋਤਿਆਂ ਉਤ ਅਜਿਤਵੀਂ ਮੰਗ ਦੀ ਪੂਰਤੀ ਲਈ ਅਨੁਦਾਨ ਕਰਨ ਦੀ ;

(ੲ) ਕਿਸੇ ਵਿੱਤੀ ਸਾਲ ਦੀ ਚਾਲੂ ਸੇਵਾ ਦਾ ਜਿਹੜਾ ਅਨੁਦਾਨ ਭਾਗ ਨਾ ਹੋਵੇ ਅਜਿਹਾ ਕੋਈ ਅਪਵਾਦ-ਅਨੁਦਾਨ ਕਰਨ ਦੀ,

ਸ਼ਕਤੀ ਹੋਵੇਗੀ ਅਤੇ ਉਕਤ ਅਨੁਦਾਨ ਜਿਨ੍ਹਾਂ ਪਟਯੋਜਨਾਂ ਲਈ ਕੀਤੇ ਗਏ ਹਨ, ਉਨ੍ਹਾਂ ਲਈ ਭਾਰਤ ਦੀ ਸੰਚਤ-ਨਿਧੀ ਵਿਚੋਂ ਧਨ ਕੱਢਣਾ ਕਨੂੰਨ[੪] ਰਾਹੀਂ ਪ੍ਰਾਧਿਕਿਰਤ ਕਰਨ ਦੀ ਸ਼ਕਤੀ ਸੰਸਦ ਨੂੰ ਹੋਵੇਗੀ ।

(੨) ਖੰਡ (੧) ਦੇ ਅਧੀਨ ਕੀਤੇ ਜਾਣ ਵਾਲੇ ਕਿਸੇ ਅਨੁਦਾਨ ਅਤੇ ਉਸ ਖੰਡ ਦੇ ਅਧੀਨ ਬਣਾਏ ਜਾਣ ਵਾਲੇ ਕਿਸੇ ਕਨੂੰਨ ਦੇ ਸਬੰਧ ਵਿੱਚ ਅਨੁਛੇਦ ੧੧੩ ਤੇ ੧੧੪ ਦੇ ਉਪਬੰਧ ਉਸ ਤਰ੍ਹਾਂ ਹੀ ਪਰਭਾਵੀ ਹੋਣਗੇ ਜਿਵੇਂ ਕਿ ਉਹ ਵਾਰਸਕ ਵਿੱਤ-ਵਿਵਰਣ ਵਿੱਚ ਵਰਣਨ ਕੀਤੇ ਕਿਸੇ ਖਰਚ[੪੯] ਦੇ ਬਾਰੇ ਕਿਸੇ ਅਨੁਦਾਨ ਦੇ ਕਰਨ ਦੇ ਅਤੇ ਭਾਰਤ ਦੀ ਸੰਚਤ-ਨਿਧੀ ਵਿੱਚੋਂ ਅਜਿਹੇ ਖਰਚੇ ਦੀ ਪੂਰਤੀ ਲਈ ਧਨਾਂ ਦੇ ਨਿਮਿਤੀ-ਕਰਨ[੪੮] ਪ੍ਰਾਧਿਕਿਰਤ ਕਰਨ ਲਈ ਬਣਾਏ ਜਾਣ ਵਾਲੇ ਕਨੂੰਨ ਦੇ ਸਬੰਧ ਵਿੱਚ ਪਰਭਾਵੀ ਹਨ ।

**ਵਿੱਤ-ਬਿਲਾਂ ਲਈ ਵਿਸ਼ੇਸ਼ ਉਪਬੰਧ**

੧੧੭. (੧) ਅਨੁਛੇਦ ੧੧੦ ਦੇ ਖੰਡ (੧) ਦੇ (ੳ) ਤੋਂ (ਕ) ਤੱਕ ਦੇ ਉਪਖੰਡਾਂ ਵਿੱਚ ਵਿਸ਼ਿਆਂ ਵਿਚੋਂ ਕਿਸੇ ਲਈ ਉਪਬੰਧ ਕਰਨ ਵਾਲਾ ਬਿਲ ਜਾਂ ਸੋਧ[੪੪] ਰਾਸ਼ਟਰਪਤੀ ਦੀ ਸਫ਼ਾਰਸ਼ ਬਿਨਾਂ ਪੁਰਸਥਾਪਤ ਜਾਂ ਪ੍ਰਸਤਾਵਤ ਨਹੀਂ ਕੀਤਾ ਜਾਵੇਗਾ ਅਤੇ ਅਜਿਹੇ ਉਪਬੰਧ ਕਰਨ ਵਾਲਾ ਬਿਲ ਰਾਜ-ਪਰਿਸ਼ਦ ਵਿੱਚ ਪੁਰਸਥਾਪਤ ਨਹੀਂ ਕੀਤਾ ਜਾਵੇਗਾ :

## ਭਾਗ 5—ਸੰਘ—ਅਨੁ: 117-118

ਐਪਰ11 ਕਿਸੇ ਕਰ ਦੇ ਘਟਾਉਣ ਜਾਂ ਅੰਤ ਕਰਨ ਲਈ ਉਪਬੰਧ ਬਣਾਉਣ ਵਾਲੇ ਕਿਸੇ ਸੋਧ44 ਦੇ ਪ੍ਰਸਤਾਵ ਲਈ ਇਸ ਖੰਡ ਦੇ ਅਧੀਨ ਕਿਸੇ ਸਫ਼ਾਰਸ਼ ਦੀ ਲੋੜ ਨਹੀਂ ਹੋਵੇਗੀ।

(2) ਕੋਈ ਬਿਲ ਜਾਂ ਸੋਧ ਉਕਤ ਵਿਸ਼ਿਆਂ ਵਿੱਚੋਂ ਕਿਸੇ ਲਈ ਉਪਬੰਧ ਕਰਨ ਵਾਲੀ ਕੇਵਲ ਇਸ ਕਾਰਣ ਤੋਂ ਨਹੀਂ ਸਮਝੀ ਜਾਵਗੀ ਕਿ ਉਹ ਜੁਰਮਾਨਿਆਂ ਜਾਂ ਹੋਰ ਅਰਥ-ਡੰਨਾਂ29 ਦੇ ਲਾਉਣ ਦਾ ਜਾਂ ਲਸੰਸਾਂ ਲਈ ਫੀਸਾਂ ਦੀ, ਜਾਂ ਕੀਤੀਆਂ ਸੇਵਾਵਾਂ ਲਈ ਫੀਸਾਂ ਦੀ, ਮੰਗ ਦਾ ਜਾਂ ਦੇਣ ਦਾ ਉਪਬੰਧ ਕਰਦਾ ਹੈ, ਜਾਂ ਇਸ ਕਾਰਣ ਤੋਂ ਕਿ ਉਹ ਕਿਸੇ ਸਥਾਨਕ ਪ੍ਰਾਧਿਕਾਰੀ ਜਾਂ ਨਿਕਾਇਆਂ ਰਾਹੀਂ ਸਥਾਨਕ ਪਰਯੋਜਨਾਂ ਲਈ ਕਿਸੇ ਕਰ ਦੇ ਲਾਉਣ, ਅੰਤ ਕਰਨ, ਛੋਟ30 ਕਰਨ, ਬਦਲਨ ਜਾਂ ਵਿਨਿਯਮਨ ਦਾ ਉਪਬੰਧ ਕਰਦਾ ਹੈ।

(3) ਜਿਹੜੇ ਬਿਲ ਦੇ ਅਧਿਨਿਯਮਤ ਕੀਤੇ ਜਾਣ ਤੇ ਅਮਲ ਵਿੱਚ ਲਿਆਏ ਜਾਣ ਉੱਤੇ ਭਾਰਤ ਦੀ ਸੰਚਤ-ਨਿਧੀ ਤੋਂ ਖਰਚਾ49 ਕਰਨਾ ਪਵੇਗਾ, ਉਹ ਬਿਲ ਸੰਸਦ ਦੇ ਕਿਸੇ ਸਦਨ ਰਾਹੀਂ ਤਦ ਤੱਕ ਪਾਸ43 ਨਹੀਂ ਕੀਤਾ ਜਾਵੇਗਾ ਜਦ ਤੱਕ ਕਿ ਅਜਿਹੇ ਬਿਲ ਉਤੇ ਵਿਚਾਰ ਕਰਨ ਲਈ ਉਸ ਸਦਨ ਨੂੰ ਰਾਸ਼ਟਰਪਤੀ ਨੇ ਸਫ਼ਾਰਸ਼ ਨਾ ਕੀਤੀ ਹੋਵੇ।

### ਆਮ ਪ੍ਰਕਿਰਿਆ

ਪ੍ਰਕਿਰਿਆ ਦੇ ਨਿਯਮ.

118. (1) ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸੰਸਦ ਦਾ ਹਰੇਕ ਸਦਨ ਆਪਣੀ ਪ੍ਰਕਿਰਿਆ ਦੇ, ਅਤੇ ਆਪਣੇ ਕੰਮ-ਸੰਚਾਲਨ ਦੇ ਵਿਨਿਯਮਨ ਲਈ ਨਿਯਮ ਬਣਾ ਸਕੇਗਾ।

(2) ਜਦ ਤੱਕ ਖੰਡ (1) ਦੇ ਅਧੀਨ ਨਿਯਮ ਨਹੀਂ ਬਣਾਏ ਜਾਂਦੇ ਤਦ ਤੱਕ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਭਾਰਤ ਡੋਮੀਨੀਅਨ ਦੇ ਵਿਧਾਨ-ਮੰਡਲ ਦੇ ਬਾਰੇ ਜਿਹੜੇ ਪ੍ਰਕਿਰਿਆ ਦੇ ਨਿਯਮ

ਤੇ ਸਥਾਈ ਆਦੇਸ਼ ਚਾਲੂ ਸਨ ਉਹ ਅਜਿਹੇ ਰੂਪ-ਭੇਦਾਂ ਅਤੇ ਅਨੁਕੂਲਣਾਂ ਸਹਿਤ, ਜਿਨ੍ਹਾਂ ਨੂੰ, ਰਾਜ-ਪਰਿਸ਼ਦ ਦਾ ਸਭਾਪਤੀ ਜਾਂ ਲੋਕ-ਸਭਾ ਦਾ ਅਧਿਅੱਖ, ਜਿਹੀ ਕਿ ਸੂਰਤ ਹੋਵੇ[੨੮], ਕਰੇ, ਸੰਸਦ ਦੇ ਸਬੰਧ ਵਿੱਚ ਪਰਭਾਵੀ ਹੋਣਗੇ ।

(੩) ਰਾਜ-ਪਰਿਸ਼ਦ ਦੇ ਸਭਾਪਤੀ ਤੇ ਲੋਕ-ਸਭਾ ਤੇ ਅਧਿਅੱਖ ਨਾਲ ਸਲਾਹ-ਮਸ਼ਵਰਾ ਕਰਨ ਪਿੱਛੋਂ ਰਾਸ਼ਟਰਪਤੀ ਦੋਹਾਂ ਸਦਨਾਂ ਦੀ ਸੰਯੁਕਤ ਬੈਠਕਾਂ ਸਬੰਧੀ, ਅਤੇ ਉਨ੍ਹਾਂ ਵਿੱਚ ਪਰਸਪਰ ਸੰਚਾਰ ਸਬੰਧੀ ਪ੍ਰਕਿਰਿਆ ਦੇ ਨਿਯਮ ਬਣਾ ਸਕੇਗਾ ।

(੪) ਦੋਹਾਂ ਸਦਨਾਂ ਦੀ ਸੰਯੁਕਤ ਬੈਠਕ ਵਿੱਚ ਲੋਕ-ਸਭਾ ਦਾ ਅਧਿਅੱਖ ਜਾਂ ਉਸਦੀ ਗੈਰਹਾਜ਼ਰੀ ਵਿੱਚ ਅਜਿਹਾ ਪੁਰਖ[੧੪] ਪਰਧਾਨਗੀ[੩੯] ਕਰੇਗਾ ਜੋ ਖੰਡ (੩) ਦੇ ਅਧੀਨ ਬਣਾਈ ਗਈ ਪ੍ਰਕਿਰਿਆ ਦੇ ਨਿਯਮਾਂ ਦੇ ਅਨੁਸਾਰ ਨਿਸਚਤ ਹੋਵੇ ।

ਸੰਸਦ ਵਿੱਚ ਵਿੱਤੀ ਕਾਰੋਬਾਰ ਸਬੰਧੀ ਪ੍ਰਕਿਰਿਆ ਦੇ ਕਨੂੰਨ ਰਾਹੀਂ ਵਿਨਿਯਮਨ.

੧੧੯. ਵਿੱਤੀ ਕਾਰੋਬਾਰ ਨੂੰ ਸਮੇਂ ਦੇ ਅੰਦਰ ਸਮਾਪਤ ਕਰਨ ਦੇ ਪਰਯੋਜਨ ਨਾਲ ਸੰਸਦ, ਕਨੂੰਨ[੪] ਰਾਹੀਂ, ਕਿਸੇ ਵਿੱਤੀ ਵਿਸ਼ੇ ਨਾਲ, ਜਾਂ ਭਾਰਤ ਦੀ ਸੰਚਤ ਨਿਧੀ ਵਿੱਚੋਂ ਧਨ ਦਾ ਨਿਮਿਤੀਕਰਨ[੪੮] ਕਰਨ ਵਾਲੇ ਕਿਸੇ ਬਿਲ ਨਾਲ, ਸਬੰਧਤ ਸੰਸਦ ਦੇ ਹਰੇਕ ਸਦਨ ਦੀ ਪ੍ਰਕਿਰਿਆ ਤੇ ਕੰਮ-ਸੰਚਾਲਨ ਦਾ ਵਿਨਿਯਮਨ ਕਰ ਸਕੇਗੀ, ਅਤੇ ਜੇ, ਤੇ ਜਿਥੋਂ ਤੱਕ, ਇਸ ਤਰ੍ਹਾਂ ਬਣਾਏ ਹੋਏ ਕਿਸੇ ਕਨੂੰਨ ਦਾ ਉਪਬੰਧ ਅਨੁਛੇਦ ੧੧੮ ਦੇ ਖੰਡ (੧) ਦੇ ਅਧੀਨ ਸੰਸਦ ਦੇ ਕਿਸੇ ਸਦਨ ਰਾਹੀਂ ਬਣਾਏ ਗਏ ਨਿਯਮ ਤੋਂ, ਜਾਂ ਉਸ ਅਨੁਛੇਦ ਦੇ ਖੰਡ (੨) ਦੇ ਅਧੀਨ ਸੰਸਦ ਦ ਸਬੰਧ ਵਿੱਚ ਪਰਭਾਵੀ ਕਿਸੇ ਨਿਯਮ ਜਾਂ ਸਥਾਈ ਆਦੇਸ਼ ਤੋਂ, ਅਸੰਗਤ ਹੈ, ਤਾਂ ਅਜਿਹਾ ਉਪਬੰਧ ਪਰਬਲ ਹੋਵੇਗਾ ।

ਸੰਸਦ ਵਿੱਚ ਵਰਤੋਂ ਵਾਲੀ ਭਾਸ਼ਾ.

੧੨੦. (੧) ਭਾਗ ੧੭ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ, ਪਰ ਅਨੁਛੇਦ ੩੪੮ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸੰਸਦ ਵਿੱਚ ਕੰਮ ਹਿੰਦੀ

ਵਿੱਚ ਜਾਂ ਅੰਗਰੇਜ਼ੀ ਵਿੱਚ ਕੀਤਾ ਜਾਵੇਗਾ :

ਐਪਰ[੧੧] ਰਾਜ-ਪਰਿਸ਼ਦ ਦਾ ਸਭਾਪਤੀ ਜਾਂ ਲੋਕ-ਸਭਾ ਦਾ ਅਧਿਅੱਖ, ਜਿਹੀ ਕਿ ਸੂਰਤ ਹੋਵੇ[੨੮], ਜਾਂ ਅਜਿਹੇ ਰੂਪ ਵਿੱਚ ਕੰਮ ਕਰਨ ਵਾਲਾ ਪੁਰਖ[੧੪] ਕਿਸੇ ਮੈਂਬਰ[੬] ਨੂੰ, ਜਿਹੜਾ ਹਿੰਦੀ ਜਾਂ ਅੰਗਰੇਜ਼ੀ ਵਿੱਚ ਆਪਣਾ ਚੰਗੀ ਤਰ੍ਹਾਂ ਪਰਗਟਾਉ ਨਹੀਂ ਕਰ ਸਕਦਾ, ਆਪਣੀ ਮਾਤ ਭਾਸ਼ਾ ਵਿੱਚ ਸਦਨ ਨੂੰ ਸੰਬੋਧਤ ਕਰਨ ਦੀ ਆਗਿਆ ਦੇ ਸਕੇਗਾ ।

(੨) ਜਦ ਤੱਕ ਸੰਸਦ ਕਨੂੰਨ[੪] ਰਾਹੀਂ ਹੋਰ ਤਰ੍ਹਾਂ ਉਪਬੰਧ ਨਾ ਕਰੇ ਤਦ ਤੱਕ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ੧੫ ਸਾਲ ਦੇ ਅਰਸੇ ਦੀ ਸਮਾਪਤੀ ਦੇ ਪਿਛੋਂ ਇਹ ਅਨੁਛੇਦ ਇਸ ਤਰ੍ਹਾਂ ਪਰਭਾਵੀ ਹੋਵੇਗਾ ਜਿਵੇਂ ਕਿ "ਜਾਂ ਅੰਗਰੇਜ਼ੀ ਵਿੱਚ" ਇਹ ਸ਼ਬਦ ਉਸ ਵਿੱਚੋਂ ਲੋਪ ਕਰ ਦਿਤੇ ਗਏ ਹਨ ।

ਸੰਸਦ ਵਿੱਚ ਚਰਚਾ ਉਤੇ ਪਾਬੰਦੀ

੧੨੧. ਉੱਚ ਅਦਾਲਤ[੧੭] ਜਾਂ ਉੱਚ ਅਦਾਲਤ ਦੇ ਕਿਸੇ ਜੱਜ[੧੮] ਨੂੰ ਅੱਗੇ ਉਪਬੰਧਤ ਢੰਗ ਨਾਲ ਹਟਾਉਣ ਦੀ ਪਰਾਰਥਨਾ ਕਰਨ ਵਾਲੇ ਸਮਾਵੇਦਨ ਨੂੰ ਰਾਸ਼ਟਰਪਤੀ ਦੇ ਅੱਗੇ ਰੱਖਣ ਦੇ ਪਰਸਤਾਵ ਉਤੇ ਚਰਚਾ ਦੇ ਬਿਨਾਂ ਕੋਈ ਹੋਰ ਚਰਚਾ ਸੰਸਦ ਵਿੱਚ ਅਜਿਹੇ ਕਿਸੇ ਜਜ ਦੇ ਆਪਣੇ ਕਰਤੱਵ ਪਾਲਣ ਵਿੱਚ ਕੀਤੇ ਗਏ ਆਚਾਰਣ ਦੇ ਵਿਸ਼ੇ ਵਿੱਚ ਨਹੀਂ ਹੋਵੇਗੀ ।

ਅਦਾਲਤਾਂ ਸੰਸਦ ਦੀਆਂ ਕਾਰਵਾਈਆਂ ਦੀ ਪੱਛ-ਗਿਛ ਨਹੀਂ ਕਰਨਗੀਆਂ.

੧੨੨. (੧) ਪ੍ਰਕਿਰਿਆ ਵਿੱਚ ਕਿਸੇ ਕਥਤ ਅਨਿਯਮਤਾ ਦੇ ਆਧਾਰ ਤੇ ਸੰਸਦ ਦੀ ਕਿਸੇ ਕਾਰਵਾਈ ਦੀ ਮੰਨਤਾ ਉਤੇ ਕੋਈ ਸ਼ੰਕਾ ਨਹੀਂ ਕੀਤੀ ਜਾਵੇਗੀ ।

(੨) ਸੰਸਦ ਦਾ ਕੋਈ ਅਫ਼ਸਰ[੩੧] ਜਾਂ ਮੈਂਬਰ, ਜਿਸ ਵਿਚ ਇਸ ਸੰਵਿਧਾਨ ਰਾਹੀਂ ਜਾਂ ਅਧੀਨ ਸੰਸਦ ਵਿੱਚ ਪ੍ਰਕਿਰਿਆ ਨੂੰ, ਜਾਂ ਕਾਰੋਬਾਰ ਸੰਚਾਲਣ ਨੂੰ, ਵਿਨਿਯਮਨ ਕਰਨ ਦੀ, ਜਾਂ ਵਿਵਸਥਾ ਬਣਾਈਂ ਰੱਖਣ ਦੀਆਂ, ਸ਼ਕਤੀਆਂ ਨਿਹਿਤ ਹਨ, ਉਨ੍ਹਾਂ ਸ਼ਕਤੀਆਂ ਆਪਣੇ ਰਾਹੀਂ

ਕੀਤੀ ਗਈ ਵਰਤੋਂ[੧] ਦੇ ਵਿਸ਼ੇ ਵਿੱਚ ਕਿਸੇ ਅਦਾਲਤ[੧੭] ਦੇ ਖੇਤਰ-ਅਧਿਕਾਰ ਦੇ ਅਧੀਨ ਨਹੀਂ ਹੋਵੇਗਾ।

## ਅਧਿਆਏ ੩—ਰਾਸ਼ਟਰਪਤੀ ਦੀਆਂ ਵਿਧਾਨੀ ਸ਼ਕਤੀਆਂ

ਸੰਸਦ ਦੇ ਵਿਸਰਾਮ-ਕਾਲ ਵਿੱਚ ਰਾਸ਼ਟਰ-ਪਤੀ ਦੀ ਅਧਿਆਦੇਸ਼-ਪ੍ਰਖਿਆਪਨ ਸ਼ਕਤੀ.

੧੨੩. (੧) ਉਸ ਸਮੇਂ ਨੂੰ ਛੱਡ ਕੇ ਜਦ ਸੰਸਦ ਦੇ ਦਵੇਂ ਸਦਨ ਇਜਲਾਸ ਵਿੱਚ ਹੋਣ ਜੇ ਕਿਸੇ ਸਮੇਂ ਰਾਸ਼ਟਰਪਤੀ ਨੂੰ ਤਸੱਲੀ ਹੋ ਜਾਵੇ ਕਿ ਅਜਿਹੇ ਹਾਲਾਤ ਮੌਜੂਦ ਹਨ ਕਿ ਉਹਦੇ ਲਈ ਤਰੁਤ ਕਾਰਵਾਈ ਕਰਨੀ ਜ਼ਰੂਰੀ ਹੋ ਗਈ ਹੈ ਤਾਂ ਉਹ ਅਜਿਹੇ ਅਧਿਆਦੇਸ਼ ਦਾ ਪ੍ਰਖਿਆਪਨ ਕਰ ਸਕੇਗਾ ਜਿਹੜੇ ਉਸ ਨੂੰ ਹਾਲਾਤ ਤੋਂ ਜ਼ਰੂਰੀ ਪਰਤੀਤ[੫੩] ਹੋਣ।

(੨) ਇਸ ਅਨੁਛੇਦ ਦੇ ਅਧੀਨ ਪ੍ਰਖਿਆਪਤ ਅਧਿਆਦੇਸ਼ ਦਾ ਉਹੀ ਬਲ ਤੇ ਪਰਭਾਵ ਹੋਵੇਗਾ ਜਿਹੜਾ ਸੰਸਦ ਦੇ ਅਧਿਨਿਯਮ ਦਾ ਹੁੰਦਾ ਹੈ, ਪਰ ਹਰੇਕ ਅਜਿਹਾ ਅਧਿਆਦੇਸ਼—

(ੳ) ਸੰਸਦ ਦੇ ਦੋਹਾਂ ਸਦਨਾਂ ਦੇ ਸਾਹਮਣੇ ਰੱਖਿਆ ਜਾਵੇਗਾ, ਅਤੇ ਸੰਸਦ ਮੁੜ ਸਮਵੇਤ ਹੋਣ ਤੋਂ ਛੇ ਸਾਤਿਆਂ ਦੀ ਸਮਾਪਤੀ ਤੇ, ਜਾਂ, ਜੇ ਉਸ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਦੋਵੇਂ ਸਦਨ ਉਸ ਦੀ ਅਪਰਵਾਨਤਾ ਦੇ ਮਤੇ[੧੯] ਪਾਸ[੪੩] ਕਰ ਦਿੰਦੇ ਹਨ ਤਾਂ, ਇਨ੍ਹਾਂ ਵਿੱਚੋਂ ਦੂਜੇ ਮਤੇ ਦੇ ਪਾਸ ਹੋਣ ਉਤੇ ਅਮਲ ਵਿੱਚ ਨਹੀਂ ਰਹੇਗਾ ; ਅਤੇ

(ਅ) ਰਾਸ਼ਟਰਪਤੀ ਰਾਹੀਂ ਕਿਸੇ ਸਮੇਂ ਵਾਪਸ ਲਿਆ ਜਾ ਸਕੇਗਾ।

ਵਿਆਖਿਆ.—ਜਦ ਸੰਸਦ ਦੇ ਸਦਨ ਵੱਖੋ ਵਖ ਮਿਤੀਆਂ ਉੱਤੇ ਮੁੜ ਸਮਵੇਤ ਹੋਣ ਲਈ ਬੁਲਾਏ[੩੬] ਜਾਂਦੇ ਹਨ ਤਾਂ ਇਸ ਖੰਡ ਦੇ ਪ੍ਰਯੋਜਨਾਂ ਲਈ ਛੇ ਸਾਤੇ ਦੇ ਅਰਸੇ ਦਾ ਸ਼ੁਮਾਰ ਉਨ੍ਹਾਂ ਮਿਤੀਆਂ ਵਿੱਚੋਂ ਪਿਛਲੀ ਮਿਤੀ ਤੋਂ ਕੀਤਾ ਜਾਵੇਗਾ।

## ਭਾਗ ੫—ਸੰਘ—ਅਨੁ: ੧੨੩-੧੨੪

(੩) ਜੇ, ਤੇ ਜਿਸ ਹੱਦ ਤੱਕ, ਇਸ ਅਨੁਛੇਦ ਦੇ ਅਧੀਨ ਅਧਿਆ-ਦੇਸ਼ ਕੋਈ ਅਜਿਹਾ ਉਪਬੰਧ ਕਰਦਾ ਹੈ ਜਿਸ ਨੂੰ ਅਧਿਨਿਯਮਤ ਕਰਨ ਲਈ ਸੰਸਦ ਇਸ ਸੰਵਿਧਾਨ ਦੇ ਅਧੀਨ ਸਕਤਵਾਨ[੪੧]ਨਹੀਂ ਹੈ ਤਾਂ ਉਹ ਸੁੰਨ ਹੋਵੇਗਾ ।

### ਅਧਿਆਏ ੪-ਸੰਘ ਦੀ ਨਿਆਂ-ਪਾਲਕਾ

ਉੱਚਤਮ ਅਦਾਲਤ ਦੀ ਸਥਾਪਨਾ ਤੇ ਗਠਨ.

੧੨੪. (੧) ਭਾਰਤ ਦੀ ਇਕ ਉੱਚਤਮ ਅਦਾਲਤ ਹੋਵੇਗੀ ਜਿਹੜੀ ਭਾਰਤ ਦੇ ਮੁਖ ਨਿਆਂ-ਅਧਿਪਤੀ ਅਤੇ, ਜਦ ਤੱਕ ਸੰਸਦ ਕਨੂੰਨ[੪] ਰਾਹੀਂ ਹੋਰ ਵਧੇਰੇ ਗਿਣਤੀ, ਮੁਕੱਰਰ ਨਹੀਂ ਕਰਦੀ ਉਦੋਂ ਤੱਕ ਹੋਰਨਾ ਜੱਜਾਂ ਤੋਂ ਜੋ ਸੱਤ ਤੋਂ ਵੱਧ ਨਹੀਂ ਹੋਣਗੇ, ਮਿਲ ਕੇ ਬਣੇਗੀ ।

(੨) ਉੱਚਤਮ ਅਦਾਲਤ ਦੇ, ਅਤੇ ਰਾਜਾਂ ਦੀਆਂ ਉੱਚ ਅਦਾਲਤਾਂ ਦੇ, ਅਜਿਹੇ ਜੱਜਾਂ[੧੮] ਨਾਲ ਸਲਾਹ-ਮਸ਼ਵਰਾ ਕਰਕੇ, ਜਿਨ੍ਹਾਂ ਨਾਲ ਕਿ ਇਸ ਪਰਯੋਜਨ ਲਈ ਸਲਾਹ-ਮਸ਼ਵਰਾ ਕਰਨਾ ਰਾਸ਼ਟਰਪਤੀ ਜ਼ਰੂਰੀ ਸਮਝੇ, ਰਾਸ਼ਟਰਪਤੀ ਆਪਣੇ ਹਸਤਾਖਰ ਤੇ ਮੁਹਰ[੫੪] ਸਹਿਤ ਅਧਿਪੱਤਰ ਰਾਹੀਂ ਉੱਚਤਮ ਅਦਾਲਤ ਦੇ ਹਰ ਇੱਕ ਜੱਜ ਨੂੰ ਨਿਯੁਕਤ ਕਰੇਗਾ ਅਤੇ ਉਹ ਜੱਜ ਓਦੋਂ ਤੱਕ ਅਹੁਦਾ[੧੦] ਧਾਰਣ ਕਰੇਗਾ ਜਦ ਤੱਕ ਕਿ ਉਹ ਪੈਂਹਠ ਸਾਲ ਦੀ ਉਮਰ ਪਰਾਪਤ ਨਾ ਕਰ ਲਵੇ :

ਐਪਰ[੧੧] ਮੁਖ ਨਿਆਂ-ਅਧਿਪਤੀ ਤੋਂ ਬਿਨਾਂ ਕਿਸੇ ਹੋਰ ਜੱਜ ਦੀ ਨਿਯੁਕਤੀ ਦੇ ਵਿਸ਼ੇ ਵਿੱਚ ਭਾਰਤ ਦੇ ਮੁਖ ਨਿਆਂ-ਅਧਿਪਤੀ ਨਾਲ ਹਮੇਸ਼ਾ ਸਲਾਹ-ਮਸ਼ਵਰਾ ਕੀਤਾ ਜਾਵੇਗਾ :

ਐਪਰ ਇਹ ਹੋਰ ਵੀ ਕਿ —

(ੳ) ਕੋਈ ਜੱਜ ਰਾਸ਼ਟਰਪਤੀ ਨੂੰ ਸੰਬੋਧਤ ਆਪਣੇ ਹਸਤਾ-ਖਰੀ ਲੇਖ ਰਾਹੀਂ ਆਪਣੇ ਅਹੁਦੇ ਨੂੰ ਤਿਆਗ ਸਕੇਗਾ;

## ਭਾਗ ੫—ਸੰਘ—ਅਨੁ: ੧੨੪

(ਅ) ਖੰਡ (੪) ਵਿੱਚ ਉਪਬੰਧਤ ਢੰਗ ਨਾਲ ਕੋਈ ਜੱਜ ਆਪਣੇ ਅਹੁਦੇ[10] ਤੋਂ ਹਟਾਇਆ ਜਾ ਸਕੇਗਾ ।

(੩) ਉੱਚਤਮ-ਅਦਾਲਤ ਦੇ ਜੱਜ ਦੇ ਰੂਪ ਵਿੱਚ ਨਿਯੁਕਤੀ ਲਈ ਕੋਈ ਪੁਰਖ[14] ਤਦ ਤੱਕ ਗੁਣਵਾਨ ਨਹੀਂ ਹੋਵੇਗਾ ਜਦ ਤੱਕ ਕਿ ਉਹ ਭਾਰਤ ਦਾ ਨਾਗਰਕ ਨਾ ਹੋਵੇ ਅਤੇ—

(ੳ) ਕਿਸੇ ਉੱਚ ਅਦਾਲਤ ਦਾ ਜਾਂ ਅਜਿਹੀਆਂ ਦੋ ਜਾਂ ਵਧੇਰੇ ਅਦਾਲਤਾਂ ਦਾ, ਲਗਾਤਾਰ ਘੱਟ ਤੋਂ ਘੱਟ ਦਸ ਸਾਲ ਤੱਕ ਜੱਜ ਨਾ ਰਹਿ ਚੁੱਕਿਆ ਹੋਵੇ ; ਜਾਂ

(ਅ) ਕਿਸੇ ਉੱਚ ਅਦਾਲਤ ਦਾ, ਜਾਂ ਅਜਿਹੀਆਂ ਦੋ ਜਾਂ ਵਧੇਰੇ ਅਦਾਲਤਾਂ ਦਾ, ਲਗਾਤਾਰ ਘੱਟ ਤੋਂ ਘੱਟ ਦਸ ਸਾਲ ਤੱਕ ਅਧਿਵਕਤਾ ਨਾਰਹਿ ਚੱਕਿਆ ਹੋਵੇ; ਜਾਂ

(ੲ) ਰਾਸ਼ਟਰਪਤੀ ਦੀ ਰਾਏ ਵਿੱਚ ਸਿਰ-ਕੱਢਵਾਂ ਕਨੂੰਨਦਾਨ ਨਾ ਹੋਵੇ ।

ਵਿਆਖਿਆ ੧.—ਇਸ ਖੰਡ ਵਿੱਚ ਉੱਚ ਅਦਾਲਤ ਤੋਂ ਮਤਲਬ ਉਹ ਉੱਚ ਅਦਾਲਤ ਹੈ ਜਿਹੜੀ ਭਾਰਤ ਰਾਜਖਤਰ ਦੇ ਕਿਸੇ ਭਾਗ ਵਿੱਚ ਖੇਤਰ-ਅਧਿਕਾਰ ਦੀ ਵਰਤੋਂ[1] ਕਰਦੀ ਹੈ ਜਾਂ, ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਕਿਸੇ ਸਮੇਂ ਵੀ, ਵਰਤੋਂ ਕਰਦੀ ਸੀ ।

ਵਿਆਖਿਆ ੨.—ਇਸ ਖੰਡ ਦੇ ਪਰਯੋਜਨ ਲਈ ਕਿਸੇ ਪੁਰਖ[14] ਦੇ ਅਧਿਵਕਤਾ ਰਹਿਣ ਦ ਅਰਸੇ ਦੇ ਗਿਣਨ ਵਿੱਚ ਉਹ ਅਰਸਾ ਵੀ ਸਮਿਲਤ ਹੋਵੇਗਾ ਜਿਸ ਵਿੱਚ ਕਿ ਉਸ ਪੁਰਖ ਨੇ ਅਧਿਵਕਤਾ ਹੋਣ ਦੇ ਪਿਛੋਂ ਅਜਿਹੇ ਅਦਾਲਤੀ ਅਹੁਦ ਨੂੰ ਜਿਹੜਾ ਜ਼ਿਲ੍ਹਾ-ਜੱਜ ਦੇ ਅਹੁਦੇ ਤੋਂ ਛੋਟਾ ਨਹੀਂ ਹੈ, ਧਾਰਨ ਕੀਤਾ ਹੋਵੇ ।

## ਭਾਗ ੫—ਸੰਘ—ਅਨੁ: ੧੨੪-੧੨੫

(੪) ਉੱਚਤਮ ਅਦਾਲਤ ਦਾ ਕੋਈ ਜੱਜ[੧੮] ਆਪਣੇ ਅਹੁਦੇ[੧੦] ਤੋਂ ਤਦ ਤੱਕ ਹਟਾਇਆ ਨਹੀਂ ਜਾਵੇਗਾ ਜਦ ਤੱਕ ਕਿ ਕਦਾਚਾਰ ਜਾਂ ਅਸਮਰਥਾ ਦੇ ਸਬੂਤ ਲਈ ਇਸ ਤਰ੍ਹਾਂ ਹਟਾਏ ਜਾਣ ਵਾਸਤੇ ਹਰੇਕ ਸਦਨ ਦੇ ਕੁੱਲ ਮੈਂਬਰਾਂ[੬] ਦੀ ਗਿਣਤੀ ਦੀ ਬਹੁਸੰਮਤੀ ਰਾਹੀਂ, ਅਤੇ ਹਾਜ਼ਰ ਤੇ ਵੋਟ ਦੇਣ ਵਾਲੇ ਮੈਂਬਰਾਂ ਵਿਚੋਂ ਘੱਟ ਤੋਂ ਘੱਟ ਦੋ ਤਿਹਾਈ ਦੀ ਬਹੁਸੰਮਤੀ ਰਾਹੀਂ ਸਮਰਥਤ ਸਮਾਵੇਦਨ ਰਾਸ਼ਟਰਪਤੀ ਦੇ ਅੱਗੇ ਸੰਸਦ ਦੇ ਹਰੇਕ ਸਦਨ ਰਾਹੀਂ ਉਸੇ ਇਜਲਾਸ[੫੫] ਵਿੱਚ ਰੱਖੇ ਜਾਣ ਉਤੇ ਰਾਸ਼ਟਰਪਤੀ ਨੇ ਆਦੇਸ਼ ਨਾ ਦਿੱਤਾ ਹੋਵੇ ।

(੫) ਖੰਡ (੪) ਦੇ ਅਧੀਨ ਕਿਸੇ ਸਮਾਵੇਦਨ ਦੇ ਰੱਖੇ ਜਾਣ ਦੀ ਅਤੇ ਜੱਜਾਂ ਦੇ ਕਦਾਚਾਰ ਜਾਂ ਅਸਮਰਥਾ ਦੀ ਛਾਣ-ਬੀਣ[੨੦] ਅਤੇ ਸਬੂਤ ਦੀ ਪ੍ਰਕਿਰਿਆ ਦਾ ਸਦਨ ਕਨੂੰਨ[੪] ਰਾਹੀਂ ਵਿਨਿਯਮਨ ਕਰ ਸਕੇਗੀ ।

(੬) ਉੱਚਤਮ ਅਦਾਲਤ ਦਾ ਜੱਜ ਹੋਣ ਲਈ ਨਿਯੁਕਤ ਹਰੇਕ ਪੁਰਖ[੧੪] ਆਪਣਾ ਅਹੁਦਾ[੧੦] ਸੰਭਾਲਣ ਤੋਂ ਪਹਿਲਾਂ, ਰਾਸ਼ਟਰਪਤੀ ਦੇ ਜਾਂ ਉਸ ਰਾਹੀਂ ਉਸ ਲਈ ਨਿਯੁਕਤ ਕਿਸੇ ਪੁਰਖ ਦੇ, ਅੱਗੇ ਤੀਜੀ ਅਨੁਸੂਚੀ ਵਿੱਚ ਇਸ ਪਰਯੋਜਨ ਲਈ ਦਿੱਤੇ ਹੋਏ ਫ਼ਾਰਮ ਦੇ ਅਨੁਸਾਰ ਸੌਂਹ ਖਾਵੇਗਾ ਜਾਂ ਪਰਤੱਗਿਆ ਕਰੇਗਾ ਅਤੇ ਉਸ ਉਤੇ ਦਸਖਤ ਕਰੇਗਾ ।

(੭) ਕੋਈ ਪੁਰਖ, ਜਿਹੜਾ ਉੱਚਤਮ ਅਦਾਲਤ ਦੇ ਜੱਜ[੧੮] ਦੇ ਰੂਪ ਵਿੱਚ ਅਹੁਦਾ ਧਾਰਣ ਕਰ ਚੁੱਕਿਆ ਹੈ, ਭਾਰਤ ਰਾਜਖੇਤਰ ਅੰਦਰ ਕਿਸੇ ਅਦਾਲਤ-ਵਿੱਚ ਕਿਸੇ ਪ੍ਰਾਧਿਕਾਰੀ ਦੇ ਸਾਹਮਣੇ ਵਕਾਲਤ ਜਾਂ ਕੰਮ ਨਹੀਂ ਕਰੇਗਾ ।

**ਜੱਜਾਂ ਦੇ ਵੇਤਨ ਆਦਿ.**

੧੨੫. (੧) ਉੱਚਤਮ ਅਦਾਲਤ ਦੇ ਜੱਜਾਂ ਨੂੰ ਅਜਿਹੇ ਵੇਤਨ ਦਿੱਤੇ ਜਾਣਗੇ ਜਿਹੇ ਕਿ ਦੂਜੀ ਅਨੁਸੂਚੀ ਵਿੱਚ ਦਰਜ ਹਨ ।

## ਭਾਗ ੫—ਸੰਘ—ਅਨੁ: ੧੨੫-੧੨੭

(੨) ਹਰੇਕ ਜੱਜ[੧੮] ਨੂੰ ਅਜਿਹੇ ਵਿਸ਼ੇਸ਼ ਅਧਿਕਾਰਾਂ ਤੇ ਭਤਿਆਂ ਦਾ, ਅਤ ਗੈਰਹਾਜ਼ਰੀ ਦੀ ਛੁਟੀ ਤੇ ਪਿਨਸ਼ਨ[੫੬] ਦੇ ਬਾਰੇ ਅਜਿਹੇ ਅਧਿਕਾਰਾਂ ਦਾ, ਜਿਹੇ ਕਿ ਸੰਸਦ ਦੇ ਬਣਾਏ ਕਨੂੰਨ[੪] ਰਾਹੀਂ ਜਾਂ ਅਧੀਨ ਸਮੇਂ ਸਮੇਂ ਉਤੇ ਨਿਸਚਤ ਕੀਤੇ ਜਾਣ ਅਤੇ ਜੱਦ ਤੱਕ ਇਸ ਤਰ੍ਹਾਂ ਨਿਸਚਤ ਨਾ ਹੋਣ, ਤਦ ਤੱਕ ਅਜਿਹੇ ਵਿਸ਼ੇਸ਼ ਅਧਿਕਾਰਾਂ, ਭੱਤਿਆਂ ਤੇ ਅਧਿਕਾਰਾਂ ਦਾ, ਜਿਹਾ ਕਿ ਦੂਜੀ ਅਨੁਸੂਚੀ ਵਿੱਚ ਦਰਜ ਹਨ, ਹੱਕ ਹੋਵੇਗਾ :

ਐਪਰ[੧੧] ਕਿਸੇ ਜੱਜ ਦੇ ਨਾ ਤਾਂ ਵਿਸ਼ੇਸ਼ ਅਧਿਕਾਰਾਂ ਵਿੱਚ ਤੇ ਨਾ ਭੱਤਿਆਂ ਵਿੱਚ ਤੇ ਨਾ ਗੈਰਹਾਜ਼ਰੀ ਦੀ ਛੁੱਟੀ ਜਾਂ ਪਿਨਸ਼ਨ ਬਾਰੇ ਉਸ ਦੇ ਅਧਿਕਾਰਾਂ ਵਿੱਚ ਉਸ ਦੀ ਨਿਯੁਕਤੀ ਪਿੱਛੋਂ ਉਸ ਨੂੰ ਅਲਾਭ-ਕਾਰੀ ਕੋਈ ਵਾਧ-ਘਾਟ ਕੀਤੀ ਜਾਵੇਗੀ ।

ਕਾਰਜਕਾਰੀ ਮੁਖ-ਨਿਆਂ-ਅਧਿਪਤੀ ਦੀ ਨਿਯੁਕਤੀ.

੧੨੬. ਜਦ ਭਾਰਤ ਦੇ ਮੁਖ-ਨਿਆਂ-ਅਧਿਪਤੀ ਦਾ ਅਹੁਦਾ[੧੦] ਖਾਲੀ ਹੋਵੇ ਜਾਂ ਜਦ ਮੁਖ-ਨਿਆਂ-ਅਧਿਪਤੀ, ਗੈਰਹਾਜ਼ਰੀ ਜਾਂ ਹੋਰ ਕਾਰਣ ਤੋਂ ਆਪਣੇ ਅਹੁਦੇ ਦੇ ਕਰਤੱਵਾਂ ਦਾ ਪਾਲਣ ਕਰਨ ਵਿੱਚ ਅਸਮਰਥ ਹੋਵੇ ਤਦ ਅਦਾਲਤ ਦੇ ਹੋਰ ਜੱਜਾਂ ਵਿੱਚੋਂ ਅਜਿਹਾ ਇੱਕ, ਜਿਸ ਨੂੰ ਰਾਸ਼ਟਰ-ਪਤੀ ਉਸ ਪਰਯੋਜਨ ਲਈ ਨਿਯੁਕਤ ਕਰੇ, ਉਸ ਅਹੁਦੇ ਦੇ ਕਰਤੱਵਾਂ ਦਾ ਪਾਲਣ ਕਰੇਗਾ ।

ਤਦਅਰਥ ਜੱਜਾਂ ਦੀ ਨਿਯੁਕਤੀ.

੧੨੭. (੧) ਜੇ ਕਿਸੇ ਸਮੇਂ ਉੱਚਤਮ ਅਦਾਲਤ ਦੇ ਇਜਲਾਸ[੫੫] ਨੂੰ ਕਰਨ ਜਾਂ ਚਾਲੂ ਰੱਖਣ ਲਈ ਉਸ ਅਦਾਲਤ ਦੇ ਜੱਜਾਂ ਦੀ ਗਣਪੂਰਤੀ ਪੂਰੀ ਨਹੀਂ ਤਾਂ ਰਾਸ਼ਟਰਪਤੀ ਦੀ ਪੂਰਬ ਸੰਮਤੀ ਨਾਲ ਅਤੇ ਸਬੰਧਤ ਉੱਚਤਮ ਅਦਾਲਤ ਦੇ ਮੁਖ-ਨਿਆਂ-ਅਧਿਪਤੀ ਨਾਲ ਸਲਾਹ-ਮਸ਼ਵਰਾ[੫੭] ਕਰ ਕੇ ਭਾਰਤ ਦਾ ਮੁਖ-ਨਿਆਂ-ਅਧਿਪਤੀ ਕਿਸੇ ਉੱਚ ਅਦਾਲਤ ਦੇ ਕਿਸੇ ਅਜਿਹੇ ਜੱਜ ਤੋਂ, ਜੋ ਉੱਚਤਮ ਅਦਾਲਤ ਦੇ ਜੱਜ ਨਿਯੁਕਤ ਹੋਣ ਲਈ ਯਥਾਰਥੀ ਗੁਣਵਾਨ ਹੈ ਅਤੇ ਜਿਸ ਨੂੰ ਭਾਰਤ ਦਾ ਮੁਖ-ਨਿਆਂ-ਅਧਿਪਤੀ ਟਿਕ ਦੇਵੇ, ਅਦਾਲਤ ਦੀਆਂ ਬੈਠਕਾਂ ਵਿੱਚ ਇਤਨੇ ਅਰਸੇ ਲਈ ਜਿਤਨਾ

## ਭਾਗ ੫—ਸੰਘ—ਅਨੁ: ੧੨੭-੧੨੮

ਜ਼ਰੂਰੀ ਹੋਵੇ, ਤਦਅਰਥ ਜੱਜ[੧੮] ਦੇ ਰੂਪ ਵਿੱਚ ਹਾਜ਼ਰ ਰਹਿਣ ਲਈ, ਲਿਖਤ ਰਾਹੀਂ ਪਰਾਰਥਨਾ ਕਰ ਸਕੇਗਾ ।

(੨) ਇਸ ਤਰ੍ਹਾਂ ਟਿੱਕੇ ਜੱਜ ਦਾ ਕਰਤੱਵ ਹੋਵੇਗਾ ਕਿ ਆਪਣੇ ਅਹੁਦੇ[੧੦] ਦੇ ਦੂਜੇ ਕਰਤੱਵਾਂ ਉਤੇ ਪਹਿਲ ਦੇ ਕੇ ਉੱਚਤਮ ਅਦਾਲਤ ਦੀਆਂ ਬੈਠਕਾਂ ਵਿੱਚ, ਉਸ ਸਮੇਂ ਅਤੇ ਉਸ ਅਰਸੇ ਲਈ ਜਿਸ ਲਈ ਉਸ ਦੀ ਹਾਜ਼ਰੀ ਲੋੜੀਂਦੀ ਹੈ, ਹਾਜ਼ਰ ਹੋਵੇ, ਅਤੇ ਜਦ ਉਹ ਇਸ ਤਰ੍ਹਾਂ ਹਾਜ਼ਰ ਹੋਵੇ ਤਦ ਉਸ ਨੂੰ ਉੱਚਤਮ ਅਦਾਲਤ ਦੇ ਜੱਜ ਦੇ, ਸਾਰੇ ਖੇਤਰ-ਅਧਿਕਾਰ, ਸ਼ਕਤੀਆਂ ਤੇ ਵਿਸ਼ੇਸ਼ ਅਧਿਕਾਰ ਪਰਾਪਤ ਹੋਣਗੇ ਅਤੇ ਉਹ ਉਕਤ ਜੱਜ ਦੇ ਕਰਤੱਵਾਂ ਨੂੰ ਨਿਭਾਵੇਗਾ ।

**ਸੇਵਾ-ਨਿਵਿਰਤ ਜੱਜਾਂ ਦੀ ਉੱਚ-ਤਮ ਅਦਾਲਤ ਦੀਆਂ ਬੈਠਕਾਂ ਵਿੱਚ ਹਾਜ਼ਰੀ.**

੧੨੮. (੧) ਇਸ ਅਧਿਆਇ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ, ਭਾਰਤ ਦਾ ਮੁਖ-ਨਿਆਂ-ਅਧਿਪਤੀ ਕਿਸੇ ਸਮੇਂ ਵੀ ਰਾਸ਼ਟਰਪਤੀ ਦੀ ਪੂਰਬ-ਸੰਮਤੀ ਨਾਲ ਕਿਸੇ ਪੁਰਖ[੧੪] ਤੋਂ, ਜਿਹੜੀ ਉੱਚਤਮ ਅਦਾਲਤ[੧੭] ਦੇ, ਜਾਂ ਫ਼ੈਡਰਲ ਅਦਾਲਤ ਦੇ, ਜੱਜਾਂ ਦਾ ਅਹੁਦਾ[੧੦] ਧਾਰਣ ਕਰ ਚੁੱਕਿਆ ਹੈ, ਉੱਚਤਮ ਅਦਾਲਤ ਵਿੱਚ ਜੱਜਾਂ ਦੇ ਰੂਪ ਵਿੱਚ ਬੈਠਣ ਤੇ ਕੰਮ ਕਰਨ ਦੀ ਪ੍ਰਾਰਥਨਾ ਕਰ ਸਕੇਗਾ, ਅਤੇ ਇਸ ਤਰ੍ਹਾਂ ਪ੍ਰਾਰਥਨਾ ਕੀਤੇ ਗਏ ਹਰੇਕ ਅਜਿਹੇ ਪੁਰਖ ਨੂੰ ਉਸ ਤਰ੍ਹਾਂ ਬੈਠਣ ਤੇ ਕੰਮ ਕਰਨ ਦੇ ਵੇਲੇ, ਅਜਿਹੇ ਭੱਤਿਆਂ ਦਾ ਜਿਹਾ ਕਿ ਰਾਸ਼ਟਰਪਤੀ ਆਦੇਸ਼ ਰਾਹੀਂ ਨਿਸਚਤ ਕਰੇ, ਅਤੇ ਉਸ ਅਦਾਲਤ ਦੇ ਜੱਜ ਦੇ ਸਾਰੇ ਖੇਤਰ-ਅਧਿਕਾਰਾਂ, ਸ਼ਕਤੀਆਂ ਤੇ ਵਿਸ਼ੇਸ਼ ਅਧਿਕਾਰਾਂ ਦਾ, ਹੱਕ ਹੋਵੇਗਾ ਪਰ ਉਹ ਹੋਰਵੇਂ ਉਸ ਅਦਾਲਤ ਦਾ ਜੱਜ ਨਹੀਂ ਸਮਝਿਆ ਜਾਵੇਗਾ :

ਐਪਰ[੧੧] ਜਦ ਤੱਕ ਪੂਰਬੋਕਤ ਕੋਈ ਪੁਰਖ ਉਸ ਅਦਾਲਤ ਦੇ ਜੱਜ ਦੇ ਰੂਪ ਵਿੱਚ ਬੈਠਣ ਤੇ ਕਾਰਜ ਕਰਨ ਦੀ ਸੰਮਤੀ ਨਾ ਦੇਵੇ ਤਦ ਤੱਕ ਇਸ ਅਨੁਛੇਦ ਦੀ ਕੋਈ ਗੱਲ ਉਸ ਤੋਂ ਅਜਿਹਾ ਕਰਨ ਦੀ ਲੋੜ ਕਰਨ ਵਾਲੀ ਨਹੀਂ ਸਮਝੀ ਜਾਵੇਗੀ ।

ਉੱਚਤਮ ਅਦਾਲਤ ਅਭਿਲੇਖ-ਅਦਾਲਤ ਹੋਵੇਗੀ.

੧੨੯. ਉੱਚਤਮ ਅਦਾਲਤ ਅਭਿਲੇਖ[੫੮] ਅਦਾਲਤ ਹੋਵੇਗੀ ਅਤੇ ਉਸ ਨੂੰ ਆਪਣੇ ਅਵਮਾਨ ਲਈ ਡੰਨ[੨੯] ਦੇਣ ਦੀ ਸ਼ਕਤੀ ਦੇ ਸਹਿਤ ਅਜਿਹੀ ਅਦਾਲਤ ਦੀਆਂ ਸਭ ਸ਼ਕਤੀਆਂ ਹੋਣਗੀਆਂ।

ਉੱਚਤਮ ਅਦਾਲਤ ਦੀ ਥਾਂ

੧੩੦. ਉੱਚਤਮ ਅਦਾਲਤ ਦਿੱਲੀ ਵਿੱਚ ਜਾਂ ਅਜਿਹੇ ਹੋਰ ਥਾਂ ਜਾਂ ਥਾਵਾਂ ਵਿੱਚ, ਜਿਨ੍ਹਾਂ ਨੂੰ ਭਾਰਤ ਦਾ ਮੁੱਖ ਨਿਆਂ-ਅਧਿਪਤੀ, ਰਾਸ਼ਟਰਪਤੀ ਦੀ ਪਰਵਾਨਗੀ[੫੯] ਨਾਲ ਸਮੇਂ ਸਮੇਂ ਉਤੇ ਨਿਸਚਤ ਕਰੇ, ਬੈਠੇਗੀ।

ਉਚਤਮ ਅਦਾਲਤ ਦਾ ਪ੍ਰਾਰੰਭਕ ਖੇਤਰ-ਅਧਿਕਾਰ.

੧੩੧. ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ —

(ੳ) ਭਾਰਤ ਸਰਕਾਰ ਅਤੇ ਇਕ ਜਾਂ ਵਧੇਰੇ ਰਾਜਾਂ ਦੇ ਵਿਚਕਾਰ ਦੇ ; ਜਾਂ

(ਅ) ਇਕ ਵੰਨੇ ਭਾਰਤ ਸਰਕਾਰ ਤੇ ਕੋਈ ਰਾਜ ਜਾਂ ਰਾਜਾਂ ਅਤੇ ਦੂਜੇ ਵੰਨੇ ਇਕ ਜਾਂ ਵਧੇਰੇ ਹੋਰ ਰਾਜਾਂ ਦੇ ਵਿੱਚਕਾਰ ਦੇ ; ਜਾਂ

(ੲ) ਦੋ ਜਾਂ ਵੱਧ ਰਾਜਾਂ ਦੇ ਵਿਚਕਾਰ ਦੇ,

ਕਿਸੇ ਵਿਵਾਦ ਵਿੱਚ, ਜੇ ਤੇ ਜਿਥੋਂ ਤੱਕ ਉਸ ਵਿਵਾਦ ਵਿੱਚ ਅਜਿਹਾ ਕੋਈ ਸਵਾਲ ਅੰਤਰਗ੍ਰਸਤ ਹੈ (ਚਾਹੇ ਕਨੂੰਨ[੪] ਦਾ ਚਾਹੇ ਤੱਥ ਦਾ) ਜਿਸ ਉਤੇ ਕਿਸੇ ਅਧਿਕਾਰ ਦੀ ਹੋਂਦ ਜਾਂ ਵਿਸਤਾਰ ਨਿਰਭਰ ਹੈ ਉਥੋਂ ਤੱਕ; ਹੋਰ ਅਦਾਲਤਾਂ ਨੂੰ ਛੱਡ ਕੇ ਉੱਚਤਮ ਅਦਾਲਤ ਦਾ ਪ੍ਰਾਰੰਭਕ ਖੇਤਰ-ਅਧਿਕਾਰ ਹੋਵੇਗਾ :

ਐਪਰ[੧੧] ਉਕਤ ਖੇਤਰ-ਅਧਿਕਾਰ ਦਾ ਵਿਸਤਾਰ ਉਸ ਵਿਵਾਦ ਉਤੇ ਨਹੀਂ ਹੋਵੇਗਾ ਜਿਸ ਵਿੱਚ —

(੧) ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕੋਈ ਰਾਜ ਇਕ ਧਿਰ[੬੦] ਹੈ ਜੇ ਉਹ ਵਿਵਾਦ ਕਿਸੇ ਅਜਿਹੀ ਸੰਧੀ, ਕਰਾਰ, ਸੰਵਿਧਾ

## ਭਾਗ ੫—ਸੰਘ—ਅਨੁ: ੧੩੧-੧੩੨

ਬਚਨਬੰਧ, ਸਨਦ ਜਾਂ ਹੋਰ ਉਸ ਵਰਗੀ ਲਿਖਤ ਦੇ, ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਕੀਤੀ ਗਈ ਜਾਂ ਨਿਸ਼ਪਾਦਤ ਸੀ ਅਤੇ ਅਜਿਹੇ ਪ੍ਰਾਰੰਭ ਦੇ ਪਿਛੋਂ ਅਮਲ ਵਿੱਚ ਹੈ ਜਾਂ ਰੱਖ ਲਈ ਗਈ ਹੈ, ਕਿਸੇ ਉਪਬੰਧ ਤੋਂ ਪੈਦਾ ਹੋਇਆ ਹੈ ।

(੨) ਕੋਈ ਰਾਜ ਇਕ ਧਿਰ੯੦ ਹੈ, ਜੇ ਉਹ ਵਿਵਾਦ ਕਿਸੇ ਅਜਿਹੀ ਸੰਧੀ, ਕਰਾਰ, ਪ੍ਰਸੰਵਿਧਾ, ਬਚਨਬੰਧ, ਸਨਦ ਜਾਂ ਹੋਰ ਉਸ ਵਰਗੀ ਲਿਖਤ ਦੇ, ਜਿਹੜੀ ਉਪਬੰਧ ਕਰਦੀ ਹੈ ਕਿ ਅਜਿਹਾ ਖੇਤਰ-ਅਧਿਕਾਰ ਅਜਿਹੇ ਵਿਵਾਦ ਉਤੇ ਵਿਸਤਰਿਤ ਨਹੀਂ ਹੋਵੇਗਾ ਕਿ ਉਪਬੰਧ ਤੋਂ ਪੈਦਾ ਹੋਇਆ ਹੈ ।

**ਕੁਝ ਮਾਮਲਿਆਂ ਵਿੱਚ ਉੱਚ ਅਦਾਲਤ ਤੋਂ ਅਪੀਲ ਵਿੱਚ ਉੱਚਤਮ ਅਦਾਲਤ ਦਾ ਅਪੀਲੀ ਖੇਤਰ-ਅਧਿਕਾਰ**

੧੩੨. (੧) ਭਾਰਤ ਰਾਜਖੇਤਰ ਵਿੱਚ ਕਿਸੇ ਉੱਚ-ਅਦਾਲਤ ਦੇ, ਚਾਹੇ ਤਾਂ ਦੀਵਾਨੀ ਚਾਹੇ ਫੌਜਦਾਰੀ ਚਾਹੇ ਹੋਰ ਕਾਰਵਾਈ ਵਿੱਚ ਦਿਤੇ ਨਿਰਣੇ, ਡਿਕਰੀ ਜਾਂ ਅੰਤਮ ਆਦੇਸ਼ ਦੀ ਅਪੀਲ ਉੱਚਤਮ ਅਦਾਲਤ ਵਿੱਚ ਹ ਸਕੇਗੀ ਜੇ ਉਹ ਉੱਚ ਅਦਾਲਤ ਪਰਮਾਣਤ ਕਰ ਦੇਵੇ ਕਿ ਉਸ ਮਾਮਲੇ ਵਿੱਚ ਇਸ ਸੰਵਿਧਾਨ ਦੇ ਨਿਰਵਚਨ ਦਾ ਕੋਈ ਸਾਰਵੰਤ ਕਨੂੰਨੀ੪ ਸਵਾਲ ਅੰਤਰਗ੍ਰਸਤ ਹੈ ।

(੨) ਜਿਥੇ ਕਿ ਉੱਚ ਅਦਾਲਤ ਨੇ ਅਜਿਹਾ ਪਰਮਾਣ-ਪੱਤਰ ਦੇਣੋ ਨਾਂਹ ਕਰ ਦਿੱਤੀ ਹੋਵੇ ਉਥੇ, ਜੇ ਉੱਚਮਤ ਅਦਾਲਤ ਦੀ ਤਸੱਲੀ ਹੋ ਜਾਵੇ ਕਿ ਉਸ ਮਾਮਲੇ ਵਿੱਚ ਇਸ ਸੰਵਿਧਾਨ ਦੇ ਨਿਰਵਚਨ ਦਾ ਸਾਰਵੰਤ ਕਨੂੰਨੀ ਸਵਾਲੀ ਅੰਤਰਗ੍ਰਸਤ ਹੈ ਤਾਂ ਉਹ ਅਜਿਹੇ ਨਿਰਣੇ, ਡਿਕਰੀ, ਜਾਂ ਅੰਤਮ ਆਦੇਸ਼ ਦੀ ਅਪੀਲ ਲਈ ਵਿਸ਼ੇਸ਼ ਇਜਾਜ਼ਤ ਦੇ ਸਕੇਗੀ ।

(੩) ਜਿਥੇ ਅਜਿਹਾ ਪਰਮਾਣ-ਪੱਤਰ ਜਾਂ ਅਜਿਹੀ ਇਜਾਜ਼ਤ ਦੇ ਦਿੱਤੀ ਗਈ ਹੋਵੇ ਉਥੇ ਮਾਮਲੇ ਵਿੱਚ ਕੋਈ ਧਿਰ ਅਜਿਹੇ ਕਿਸੇ ਪੂਰਬੋਕਤ ਸਵਾਲ ਦਾ ਅਸ਼ੁਧ ਨਿਰਣਾ ਹੋ ਜਾਣ ਦੇ ਆਧਾਰ ਉਤੇ, ਅਤੇ

ਉੱਚਤਮ ਅਦਾਲਤ ਦੀ ਇਜਾਜ਼ਤ ਨਾਲ ਹੋਰ ਕਿਸੇ ਆਧਾਰ ਉੱਤੇ ਉੱਚਤਮ ਅਦਾਲਤ ਵਿੱਚ ਅਪੀਲ ਕਰ ਸਕੇਗੀ।

ਵਿਆਖਿਆ.— ਇਸ ਅਨੁਛੇਦ ਦੇ ਪਰਯੋਜਨ ਲਈ "ਅੰਤਮ ਆਦੇਸ਼" ਸ਼ਬਦਾਂ ਅੰਦਰ ਅਜਿਹੇ ਵਾਦ-ਪਦ ਦਾ ਫੈਸਲਾਕੁਨ ਆਦੇਸ਼ ਵੀ ਸ਼ਾਮਲ ਹੈ, ਜਿਸ ਦਾ ਜੇ ਅਪੀਲ ਕਰਨ ਵਾਲੇ ਦੇ ਪੱਖ ਵਿੱਚ ਫੈਸਲਾ ਹੋਵੇ ਤਾਂ, ਉਸ ਮਾਮਲੇ ਦੇ ਅੰਤਮ ਨਿਪਟਾਰੇ ਲਈ ਕਾਫ਼ੀ ਹੋਵੇਗਾ।

ਉੱਚ ਅਦਾਲਤ ਤੋਂ ਦੀਵਾਨੀ ਵਿਸ਼ਿਆਂ ਦੇ ਬਾਰੇ ਕੀਤੀਆਂ ਅਪੀਲਾਂ ਵਿੱਚ ਉੱਚਤਮ ਅਦਾਲਤ ਦਾ ਖੇਤਰ-ਅਧਿਕਾਰ,

੧੩੩. (੧) ਭਾਰਤ ਰਾਜਖੇਤਰ ਵਿੱਚ ਦੀ ਉੱਚਅਦਾਲਤ ਦੀ ਦੀਵਾਨੀ ਕਾਰਵਾਈ ਵਿੱਚ ਦੇ ਕਿਸੇ ਨਿਰਣੇ, ਡਿਕਰੀ ਜਾਂ ਅੰਤਮ ਆਦੇਸ਼ ਦੀ ਅਪੀਲ ਉੱਚਤਮ ਅਦਾਲਤ ਵਿੱਚ ਹੋਵੇਗੀ ਜੇ ਉੱਚ ਅਦਾਲਤ ਪਰਮਾਣਤ ਕਰੇ—

(ੳ) ਕਿ ਵਿਵਾਦ-ਵਿਸ਼ੇ ਦੀ ਰਕਮ[੫੦] ਜਾਂ ਮੁੱਲ ਪਹਿਲੀ ਵਾਰ ਦੀ ਅਦਾਲਤ[੧੭] ਵਿੱਚ ਵੀਹ ਹਜ਼ਾਰ ਰੁਪਏ ਤੋਂ ਜਾਂ ਅਜਿਹੀ ਹੋਰ ਰਕਮ ਤੋਂ, ਜਿਹੜੀ ਇਸ ਬਾਰੇ ਸੰਸਦ ਤੋਂ ਕਨੂੰਨ[੪] ਰਾਹੀਂ ਵਿਸ਼ੇਸ਼ਤ ਕੀਤੀ ਜਾਵੇ, ਘੱਟ ਨਹੀਂ ਸੀ ਤੇ ਅਪੀਲ ਵਿਚਲੇ ਵਿਵਾਦ ਵਿੱਚ ਵੀ ਉਸ ਤੋਂ ਘੱਟ ਨਹੀਂ ਹੈ; ਜਾਂ

(ਅ) ਕਿ ਨਿਰਣੇ, ਡਿਕਰੀ ਜਾਂ ਅੰਤਮ ਆਦੇਸ਼ ਵਿੱਚ ਉਤਨੀ ਰਕਮ ਜਾਂ ਮੁੱਲ ਦੀ ਸੰਪੱਤੀ ਨਾਲ ਸਬੰਧਤ ਕੋਈ ਦਾਵ੍ਹਾ ਜਾਂ ਸਵਾਲ ਪਰਤੱਖ ਜਾਂ ਪਰੋਖ ਰੂਪ ਵਿੱਚ ਅੰਤਰਗ੍ਰਸਤ ਹੈ; ਜਾਂ

(ੲ) ਕਿ ਮਾਮਲਾ ਉੱਚਤਮ ਅਦਾਲਤ ਵਿੱਚ ਅਪੀਲ ਲਾਇਕ ਹੈ, ਅਤੇ ਜਿੱਥੇ ਕਿ ਅਪੀਲ ਕੀਤੀ ਨਿਰਣਾ, ਡਿਕਰੀ ਜਾਂ

## ਭਾਗ ੫—ਸੰਘ—ਅਨੁ: ੧੩੩-੧੩੪

ਅੰਤਮ ਆਦੇਸ਼ ਉਪਖੰਡ (ੲ) ਵਿੱਚ ਹਵਾਲਾ ਦਿੱਤੇ ਮਾਮਲੇ ਤੋਂ ਭਿੰਨ ਕਿਸੇ ਮਾਮਲੇ ਵਿੱਚ ਬਿਨਾਂ ਅੰਤਰ ਹੇਠਲੀ ਅਦਾਲਤ ਦੇ ਫੈਸਲੇ[27] ਦੀ ਪੁਸ਼ਟੀ ਕਰਦਾ ਹੈ ਉਥੇ, ਜੇ ਉੱਚ ਅਦਾਲਤ ਇਹ ਵੀ ਪਰਮਾਣਤ ਕਰੇ ਕਿ ਅਪੀਲ ਵਿੱਚ ਕੋਈ ਸਾਰਵੰਤ ਕਨੂੰਨੀ[4] ਸਵਾਲ ਅੰਤਰਗ੍ਰਸਤ ਹੈ।

(੨) ਅਨੁਛੇਦ ੧੩੨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਖੰਡ (੧) ਦੇ ਅਧੀਨ ਉੱਚਤਮ ਅਦਾਲਤ ਵਿੱਚ ਅਪੀਲ ਕਰਣ ਵਾਲੀ ਕੋਈ ਧਿਰ[90] ਅਜਿਹੀ ਅਪੀਲ ਦੇ ਕਾਰਨਾਂ ਵਿੱਚ ਇਹ ਕਾਰਨ ਵੀ ਦਸ ਸਕੇਗੀ ਕਿ ਇਸ ਸੰਵਿਧਾਨ ਦੇ ਨਿਰਵਚਨ ਦੇ ਸਾਰਵੰਤ ਕਨੂੰਨੀ ਸਵਾਲ ਦਾ ਗਲਤ ਫ਼ੈਸਲਾ ਕੀਤਾ ਗਿਆ ਹੈ।

(੩) ਇਸ ਅਨੁਛੇਦ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਉੱਚ ਅਦਾਲਤ ਦੇ ਇਕ ਜੱਜ ਦੇ ਨਿਰਣੇ, ਡਿਕਰੀ, ਜਾਂ ਅੰਤਮ ਆਦੇਸ਼ ਦੀ ਅਪੀਲ ਉੱਚਤਮ ਅਦਾਲਤ ਵਿੱਚ ਨਹੀਂ ਹੋਵੇਗੀ ਜਦ ਤੱਕ ਕਿ ਸੰਸਦ ਕਨੂੰਨ ਰਾਹੀਂ ਹੋਰਵੇਂ ਉਪਬੰਧ ਨਾ ਕਰੇ।

ਫੌਜਦਾਰੀ ਵਿਸ਼ਿਆਂ ਵਿੱਚ ਉੱਚਤਮ ਅਦਾਲਤ ਦਾ ਅਪੀਲੀ ਖੇਤਰ-ਅਧਿਕਾਰ.

੧੩੪. ਭਾਰਤ ਰਾਜਖੇਤਰ ਵਿੱਚ ਦੀ ਕਿਸੇ ਉੱਚ ਅਦਾਲ ਦੀ ਕਿਸੇ ਫ਼ੌਜਦਾਰੀ[91] ਕਾਰਵਾਈ ਵਿੱਚ ਦਿੱਤੇ ਹੋਏ ਨਿਰਣੇ, ਅੰਤਮ ਆਦੇਸ਼ ਜਾਂ ਡੰਨ-ਆਦੇਸ਼ ਦੀ ਉੱਚਤਮ ਅਦਾਲਤ ਵਿੱਚ ਅਪੀਲ ਹੋਵੇਗੀ ਜੇ—

(ੳ) ਉਸ ਉੱਚ ਅਦਾਲਤ ਨੇ ਅਪੀਲ ਵਿੱਚ ਕਿਸੇ ਅਭਿਯੁਕਤ ਪੁਰਖ[14] ਦੇ ਬਰੀ ਹੋਣ ਦੇ ਆਦੇਸ਼ ਨੂੰ ਉਲਟ ਦਿੱਤਾ ਹੈ ਅਤੇ ਉਸ ਨੂੰ ਮੌਤ ਦਾ ਡੰਨ-ਆਦੇਸ਼ ਦਿੱਤਾ ਹੈ ; ਜਾਂ

(ਅ) ਉਸ ਉੱਚ ਅਦਾਲਤ ਨੇ ਆਪਣੇ ਅਧੀਨ ਅਦਾਲਤ ਤੋਂ ਕਿਸੇ ਮਾਮਲੇ ਨੂੰ ਪਰੀਖਣ ਲਈ ਆਪਣੇ ਪਾਸ ਮੰਗਵਾ

## ਭਾਗ ੫—ਸੰਘ—ਅਨੁ: ੧੩੪-੧੩੫

ਲਿਆ[੭] ਹੈ ਅਤੇ ਅਜਿਹੇ ਪਰੀਖਣ ਵਿੱਚ ਅਭਿਯੁਕਤ ਪੁਰਖ[੧੪] ਨੂੰ ਸਿੱਧ-ਦੋਸ਼ ਠਹਿਰਾਇਆ ਹੈ ਤੇ ਮੌਤ ਦਾ ਡੰਨ-ਆਦੇਸ਼ ਦਿੱਤਾ ਹੈ ; ਜਾਂ

(ੲ) ਉੱਚ ਅਦਾਲਤ ਪਰਮਾਣਤ ਕਰਦੀ ਹੈ ਕਿ ਮਾਮਲਾ ਉੱਚਤਮ ਅਦਾਲਤ ਵਿੱਚ ਅਪੀਲ ਕੀਤੇ ਜਾਣ ਦੇ ਲਾਇਕ ਹੈ:

ਐਪਰ[੧੧] ਉਪਖੰਡ (ੲ) ਦੇ ਅਧੀਨ ਹੋਣ ਵਾਲੀ ਅਪੀਲ ਅਜਿਹੇ ਉਪਬੰਧਾਂ ਦੇ ਅਧੀਨ ਰਹਿ ਕੇ, ਜਿਹੜੇ ਅਨੁਛੇਦ ੧੪੫ ਦੇ ਖੰਡ (੧) ਦੇ ਅਧੀਨ ਉਸ ਲਈ ਬਣਾਏ ਜਾਣ ਅਤੇ ਅਜਿਹੀਆਂ ਸ਼ਰਤਾਂ ਦੇ ਅਧੀਨ ਰਹਿ ਕੇ ਜਿਹੜੀਆਂ ਉਚ ਅਦਾਲਤ ਰਾਹੀਂ ਸਥਾਪਤ ਜਾਂ ਲੋੜੀਂਦੀਆਂ ਕੀਤੀਆਂ ਜਾਣ, ਹੀ ਹੋਵੇਗੀ।

(੨) ਸੰਸਦ ਕਨੂੰਨ ਰਾਹੀਂ ਅਜਿਹੀਆਂ ਸ਼ਰਤਾਂ ਅਤੇ ਪਰਿਸੀਮਾਵਾਂ ਦੇ ਅਧੀਨ, ਜਿਹੜੀਆਂ ਅਜਿਹੇ ਕਨੂੰਨ ਵਿੱਚ ਵਿਸ਼ੇਸ਼ਤ ਕੀਤੀਆਂ ਜਾਣ, ਉੱਚਤਮ ਅਦਾਲਤ ਨੂੰ ਭਾਰਤ ਰਾਜਖੇਤਰ ਵਿੱਚ ਦੀ ਕਿਸੇ ਉੱਚ ਅਦਾਲਤ ਦੀ ਫ਼ੌਜਦਾਰੀ[੬੧] ਕਾਰਵਾਈ ਵਿੱਚ ਦਿੱਤੇ ਗਏ ਕਿਸੇ ਨਿਰਣੇ, ਅੰਤਮ ਆਦੇਸ਼ ਜਾਂ ਡੰਨ-ਆਦੇਸ਼ ਦੀਆਂ ਅਪੀਲਾਂ ਲੈਣ ਤੇ ਸੁਣਨ ਦੀ ਹੋਰ ਵੀ ਸ਼ਕਤੀ ਦੇ ਸਕੇਗੀ।

**ਵਰਤਮਾਨ ਕਨੂੰਨ ਦੇ ਅਧੀਨ ਫ਼ੈਡਰਲ ਅਦਾਲਤ ਦਾ ਖੇਤਰ-ਅਧਿਕਾਰ ਤੇ ਸ਼ਕਤੀਆਂ ਦਾ ਉੱਚਤਮ ਅਦਾਲਤ ਰਾਹੀਂ ਵਰਤੋਂ ਯੋਗ ਹੋਣਾ.**

੧੩੫. ਜਦ ਤੱਕ ਸੰਸਦ ਕਨੂੰਨ ਰਾਹੀਂ ਹੋਰਵੇਂ ਉਪਬੰਧ ਨਾ ਕਰੇ ਤਦ ਤਕ ਉੱਚਮਤ ਅਦਾਲਤ ਨੂੰ ਵੀ ਕਿਸੇ ਵਿਸ਼ੇ ਦੇ ਬਾਰੇ ਜਿਸ ਉਤੇ ਅਨੁਛੇਤ ੧੩੩ ਜਾਂ ਅਨੁਛੇਦ ੧੩੪ ਦੇ ਉਪਬੰਧ ਲਾਗੂ ਨਹੀਂ ਹੁੰਦੇ ਖੇਤਰ-ਅਧਿਕਾਰ ਤੇ ਸ਼ਕਤੀਆਂ ਹੋਣਗੀਆਂ ਜੇ ਉਸ ਵਿਸ਼ੇ ਦੇ ਸਬੰਧ ਵਿੱਚ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕਿਸੇ ਵਰਤਮਾਨ ਕਨੂੰਨ ਦੇ ਅਧੀਨ ਖੇਤਰ-ਅਧਿਕਾਰ ਤੇ ਸ਼ਕਤੀਆਂ ਫ਼ੈਡਰਲ ਅਦਾਲਤ ਰਾਹੀਂ ਵਰਤੋਂ[੧] ਯੋਗ ਸਨ।

## ਭਾਗ ੫—ਸੰਘ—ਅਨੁ: ੧੩੬-੧੩੮

**ਅਪੀਲ ਲਈ ਉੱਚਤਮ ਅਦਾਲਤ ਦੀ ਵਿਸ਼ੇਸ਼ ਇਜਾਜ਼ਤ.**

੧੩੬. (੧) ਇਸ ਅਧਿਆਏ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਉੱਚਤਮ ਅਦਾਲਤ[੧੭] ਸਵੈ-ਬਿਬੇਕ ਨਾਲ ਭਾਰਤ ਰਾਜਖੇਤਰ ਵਿੱਚ ਦੀ ਕਿਸੇ ਅਦਾਲਤ ਜਾਂ ਕਚਹਿਰੀ ਰਾਹੀਂ ਕਿਸੇ ਵਾਦ ਜਾਂ ਵਿਸ਼ੇ ਵਿੱਚ ਪਾਸ[੪੩] ਕੀਤੇ ਜਾਂ ਦਿਤੇ ਕਿਸੇ ਨਿਰਣੇ, ਡਿਕਰੀ, ਨਿਰਧਾਰਣ, ਡੰਨ-ਆਦੇਸ਼ ਜਾਂ ਆਦੇਸ਼ ਦੀ ਅਪੀਲ ਲਈ ਵਿਸ਼ੇਸ਼ ਇਜਾਜ਼ਤ ਦੇ ਸਕੇਗੀ ।

(੨) ਸ਼ਸਤਰੀ ਬਲਾਂ ਨਾਲ ਸਬੰਧਤ ਕਿਸੇ ਕਨੂੰਨ[੪] ਰਾਹੀਂ ਜਾਂ ਅਧੀਨ ਗਠਤ ਕਿਸੇ ਅਦਾਲਤ ਜਾਂ ਕਚਹਿਰੀ ਰਾਹੀਂ ਪਾਸ ਕੀਤੇ ਜਾਂ ਦਿਤੇ ਗਏ ਨਿਰਣੇ, ਨਿਰਧਾਰਣ, ਡੰਨ-ਆਦੇਸ਼ ਜਾਂ ਆਦੇਸ਼ ਉਤੇ ਖੰਡ (੧) ਦੀ ਕੋਈ ਗੱਲ ਲਾਗੂ ਨਹੀਂ ਹੋਵੇਗੀ ।

**ਨਿਰਣਿਆਂ ਜਾਂ ਆਦੇਸ਼ਾਂ ਉੱਤੇ ਉੱਚਤਮ ਅਦਾਲਤ ਰਾਹੀਂ ਨਜ਼ਰਸਾਨੀ**

੧੩੭. ਸੰਸਦ ਰਾਹੀਂ ਬਣਾਏ ਗਏ ਕਿਸੇ ਕਨੂੰਨ ਦੇ ਉਪਬੰਧਾਂ ਦੇ ਜਾਂ ਅਨੁਛੇਦ ੧੪੫ ਦੇ ਅਧੀਨ ਬਣਾਏ ਗਏ ਕਿਸੇ ਨਿਯਮ ਦੇ, ਅਧੀਨ ਰਹਿੰਦਿਆਂ ਉੱਚਤਮ ਅਦਾਲਤ ਨੂੰ ਆਪਣੇ ਰਾਹੀਂ ਸੁਣਾਏ ਗਏ ਨਿਰਣੇ ਜਾਂ ਦਿਤੇ ਗਏ ਆਦੇਸ਼ ਉਤੇ ਨਜ਼ਰਸਾਨੀ[੬੨] ਕਰਨ ਦਾ ਅਧਿਕਾਰ ਹੋਵੇਗਾ ।

**ਉੱਚਤਮ ਅਦਾਲਤ ਦੇ ਖੇਤਰ-ਅਧਿਕਾਰ ਦੀ ਬ੍ਰਿਧੀ.**

੧੩੮. (੧) ਸੰਘ-ਸੂਚੀ ਦੇ ਵਿਸ਼ਿਆਂ ਵਿੱਚੋਂ ਕਿਸੇ ਦੇ ਬਾਰੇ ਉੱਚ ਅਦਾਲਤ ਨੂੰ ਅਜਿਹੇ ਹੋਰ ਖੇਤਰ-ਅਧਿਕਾਰ ਤੇ ਸ਼ਕਤੀਆਂ ਹੋਣਗੀਆਂ ਜਿਹੜੀਆਂ ਸੰਸਦ ਕਨੂੰਨ ਰਾਹੀਂ ਪ੍ਰਦਾਨ ਕਰੇ ।

(੨) ਜੇ ਸੰਸਦ ਉੱਚਤਮ ਅਦਾਲਤ ਲਈ ਅਜਿਹੇ ਖੇਤਰ-ਅਧਿਕਾਰ ਤੇ ਸ਼ਕਤੀਆਂ ਦੀ ਵਰਤੋਂ ਦਾ ਕਨੂੰਨ ਰਾਹੀਂ ਉਪਬੰਧ ਕਰੇ ਤਾਂ ਕਿਸੇ ਵਿਸ਼ੇ ਦੇ ਬਾਰੇ ਉੱਚਤਮ ਅਦਾਲਤ ਨੂੰ ਅਜਿਹੇ ਹੋਰ ਖੇਤਰ-ਅਧਿਕਾਰ ਅਤੇ ਸ਼ਕਤੀਆਂ ਹੋਣਗੀਆਂ ਜਿਨ੍ਹਾਂ ਨੂੰ ਭਾਰਤ ਸਰਕਾਰ ਤੇ ਕਿਸੇ ਰਾਜ ਦੀ ਸਰਕਾਰ ਵਿਸ਼ੇਸ਼ ਕਰਾਰ ਰਾਹੀਂ ਪ੍ਰਦਾਨ ਕਰੇ ।

## ਭਾਗ ੫—ਸੰਘ—ਅਨੁ: ੧੩੯-੧੪੨

ਕੁਝ ਲੇਖਾਂ ਦੇ ਜਾਰੀ ਕਰਨ ਦੀ ਸ਼ਕਤੀ ਦਾ ਉੱਚਤਮ ਅਦਾਲਤ ਨੂੰ ਪ੍ਰਦਾਨ ਹੋਣਾ

੧੩੯. ਅਨੁਛੇਦ ੩੨ ਦੇ ਖੰਡ (੨) ਵਿੱਚ ਵਰਣਤ ਪਰਯੋਜਨਾਂ ਤੋਂ ਭਿੰਨ ਕਿਸੇ ਪਰਯੋਜਨਾਂ ਲਈ ਅਜਿਹੇ ਨਿਦੇਸ਼, ਆਦੇਸ਼ ਜਾਂ ਲੇਖ ਜਿਨ੍ਹਾਂ ਵਿੱਚ ਬੰਦੀ-ਪਰਤੱਖ-ਕਰਨ, ਪਰਮ ਆਦੇਸ਼, ਪ੍ਰਤਿਸ਼ੇਧ, ਅਧਿਕਾਰ-ਸੰਕਾ ਤੇ ਉਤਪ੍ਰੇਖਣ ਦੀ ਕਿਸਮ ਦੇ ਲੇਖ ਵੀ ਸ਼ਾਮਲ ਹਨ, ਜਾਂ ਇਨ੍ਹਾਂ ਵਿਚੋਂ ਕਿਸੇ ਨੂੰ ਜਾਰੀ ਕਰਨ ਦੀ ਸ਼ਕਤੀ ਸੰਸਦ ਕਨੂੰਨ[੪] ਰਾਹੀਂ ਉੱਚਤਮ ਅਦਾਲਤ ਨੂੰ ਪ੍ਰਦਾਨ ਕਰ ਸਕੇਗੀ।

ਉੱਚਤਮ ਅਦਾਲਤ ਦੀਆਂ ਸਹਾਇਕ ਸ਼ਕਤੀਆਂ.

੧੪੦. ਅਜਿਹੀਆਂ ਅਨੁਪੂਰਕ ਸ਼ਕਤੀਆਂ ਨੂੰ, ਜਿਹੜੀਆਂ ਇਸ ਸੰਵਿਧਾਨ ਦੇ ਉਪਬੰਧਾਂ ਵਿੱਚੋਂ ਕਿਸੇ ਨਾਲ ਅਸੰਗਤ ਨਾ ਹੋਣ, ਸੰਸਦ ਕਨੂੰਨ ਰਾਹੀਂ ਉੱਚਤਮ ਅਦਾਲਤ ਨੂੰ ਪ੍ਰਦਾਨ ਕਰਨ ਲਈ ਉਪਬੰਧ ਕਰ ਸਕੇਗੀ, ਅਜਿਹੀ ਕਿ ਉਸ ਅਦਾਲਤ ਨੂੰ ਇਸ ਸੰਵਿਧਾਨ ਰਾਹੀਂ ਜਾਂ ਅਧੀਨ ਪ੍ਰਦਾਨ ਹੋਏ ਖੇਤਰ-ਅਧਿਕਾਰ ਦੇ ਅਧਿਕਾਰ ਪਰਭਾਵਕ ਰੂਪ ਵਿੱਚ ਵਰਤੋਂ[੧] ਕਰਨ ਦੇ ਯੋਗ ਬਣਾਉਣ ਲਈ ਜ਼ਰੂਰੀ ਜਾਂ ਬਾਂਛਨੀ ਪ੍ਰਤੀਤ[੫੩] ਹੋਵੇ।

ਉੱਚਤਮ ਅਦਾਲਤ ਰਾਹੀਂ ਐਲਾਨ ਹੋਇਆ ਕਨੂੰਨ ਸਭ ਅਦਾਲਤਾਂ ਉਤੇ ਬੰਧਨ ਕਾਰੀ ਹੋਵੇਗਾ.

੧੪੧. ਉੱਚਤਮ ਅਦਾਲਤ[੧੭] ਰਾਹੀਂ ਐਲਾਨ ਹੋਇਆ ਕਨੂੰਨ ਭਾਰਤ ਰਾਜਖੇਤਰ ਦੇ ਅੰਦਰ ਸਭ ਅਦਾਲਤਾਂ ਉਤੇ ਬੰਧਨਕਾਰੀ ਹੋਵੇਗਾ।

ਉੱਚਤਮ ਅਦਾਲਤ ਦੀਆਂ ਡਿਕਰੀਆਂ ਤੇ ਆਦੇਸ਼ ਦੇ ਚਾਲੂ ਕਰਾਉਣ ਅਤੇ ਪਰਗਟਾਉਣ ਆਦਿਕ ਦੇ ਆਦੇਸ਼.

੧੪੨. (੧) ਆਪਣੇ ਖੇਤਰ ਅਧਿਕਾਰ ਦੀ ਵਰਤੋਂ ਵਿੱਚ ਉੱਚਤਮ ਅਦਾਲਤ ਅਜਿਹੀ ਡਿਕਰੀ ਜਾਂ ਅਜਿਹਾ ਆਦੇਸ਼ ਦੇ ਸਕੇਗੀ ਜਿਹਾ ਕਿ ਉਸ ਤੇ ਅੱਗੇ ਲੰਬਤ ਕਿਸੇ ਵਾਦ ਜਾਂ ਵਿਸ਼ੇ ਵਿੱਚ ਪੂਰਨ ਨਿਆਂ ਕਰਨ ਲਈ ਜ਼ਰੂਰੀ ਹੋਵੇ ਅਤੇ ਇਸ ਤਰ੍ਹਾਂ ਦਿੱਤੀ ਡਿਕਰੀ ਜਾਂ ਆਦੇਸ਼ ਭਾਰਤ ਰਾਜਖੇਤਰ ਭਰ ਵਿੱਚ ਅਜਿਹੇ ਢੰਗ ਨਾਲ ਜਿਹਾ ਕਿ ਸੰਸਦ ਕਿਸੇ ਕਨੂੰਨ ਰਾਹੀਂ ਜਾਂ ਅਧੀਨ ਮੁਕੱਰਰ ਕਰੇ ਅਤੇ, ਜਦ ਤੱਕ ਉਸ ਲਈ

## ਭਾਗ ੫—ਸੰਘ—ਅਨੁ: ੧੪੨-੧੪੩

ਉਪਬੰਧ ਨਹੀਂ ਕੀਤਾ ਜਾਂਦਾ ਤਦ ਤੱਕ, ਅਜਿਹੇ ਢੰਗ ਨਾਲ ਜਿਹਾ ਕਿ ਰਾਸ਼ਟਰਪਤੀ ਆਦੇਸ਼ ਰਾਹੀਂ ਮੁਕੱਰਰ ਕਰੇ, ਚਾਲੂ ਕਰਨ ਯੋਗ ਹੋਵੇਗਾ ।

(੨) ਸੰਸਦ ਰਾਹੀਂ ਇਸ ਬਾਰੇ ਬਣਾਏ ਹੋਏ ਇਸ ਕਨੂੰਨ[੪] ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਉੱਚਤਮ ਅਦਾਲਤ ਨੂੰ ਭਾਰਤ ਦੇ ਕੁੱਲ ਰਾਜਖੇਤਰ ਦੇ ਬਾਰੇ ਕਿਸੇ ਪੁਰਖ[੧੪] ਨੂੰ ਹਾਜ਼ਰ ਕਰਾਉਣ ਦੇ, ਕਿਸੇ ਦਸਤਾਵੇਜ਼ਾਂ ਨੂੰ ਪਰਗਟ ਜਾਂ ਪੇਸ਼ ਕਰਾਉਣ ਜਾਂ ਆਪਣੇ ਕਿਸੇ ਅਵਮਾਨ ਦੀ ਛਾਣ-ਬੀਣ[੨੦] ਕਰਾਉਣ ਜਾਂ ਡੰਨ ੇਣ ਦੇ, ਪਰਯੋਜਨ ਲਈ ਕੋਈ ਆਦੇਸ਼ ਦੇਣ ਦੀ ਸਾਰੀ ਤੇ ਹਰੇਕ ਸ਼ਕਤੀ ਹੋਵੇਗੀ ।

**ਉੱਚਤਮ ਅਦਾਲਤ ਨਾਲ ਸਲਾਹ-ਮਸ਼ਵਰਾ ਕਰਨ ਦੀ ਰਾਸ਼ਟਰਪਤੀ ਨੂੰ ਸ਼ਕਤੀ.**

੧੪੩. (੧) ਜੇ ਕਿਸੇ ਸਮੇਂ ਰਾਸ਼ਟਰਪਤੀ ਨੂੰ ਪਰਤੀਤ[੫੩] ਹੋਵੇ ਕਿ ਕਨੂੰਨ ਜਾਂ ਤੱਥ ਦਾ ਕੋਈ ਅਜਿਹਾ ਸਵਾਲ ਉੱਤਪੰਨ ਹੋਇਆ ਹੈ, ਜਾਂ ਉਸ ਦੇ ਉੱਤਪੰਨ ਹੋਣ ਦੀ ਸੰਭਾਵਨਾ ਹੈ, ਜਿਹੜਾ ਇਸ ਤਰ੍ਹਾਂ ਦਾ ਤੇ ਅਜਿਹੀ ਲੋਕ-ਮਹੱਤਤਾ ਦਾ ਹੈ ਕਿ ਉਸ ਉਤੇ ਉੱਚਤਮ ਅਦਾਲਤ ਦੀ ਰਾਏ ਪਰਾਪਤ ਕਰਨਾ ਇਸ਼ਟਕਰ ਹੈ ਤਾਂ ਉਹ ਉਸ ਸਵਾਲ ਨੂੰ ਉਸ ਅਦਾਲਤ[੧੭] ਦੇ ਵਿਚਾਰ ਲਈ ਸੌਂਪ ਸਕੇਗਾ ਅਤੇ ਉਹ ਅਦਾਲਤ, ਅਜਿਹੀ ਸੁਣਵਾਈ ਦੇ ਪਿੱਛੋਂ, ਜਿਹੀ ਕਿ ਉਹ ਉਚਿਤ ਸਮਝੇ, ਰਾਸ਼ਟਰਪਤੀ ਨੂੰ ਆਪਣੀ ਰਾਏ ਦੀ ਰਪੋਟ[੬੩] ਕਰ ਸਕੇਗੀ ।

(੨) ਰਾਸ਼ਟਰਪਤੀ ਅਨੁਛੇਦ ੧੩੧ ਦੇ ਐਪਰਕ[੧੩] ਦੇ ਖੰਡ (੧) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ, ਉਕਤ ਖੰਡ ਵਿੱਚ ਵਰਣਤ ਕਿਸਮ ਦੇ ਵਿਵਾਦ ਨੂੰ ਉੱਚਤਮ ਅਦਾਲਤ ਨੂੰ ਰਾਏ ਦੇਣ ਲਈ ਸੌਂਪ ਸਕੇਗਾ ਅਤੇ ਉੱਚਤਮ ਅਦਾਲਤ ਅਜਿਹੀ ਸੁਣਵਾਈ ਦੇ ਪਿੱਛੋਂ, ਜਿਹੀ ਕਿ ਉਹ ਉਚਿਤ ਸਮਝੇ, ਰਾਸ਼ਟਰਪਤੀ ਨੂੰ ਉਸ ਉਤੇ ਆਪਣੀ ਰਾਏ ਦੀ ਰਪੋਟ ਕਰੇਗੀ ।

## ਭਾਗ ੫—ਸੰਘ—ਅਨੁ: ੧੪੪-੧੪੫

ਅਸੈਨਿਕ ਅਤੇ ਅਦਾਲਤੀ ਪ੍ਰਾਧਿਕਾਰੀ ਉੱਚਤਮ ਅਦਾਲਤ ਦੀ ਸਹਾਇਤਾ ਵਿੱਚ ਕੰਮ ਕਰਨਗੇ.

੧੪੪. ਭਾਰਤ ਦੇ ਸਾਰੇ ਅਸੈਨਿਕ ਤੇ ਅਦਾਲਤੀ ਪ੍ਰਾਧਿਕਾਰੀ ਉੱਚਤਮ ਅਦਾਲਤ ਦੀ ਸਹਾਇਤਾ ਵਿੱਚ ਕੰਮ ਕਰਨਗੇ।

ਅਦਾਲਤ ਦੇ ਨਿਯਮ ਆਦਿਕ.

੧੪੫. (੧) ਸੰਸਦ ਰਾਹੀਂ ਬਣਾਏ ਹੋਏ ਕਿਸੇ ਕਨੂੰਨ[੪] ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਉੱਚਤਮ ਅਦਾਲਤ[੧੭], ਸਮੇਂ ਸਮੇਂ ਉਤੇ, ਰਾਸ਼ਟਰਪਤੀ ਦੀ ਪਰਵਾਨਗੀ[੫੯] ਨਾਲ ਅਦਾਲਤ ਦੀ ਕਾਰਜ-ਪਰਣਾਲੀ ਤੇ ਪ੍ਰਕਿਰਿਆ ਦੇ ਸਾਧਾਰਣ ਵਿਨਿਯਮਨ ਲਈ ਨਿਯਮ ਬਣਾ ਸਕੇਗੀ ਅਤੇ ਜਿਸ ਦੇ ਅੰਦਰ—

(ੳ) ਉਸ ਅਦਾਲਤ ਵਿੱਚ ਵਿਰਤ ਕਰਨ ਵਾਲੇ ਪੁਰਖਾਂ[੧੪] ਦੇ ਬਾਰੇ ਨਿਯਮ ;

(ਅ) ਅਪੀਲਾਂ ਸੁਣਨ ਲਈ ਪ੍ਰਕਿਰਿਆ ਦੇ ਬਾਰੇ ਅਤੇ ਅਪੀਲਾਂ ਸਬੰਧੀ ਹੋਰ ਵਿਸ਼ਿਆਂ ਦੇ, ਜਿਨ੍ਹਾਂ ਦੇ ਅੰਦਰ ਉਹ ਸਮਾਂ ਵੀ ਸ਼ਾਮਲ ਹੈ ਜਿਸ ਵਿੱਚ ਅਪੀਲਾਂ ਅਦਾਲਤ ਵਿੱਚ ਦਾਖਲ ਕੀਤੀਆਂ ਜਾਣੀਆਂ ਹਨ, ਬਾਰੇ ਨਿਯਮ ;

(ੲ) ਭਾਗ (੩) ਰਾਹੀਂ ਦਿੱਤੇ ਗਏ ਅਧਿਕਾਰਾਂ ਵਿੱਚੋਂ ਕਿਸੇ ਦੀ ਪੂਰਤੀ ਕਰਾਉਣ ਲਈ ਉਸ ਅਦਾਲਤ ਵਿੱਚ ਕਾਰਵਾਈਆਂ ਦੇ ਬਾਰੇ ਨਿਯਮ ;

(ਸ) ਅਨੁਛੇਦ ੧੩੪ ਦੇ ਖੰਡ (੧) ਦੇ ਉਪਖੰਡ (ੲ) ਦੇ ਅਧੀਨ ਅਪੀਲਾਂ ਦੇ ਲਏ ਜਾਣ ਦੇ ਬਾਰੇ ਨਿਯਮ ;

(ਹ) ਉਸ ਅਦਾਲਤ ਰਾਹੀਂ ਸੁਣਾਇਆ ਗਿਆ ਕੋਈ ਨਿਰਣਾ ਜਾਂ ਦਿੱਤਾ ਗਿਆ ਆਦੇਸ਼ ਜਿਨ੍ਹਾਂ ਸ਼ਰਤਾਂ ਦੇ ਅਧੀਨ ਰਹਿਕੇ ਨਜ਼ਰਸਾਨੀ[੬੨] ਕੀਤਾ ਜਾ ਸਕੇਗਾ ਉਨ੍ਹਾਂ

ਭਾਗ ੫—ਸੰਘ—ਅਨੁ: ੧੪੫

ਦੇ ਬਾਰੇ, ਅਤੇ ਅਜਿਹੀ ਨਜ਼ਰਸਾਨੀ[੬੨] ਲਈ ਪ੍ਰਕਿਰਿਆ ਬਾਰੇ, ਜਿਸ ਦੇ ਅੰਦਰ ਉਹ ਸਮਾਂ ਵੀ ਸ਼ਾਮਲ ਹੈ ਜਿਸ ਵਿੱਚ ਅਜਿਹੀ ਨਜ਼ਰਸਾਨੀ ਲਈ ਬਿਨੈ-ਪੱਤਰ[੬੪] ਅਦਾਲਤ[੧੭] ਵਿੱਚ ਦਾਖ਼ਲ ਕੀਤੇ ਜਾਣੇ ਹਨ, ਨਿਯਮ ;

(ਕ) ਉਸ ਅਦਾਲਤ ਵਿੱਚ ਕਿਸੇ ਕਾਰਵਾਈਆਂ ਵਿਚਲੀਆਂ ਤੇ ਉਨ੍ਹਾਂ ਦੇ ਪਰਸੰਗਕ ਖਰਚ ਦੇ ਬਾਰੇ ਅਤੇ ਉਸ ਵਿੱਚ ਕਾਰਵਾਈਆਂ ਦੇ ਵਿਸ਼ੇ ਵਿੱਚ ਲਈਆਂ ਜਾਣ ਵਾਲੀਆਂ ਫ਼ੀਸਾਂ ਦੇ ਬਾਰੇ, ਨਿਯਮ;

(ਖ) ਜ਼ਾਮਨੀ ਦੀ ਮਨਜ਼ੂਰੀ ਦੇ ਬਾਰੇ ਨਿਯਮ ;

(ਗ) ਕਾਰਵਾਈਆਂ ਰੋਕਣ ਦੇ ਬਾਰੇ ਨਿਯਮ ;

(ਘ) ਅਜਿਹੀ ਅਪੀਲ ਜਿਹੜੀ ਉਸ ਅਦਾਲਤ ਨੂੰ ਤੁੱਛ ਜਾ ਤੰਗ ਕਰਨ ਵਾਲੀ ਜਾਂ ਦੇਰੀ ਕਰਨ ਦੇ ਪਰਯੋਜਨ ਨਾਲ ਕੀਤੀ ਹੋਈ ਪਰਤੀਤ ਹੁੰਦੀ ਹੈ ਉਸ ਦੇ ਸੰਖੇਪ ਨਿਰਧਾਰਣ ਲਈ ਉਪਬੰਧ ਕਰਨ ਵਾਲੇ ਨਿਯਮ ;

(ਙ) ਅਨੁਛੇਦ ੩੧੭ ਦੇ ਖੰਡ (੧) ਵਿੱਚ ਹਵਾਲਾ ਦਿੱਤੀਆਂ ਪੁੱਛ-ਗਿਛਾਂ[੨੬] ਲਈ ਪ੍ਰਕਿਰਿਆ ਦੇ ਬਾਰੇ ਨਿਯਮ,

ਵੀ ਸ਼ਾਮਲ ਹਨ ।

(੨) ਖੰਡ (੩) ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ, ਇਸ ਅਨੁਛੇਦ ਦੇ ਅਧੀਨ ਬਣੇ ਨਿਯਮ, ਉਨ੍ਹਾਂ ਜੱਜਾਂ[੧੮] ਦੀ ਘੱਟ ਤੋਂ ਘੱਟ ਗਿਣਤੀ ਨਿਯਤ ਕਰ ਸਕਣਗੇ ਜਿਹੜੇ ਕਿਸੇ ਪਰਯੋਜਨ ਲਈ ਬੈਠਣਗੇ ਅਤੇ ਇਕੱਲੇ ਜੱਜਾਂ ਤੇ ਖੰਡ ਅਦਾਲਤਾਂ ਦੀ ਸ਼ਕਤੀ ਲਈ ਉਪਬੰਧ ਕਰ ਸਕਣਗੇ ।

## ਭਾਗ ੫—ਸੰਘ—ਅਨੁ: ੧੪੫

(੩) ਇਸ ਸੰਵਿਧਾਨ ਦੇ ਨਿਰਵਚਨ ਦਾ ਕੋਈ ਸਾਰਵੰਤ ਕਨੂੰਨੀ[8] ਸਵਾਲ ਜਿਸ ਮਾਮਲੇ ਵਿੱਚ ਅੰਤਰਗ੍ਰਸਤ ਹੈ ਉਸ ਦਾ ਫੈਸਲਾ ਕਰਨ ਦੇ ਪਰਯੋਜਨ ਲਈ, ਜਾਂ ਇਸ ਸੰਵਿਧਾਨ ਦੇ ਅਨੁਛੇਦ ੧੪੩ ਦੇ ਅਧੀਨ ਸੌਂਪੇ ਗਏ ਪ੍ਰਸ਼ਨ ਸੁਣਨ ਦੇ ਪਰਯੋਜਨ ਲਈ, ਬੈਠਣ ਵਾਲੇ ਜੱਜਾਂ ਦੀ ਘੱਟ ਤੋਂ ਘੱਟ ਗਿਣਤੀ ਪੰਜ ਹੋਵੇਗੀ :

ਐਪਰ[11] ਜਿਥੇ ਇਸ ਅਧਿਆਏ ਵਿੱਚ ਦੇ ਅਨੁਛੇਦ ੧੩੨ ਤੋਂ ਭਿੰਨ ਉਪਬੰਧਾਂ ਦੇ ਅਧੀਨ ਅਪੀਲ ਸੁਣਨ ਵਾਲੀ ਅਦਾਲਤ[17] ਪੰਜ ਜੱਜਾਂ[18] ਤੋਂ ਘੱਟ ਮਿਲ ਕੇ ਬਣੀ ਹੈ ਅਤੇ ਅਪੀਲ ਸੁਣਨ ਦੇ ਦੌਰਾਨ ਵਿੱਚ ਇਸ ਅਦਾਲਤ ਦੀ ਤਸੱਲੀ ਹੋ ਜਾਂਦੀ ਹੈ ਕਿ ਅਪੀਲ ਵਿੱਚ ਸੰਵਿਧਾਨ ਦੇ ਨਿਰਵਚਨ ਦਾ ਕੋਈ ਸਾਰਵੰਤ ਕਨੂੰਨੀ ਸਵਾਲ ਅੰਤਰਗ੍ਰਸਤ ਹੈ ਜਿਸ ਦਾ ਨਿਸ਼ਚਨ ਅਪੀਲ ਦੇ ਨਿਪਟਾਰੇ ਲਈ ਜ਼ਰੂਰੀ ਹੈ, ਉਥੇ ਉਹ ਅਦਾਲਤ ਅਜਿਹੇ ਸਵਾਲ ਨੂੰ ਉਸ ਅਦਾਲਤ ਨੂੰ, ਜਿਹੜੀ ਅਜਿਹੇ ਸਵਾਲ ਨੂੰ ਅੰਤਰਗ੍ਰਸਤ ਰੱਖਣ ਵਾਲੇ ਕਿਸੇ ਮਾਮਲੇ ਦੇ ਫੈਸਲੇ ਲਈ ਇਸ ਖੰਡ ਰਾਹੀਂ ਲੋੜੀਂਦੇ ਰੂਪ ਵਿੱਚ ਗਠਤ ਕੀਤੀ ਜਾਵੇ, ਉਸ ਨੂੰ ਰਾਇ ਲਈ ਸੌਂਪੇਗੀ ਅਤੇ ਰਾਇ ਦੀ ਪਰਾਪਤੀ ਉਤੇ ਉਸ ਅਪੀਲ ਨੂੰ ਅਜਿਹੀ ਰਾਇ ਦੇ ਅਨੁਸਾਰ ਨਿਪਟਾਵੇਗੀ।

(੪) ਉੱਚਤਮ ਅਦਾਲਤ ਕੋਈ ਨਿਰਣਾ ਖੁੱਲ੍ਹੀ ਅਦਾਲਤ ਤੋਂ ਬਿਨਾਂ ਨਹੀਂ ਸੁਣਾਵੇਗੀ, ਅਤੇ ਅਨੁਛੇਦ ੧੪੩ ਦੇ ਅਧੀਨ ਕੋਈ ਰਪੋਟ[੬੩] ਖੁੱਲ੍ਹੀ ਅਦਾਲਤ ਵਿੱਚ ਹੀ ਸੁਣਾਈ ਗਈ ਰਾਇ ਤੋਂ ਬਿਨਾਂ ਨਾ ਦਿੱਤੀ ਜਾਵੇਗੀ।

(੫) ਕੋਈ ਨਿਰਣਾ ਅਤੇ ਅਜਿਹੀ ਕੋਈ ਰਾਇ ਉੱਚਤਮ ਅਦਾਲਤ ਰਾਹੀਂ, ਮਾਮਲੇ ਦੀ ਸੁਣਵਾਈ ਵਿੱਚ ਹਾਜ਼ਰ ਜੱਜਾਂ ਵਿਚੋਂ ਬਹੁ ਗਿਣਤੀ ਦੀ ਸਹਿਮਤੀ ਤੋਂ ਬਿਨਾਂ, ਨਹੀਂ ਦਿੱਤੀ ਜਾਵੇਗੀ, ਪਰ ਇਸ ਖੰਡ

## ਭਾਗ ੫—ਸੰਘ—ਅਨੁ: ੧੪੫-੧੪੬

ਦੀ ਕੋਈ ਗੱਲ ਸਹਿਮਤ ਨਾ ਹੋਣ ਵਾਲੇ ਕਿਸੇ ਜੱਜ[੧੯] ਨੂੰ ਆਪਣੇ ਵਿਮਤ-ਨਿਰਣਾ ਜਾਂ ਰਾਇ ਦੇਣ ਤੋਂ ਨਹੀਂ ਰੋਕੇਗੀ।

**ਉੱਚਤਮ ਅਦਾਲਤ ਦੇ ਅਹੁਦੇਦਾਰ, ਅਫ਼ਸਰ ਤੇ ਸੇਵਕ ਅਤੇ ਖਰਚ.**

੧੪੬. (੧) ਉੱਚਤਮ ਅਦਾਲਤ[੧੭] ਦੇ ਅਹੁਦੇਦਾਰਾਂ ਤੇ ਸੇਵਕਾਂ ਦੀਆਂ ਨਿਯੁਕਤੀਆਂ ਭਾਰਤ ਦਾ ਮੁੱਖ ਨਿਆਂਅਧਿਪਤੀ ਜਾਂ ਉਸ ਅਦਾਲਤ ਦਾ ਅਜਿਹਾ ਹੋਰ ਜੱਜ ਜਾਂ ਅਹੁਦੇਦਾਰ ਜਿਸ ਨੂੰ ਉਹ ਨਿਦੇਸ਼ ਕਰੇ, ਕਰੇਗਾ :

ਐਪਰ[੧੧] ਰਾਸ਼ਟਰਪਤੀ, ਨਿਯਮ ਰਾਹੀਂ ਇਹ ਲੋੜ ਕਰ ਸਕੇਗਾ ਕਿ ਅਜਿਹੀਆਂ ਹਾਲਤਾਂ ਵਿੱਚ, ਜਿਹੀਆਂ ਕਿ ਨਿਯਮ ਵਿੱਚ ਵਿਸ਼ੇਸ਼ਤ ਹੋਣ, ਕਿਸੇ ਅਜਿਹੇ ਪੁਰਖ[੧੪] ਨੂੰ ਜਿਹੜਾ ਪਹਿਲਾਂ ਹੀ ਅਦਾਲਤ ਵਿੱਚ ਲਗਿਆ ਹੋਇਆ ਨਹੀਂ ਹੈ, ਅਦਾਲਤ ਨਾਲ ਲਗਵੇਂ ਕਿਸੇ ਅਹੁਦੇ ਉਤੇ ਸੰਘ-ਲੋਕ-ਸੇਵਾ-ਕਮਿਸ਼ਨ ਨਾਲ ਸਲਾਹ-ਮਸ਼ਵਰਾ ਕੀਤੇ ਬਿਨਾਂ ਨਿਯੁਕਤ ਨਹੀਂ ਕੀਤਾ ਜਾਵੇਗਾ।

(੨) ਸੰਸਦ ਰਾਹੀਂ ਬਣਾਏ ਕਨੂੰਨ[੪] ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਉੱਚਤਮ ਅਦਾਲਤ ਦੇ ਅਫ਼ਸਰਾਂ[੩੧] ਤੇ ਸੇਵਕਾਂ ਦੀ ਸੇਵਾ ਦੀਆਂ ਸ਼ਰਤਾਂ ਅਜਿਹੀਆਂ ਹੋਣਗੀਆਂ ਜਿਹੀਆਂ ਕਿ ਭਾਰਤ ਦਾ ਮੁੱਖ ਨਿਆਂਅਧਿਪਤੀ ਜਾਂ ਉਸ ਅਦਾਲਤ ਦਾ ਅਜਿਹਾ ਹੋਰ ਜੱਜ ਜਾਂ ਅਫ਼ਸਰ ਜਿਸ ਨੂੰ ਭਾਰਤ ਦੇ ਮੁੱਖ ਨਿਆਂਅਧਿਪਤੀ ਨੇ ਇਸ ਪਰਯੋਜਨ ਲਈ ਨਿਯਮ ਬਣਾਉਣ ਲਈ ਪ੍ਰਾਧਿਕਿਰਤ ਕੀਤਾ ਹੈ, ਨਿਯਮਾਂ ਰਾਹੀਂ ਮੁਕੱਰਰ ਕਰੇ :

ਐਪਰ ਇਸ ਖੰਡ ਦੇ ਅਧੀਨ ਬਣਾਏ ਗਏ ਨਿਯਮਾਂ ਲਈ ਜਿੱਥੇ ਤੱਕ ਕਿ ਉਹ ਵੇਤਨ, ਭੱਤਿਆਂ, ਛੁੱਟੀ ਜਾਂ ਪਿਨਸ਼ਨਾਂ[੫੬] ਨਾਲ ਸਬੰਧਤ ਹਨ, ਰਾਸ਼ਟਰਪਤੀ ਦੀ ਪਰਵਾਨਗੀ[੫੯] ਦੀ ਲੋੜ ਹੋਵੇਗੀ।

(੩) ਉੱਚਤਮ ਅਦਾਲਤ ਦੇ ਪ੍ਰਸ਼ਾਸਨੀ ਖਰਚ, ਜਿਨ੍ਹਾਂ ਵਿੱਚ ਉਸ ਅਦਾਲਤ[੧੭] ਦੇ ਅਫ਼ਸਰਾਂ[੨੧] ਤੇ ਸੇਵਕਾਂ ਨੂੰ, ਜਾਂ ਦੇ ਬਾਰੇ, ਦਿੱਤੇ ਜਾਣ ਵਾਲੇ ਸਭ ਵੇਤਨ, ਭੱਤੇ ਤੇ ਪਿਨਸ਼ਨਾਂ[੫੬] ਵੀ ਸ਼ਾਮਲ ਹਨ, ਭਾਰਤ ਦੀ ਸੰਚਤ ਨਿਧੀ ਤੇ ਪਾਈਆਂ ਜਾਣਗੀਆਂ ਅਤੇ ਉਸ ਅਦਾਲਤ ਰਾਹੀਂ ਲਈਆਂ ਗਈਆਂ ਫ਼ੀਸਾਂ ਅਤੇ ਦੂਜੇ ਧਨ ਉਸ ਨਿਧੀ ਦਾ ਭਾਗ ਹੋਣਗੇ।

ਨਿਰਵਚਨ.

੧੪੭. ਇਸ ਅਧਿਆਇ ਵਿੱਚ ਅਤੇ ਭਾਗ ੬ ਦੇ ਅਧਿਆਇ (੫) ਵਿੱਚ ਇਸ ਸੰਵਿਧਾਨ ਦੇ ਨਿਰਵਚਨ ਦੇ ਸਾਰਵੰਤ ਕਨੂੰਨੀ[੪] ਸਵਾਲ ਦੇ ਬਾਰੇ ਜਿਹੜੇ ਹਵਾਲੇ ਹਨ ਉਨ੍ਹਾਂ ਦਾ ਅਰਥ ਅਜਿਹਾ ਕੀਤਾ ਜਾਵੇਗਾ ਕਿ ਜਿਵੇਂ ਕਿ ਉਨ੍ਹਾਂ ਦੇ ਅੰਦਰ ਭਾਰਤ-ਸ਼ਾਸਨ-ਅਧਿਨਿਯਮ ੧੯੩੫ ਦੇ (ਜਿਸ ਦੇ ਅੰਦਰ ਉਸ ਅਧਿਨਿਯਮ ਦੀ ਸੋਧ ਜਾਂ ਅਨੁਪੂਰਤੀ ਕਰਨ ਵਾਲੀ ਕੋਈ ਅਧਿਨਿਯਮਤੀ ਵੀ ਸ਼ਾਮਲ ਹੈ) ਜਾਂ ਉਸ ਦੇ ਅਧੀਨ ਬਣਾਏ ਗਏ ਕਿਸੇ ਪਰਿਸ਼ਦ-ਆਦੇਸ਼, ਜਾਂ ਭਾਰਤੀ ਸੁਤੰਤਰਤਾ-ਅਧਿਨਿਯਮ ੧੯੪੭ ਦੇ ਜਾਂ ਉਸ ਦੇ ਅਧੀਨ ਬਣਾਏ ਗਏ ਕਿਸੇ ਆਦੇਸ਼ ਦੇ ਨਿਰਵਚਨ ਦੇ ਸਾਰਵੰਤ ਕਨੂੰਨੀ ਸਵਾਲ ਦੇ ਹਵਾਲੇ ਵੀ ਸ਼ਾਮਲ ਹਨ।

## ਅਧਿਆਇ ੫—ਭਾਰਤਦਾ ਕੰਪਟਰੋਲਰ-ਮਹਾਂ ਲੇਖਾ-ਪਰੀਖਕ

ਭਾਰਤ ਦਾ ਨਿਅੰਤਰਕ ਮਹਾਂ ਲੇਖਾ-ਪਰੀਖਕ.

੧੪੮. (੧) ਭਾਰਤ ਦਾ ਇਕ ਨਿਅੰਤਰਕ ਮਹਾਂ-ਲੇਖਾ-ਪਰੀਖਕ ਹੋਵੇਗਾ ਜਿਸ ਨੂੰ ਰਾਸ਼ਟਰਪਤੀ ਆਪਣੇ ਹਸਤਾਖਰ ਤੇ ਮੁਹਰ[੫੪] ਸਹਿਤ ਅਧਿਪੱਤਰ ਰਾਹੀਂ ਨਿਯੁਕਤ ਕਰੇਗਾ ਅਤੇ ਉਹ ਆਪਣੇ ਅਹੁਦੇ[੧੦] ਤੋਂ ਕੇਵਲ ਉਸ ਢੰਗ ਤੇ ਉਨ੍ਹਾਂ ਕਾਰਣਾਂ ਕਰਕੇ ਹਟਾਇਆ ਜਾਵੇਗਾ ਜਿਸ ਢੰਗ ਤੇ ਜਿਨ੍ਹਾਂ ਕਾਰਣਾਂ ਤੋਂ ਉੱਚਤਮ ਅਦਾਲਤ ਦਾ ਜੱਜ[੧੯] ਹਟਾਇਆ ਜਾਂਦਾ ਹੈ।

(੨) ਹਰੇਕ ਪੁਰਖ[੧੪] ਜਿਹੜਾ ਭਾਰਤ ਦਾ ਨਿਅੰਤਰਕ ਮਹਾਂ-ਲੇਖਾ-ਪਰੀਖਕ ਨਿਯੁਕਤ ਕੀਤਾ ਜਾਂਦਾ ਹੈ, ਆਪਣਾ ਅਹੁਦਾ ਸੰਭਾਲਣ ਤੋਂ

## ਭਾਗ ੫—ਸੰਘ—ਅਨੁ ੧੪੮

ਪਹਿਲਾਂ, ਰਾਸ਼ਟਰਪਤੀ ਜਾਂ ਉਸ ਰਾਹੀਂ ਉਸ ਲਈ ਨਿਯੁਕਤ ਪੁਰਖ[੧੪] ਦੇ ਸਾਹਮਣੇ ਤੀਜੀ ਅਨੁਸੂਚੀ ਵਿੱਚ ਇਸ ਪਰਯੋਜਨ ਲਈ ਦਿੱਤੇ ਹੋਏ ਫ਼ਾਰਮ ਦੇ ਅਨੁਸਾਰ ਸੌਂਹ ਖਾਇਗਾ ਜਾਂ ਪਰਤੱਗਿਆ ਕਰੇਗਾ ਤੇ ਉਸ ਉਤੇ ਹਸਤਾਖਰ ਕਰੇਗਾ ।

(੩) ਨਿਅੰਤਰਕ-ਮਹਾਂ ਲੇਖਾ-ਪਰੀਖਕ ਦੇ ਵੇਤਨ ਅਤੇ ਸੇਵਾ ਦੀਆਂ ਸ਼ਰਤਾਂ ਅਜਿਹੀਆਂ ਹੋਣਗੀਆਂ ਜਿਹੀਆਂ ਕਿ ਸੰਸਦ ਕਨੂੰਨ[੪] ਰਾਹੀਂ ਨਿਸਚਤ ਕਰੇ ਅਤੇ ਜਦ ਤੱਕ ਸੰਸਦ ਇਸ ਤਰ੍ਹਾਂ ਨਿਸਚਤ ਨਾ ਕਰੇ ਤਦ ਤੱਕ ਅਜਿਹੀਆਂ ਹੋਣਗੀਆਂ ਜਿਹੀਆਂ ਕਿ ਦੂਜੀ ਅਨੁਸੂਚੀ ਵਿੱਚ ਦਰਜ ਹਨ:

ਐਪਰ[੧੧] ਨਾ ਤਾਂ ਨਿਅੰਤਰਕ-ਮਹਾਂ ਲੇਖਾ-ਪਰੀਖਕ ਦੇ ਵੇਤਨਵਿੱਚਤੇ ਨਾ ਉਸਦੀ ਗੈਰਹਾਜ਼ਰੀ ਦੀ ਛੁੱਟੀ, ਪਿਨਸ਼ਨ[੫੬] ਜਾਂ ਸੇਵਾ-ਨਿਵਿਰਤੀ ਦੀ ਉਮਰ ਸਬੰਧੀ ਅਧਿਕਾਰਾਂ ਵਿੱਚ ਉਸ ਦੀ ਨਿਯੁਕਤੀ ਪਿੱਛੋਂ ਉਸ ਨੂੰ ਅਲਾਭਕਾਰੀ ਕੋਈ ਵਾਧ-ਘਾਟ ਕੀਤੀ ਜਾਵੇਗੀ ।

(੪) ਆਪਣੇ ਅਹੁਦੇ ਉੱਤੇ ਨਾ ਰਹਿਣ ਪਿਛੋਂ ਨਿਅੰਤਰਕ ਮਹਾਂ ਲੇਖਾ-ਪਰੀਖਕ ਭਾਰਤ ਸਰਕਾਰ ਦੇ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਹੋਰ ਅਹੁਦੇ[੧੦] ਦਾ ਪਾਤਰ ਨਹੀਂ ਹੋਵੇਗਾ ।

(੫) ਇਸ ਸੰਵਿਧਾਨ ਦੇ ਅਤੇ ਸੰਸਦ ਦੇ ਬਣਾਏ ਕਿਸੇ ਕਨੂੰਨ[੪] ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਭਾਰਤ-ਲੇਖਾ-ਪਰੀਖਿਆ ਤੇ ਲੇਖਾ-ਵਿਭਾਗ ਵਿੱਚ ਸੇਵਾ ਕਰਨ ਵਾਲ ਪੁਰਖਾਂ ਦੀਆਂ ਸੇਵਾ-ਸ਼ਰਤਾਂ ਅਤੇ ਨਿਅੰਤਰਕ-ਮਹਾਂ ਲੇਖਾ-ਪਰੀਖਕ ਦੀਆਂ ਪ੍ਰਸ਼ਾਸ਼ਨੀ ਸ਼ਕਤੀਆਂ ਅਜਿਹੀਆਂ ਹੋਣਗੀਆਂ ਜਿਹੀਆਂ ਕਿ ਕੰਪਟਰੋਲਰ-ਮਹਾਂ ਲੇਖਾ-ਪਰੀਖਕ ਨਾਲ ਸਲਾਹ-ਮਸ਼ਵਰਾ ਕਰਨ ਪਿੱਛੋਂ ਰਾਸ਼ਟਰਪਤੀ ਨਿਯਮ ਰਾਹੀਂ ਮੁਕੱਰਰ ਕਰੇ ।

## ਭਾਗ ੫—ਸੰਘ—ਅਨੁ: ੧੪੯-੧੫੧

(੬) ਨਿਅੰਤਰਕ-ਮਹਾਂ ਲੇਖਾ-ਪਰੀਖਕ ਦੇ ਦਫ਼ਤਰ ਦੇ ਪ੍ਰਸ਼ਾਸਨੀ ਖਰਚ, ਜਿਨ੍ਹਾਂ ਦੇ ਅੰਦਰ ਉਸ ਦਫ਼ਤਰ ਵਿੱਚ ਸੇਵਾ ਕਰਨ ਵਾਲੇ ਪੁਰਖਾਂ[੧੪] ਨੂੰ, ਜਾਂ ਦੇ ਬਾਰੇ ਦੇਣ ਯੋਗ ਸਭ ਵੇਤਨ, ਭੱਤੇ ਤੇ ਪਿਨਸ਼ਨਾਂ[੫੬] ਵੀ ਸ਼ਾਮਲ ਹਨ, ਭਾਰਤ ਦੀ ਸੰਚਤ ਨਿਧੀ ਉੱਤੇ ਪਾਏ ਜਾਣਗੇ ।

**ਨਿਅੰਤਰਕ-ਮਹਾਂ ਲੇਖਾ-ਪਰੀਖਕ ਦੇ ਕਰਤੱਵ ਤੇ ਸ਼ਕਤੀਆਂ.**

੧੪੯. ਨਿਅੰਤਰਕ-ਮਹਾਂ ਲੇਖਾ-ਪਰੀਖਕ ਸੰਘ ਦੇ ਤੇ ਰਾਜਾਂ ਦੇ ਅਤੇ ਹੋਰ ਪ੍ਰਾਧਿਕਾਰੀ ਜਾਂ ਨਿਕਾਇਆਂ ਦੇ, ਲੇਖਿਆਂ ਦੇ ਸੰਬੰਧ ਵਿੱਚ ਅਜਿਹੇ ਕਰਤੱਵਾਂ ਦਾ ਪਾਲਣ ਤੇ ਅਜਿਹੀਆਂ ਸ਼ਕਤੀਆਂ ਦੀ ਵਰਤੋਂ[੧] ਕਰੇਗਾ ਜਿਹਾ ਕਿ ਸੰਸਦ ਦੇ ਬਣਾਏ ਕਨੂੰਨ[੪] ਰਾਹੀਂ ਜਾਂ ਅਧੀਨ ਮੁਕੱਰਰ ਕੀਤੇ ਜਾਣ ਅਤੇ, ਜਦ ਤੱਕ ਉਸ ਬਾਰੇ ਇਸ ਤਰ੍ਹਾਂ ਉਪਬੰਧ ਨਹੀਂ ਕੀਤਾ ਜਾਂਦਾ ਤਦ ਤੱਕ, ਸੰਘ ਦੇ ਤੇ ਰਾਜਾਂ ਦੇ ਲੇਖਿਆਂ ਦੇ ਬਾਰੇ ਅਜਿਹੇ ਕਰਤੱਵਾਂ ਦਾ ਪਾਲਣ ਤੇ ਅਜਿਹੀਆਂ ਸ਼ਕਤੀਆਂ ਦੀ ਵਰਤੋਂ ਕਰੇਗਾ ਜਿਹੀਆਂ ਕਿ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕ੍ਰਮਵਾਰ ਭਾਰਤ ਡੋਮੀਨੀਅਨ ਦੇ ਤੇ ਪ੍ਰਾਂਤਾਂ ਦੇ ਲੇਖਿਆਂ ਦੇ ਸਬੰਧ ਵਿੱਚ ਭਾਰਤ ਦੇ ਮਹਾਂ ਲੇਖਾ-ਪਰੀਖਕਨੂੰ ਪ੍ਰਦਾਨ ਕੀਤੀਆਂ ਸਨ ਜਾਂ ਰਾਹੀਂ ਵਰਤੋਂਯੋਗਸਨ ।

**ਲੇਖੇ ਦੇ ਵਿਸ਼ੇ ਵਿੱਚ ਨਿਦੇਸ਼ ਦੇਣ ਦੀ ਕੰਪਟਰੋਲਰ-ਮਹਾਂ ਲੇਖਾ-ਪਰੀਖਕ ਨੂੰ ਸ਼ਕਤੀ.**

੧੫੦. ਸੰਘ ਦੇ ਤੇ ਰਾਜਾਂ ਦੇ ਲੇਖਿਆਂ ਨੂੰ ਅਜਿਹੇ ਰੂਪ ਵਿੱਚ ਰੱਖਿਆ ਜਾਵੇਗਾ ਜਿਵੇਂ ਕਿ ਭਾਰਤ ਦਾ ਕੰਪਟਰੋਲਰ-ਮਹਾਂ ਲੇਖਾ-ਪਰੀਖਕ ਰਾਸ਼ਟਰਪਤੀ ਦੀ ਪਰਵਾਨਗੀ[੫੯] ਨਾਲ, ਮੁਕੱਰਰ ਕਰੇ ।

**ਲੇਖਾ-ਪਰੀਖਿਆ-ਰਿਪੋਟ.**

੧੫੧. (੧) ਭਾਰਤ ਦੇ ਕੰਪਟਰੋਲਰ-ਮਹਾਂਲੇਖਾ-ਪਰੀਖਕ ਦੇ ਸੰਘ-ਲੇਖੇ ਸਬੰਧੀ ਰਪੋਟਾਂ[੬੩] ਨੂੰ ਰਾਸ਼ਟਰਪਤੀ ਦੇ ਅੱਗੇ ਰੱਖਿਆ ਜਾਵੇਗਾ, ਜੋ ਉਨ੍ਹਾਂ ਨੂੰ ਸੰਸਦ ਦੇ ਹਰੇਕ ਸਦਨ ਦੇ ਸਾਹਮਣੇ ਰਖਵਾਏਗਾ ।

---

| | | | |
|---|---|---|---|
| ੧. ਪ੍ਰਯੋਗ | ੨. ਪਦਾਧਿਕਾਰਿਯੋਂ | ੩. ਸਮਾਦਸ਼ | ੪. ਵਿਧਿ |
| ੫. ਨਿਰਵਾਚਨ | ੬. ਸਦਸਜ | ੭. ਨਿਰਵਾਚਿਤ | ੮. ਮਤ |

## ਭਾਗ ੫—ਸੰਗ—ਅਨੁ:

(੨) ਭਾਰਤ ਦੇ ਕੰਪਟਰੋਲਰ-ਮਹਾਂਲੇਖਾ-ਪਰੀਖਕ ਦੀਆਂ ਰਾਜ ਦੇ ਲੇਖੇ ਸਬੰਧੀ ਰਪੋਟਾਂ ਰਾਜਪਾਲ ਜਾਂ ਰਾਜਪਰਮੁਖ ਦੇ ਅੱਗੇ ਰੱਖਿਆਂ ਜਾਣਗੀਆਂ ਜੋ ਉਨ੍ਹਾਂ ਨੂੰ ਉਸ ਰਾਜ ਦੇ ਵਿਧਾਨ-ਮੰਡਲ ਅੱਗੇ ਰਖਵਾਏਗਾ।

——

੯. ਸੰਖਜਾ ੧੦. ਪਦ ੧੧. ਪਰੰਤੂ ੧੨. ਅਤਿਕ੍ਰਮਣ
੧੩. ਪਰੰਤੁਕ ੧੪. ਵਜਕਤਿ ੧੫. ਨਜੰਤ੍ਰਣ ੧੬. ਪਦਾਵਾਸ
੧੭. ਨਜਾਯਾਲਯ ੧੮. ਨਜਾਯਾਧੀਸ਼ ੧੯ ਸੰਕਲਪ ੨੦. ਅਨੁਸੰਧਾਨ
੨੧. ਉਪਸਥਿਤ ੨੨ ਰਿਕਤ ੨੩. ਪਦੇਨ ੨੪ ਏਕਲ
੨੫ ਰਿਕਤਤਾ ੨੬. ਜਾਂਚ ੨੭. ਵਿਨਿਸ਼ਚਨ ੨੮ ਯਥਾਸਥਿਤਿ
੨੯. ਦੰਡ ੩੦. ਪਰਿਹਾਰ ੩੧. ਪਦਾਧਿਕਾਰੀ ੩੨. ਪਾਰਿਸ਼੍ਰਮਿਕ
੩੩. ਨਾਮਨਿਰਦੇਸ਼ਿਤ ੩੪. ਮਤਦਾਤਾਓਂ ੩੫. ਅਰ੍ਹਤਾਏਂ ੩੬. ਆਹੂਤ
੩੭. ਸੱਤ੍ਰਾਵਸਾਨ ੩੮. ਸਮਿਤਿ ੩੯. ਪਦਾਸੀਨ ਹੋਨਾ ੪੦. ਅਨਰ੍ਹਤਾਏਂ
੪੧. ਸਕਸ਼ਮ ੪੨. ਨਿਰਵਾਚਨ-ਆਯੋਗ ੪੩. ਪਾਰਿਤ ੪੪. ਸੰਸ਼ੋਧਨ
੪੫. ਆਹਵਾਨ ੪੬ ਪ੍ਰਤਜਾਭੂਤਿ ੪੭. ਆਕਸਮਿਕ ਨਿਧਿ ੪੮. ਵਿਨਿਯੋਗ
੪੯. ਵਜਯ ੫੦. ਰਾਸ਼ਿ ੫੧. ਪ੍ਰਾਕਕਲਿਤ ੫੨. ਅਪ੍ਰਵੇਸ਼ਜ
੫੩. ਪ੍ਰਤੀਤ ੫੪. ਮੁਦ੍ਰਾ ੫੫. ਸੱਤ੍ਰ ੫੬. ਨਿਵ੍ਰਿਤਿ-ਵੇਤਨ
੫੭. ਪਰਾਮਰਸ਼ ੫੮. ਅਭਿਲੇਖ ੫੯. ਅਨੁਮੋਦਨ ੬੦. ਪਕਸ਼
੬੧. ਦੰਡਾਧਿਕਾਰੀ ੬੨. ਪਨਰੀਕਸ਼ਣ ੬੩. ਪ੍ਰਤਿਵੇਦਨ ੬੪. ਆਵੇਦਨ-ਪਤ੍ਰ

# ਭਾਗ ੬

## ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਧਿਆਇ ੧—ਸਾਧਾਰਣ

ਪਰਿਭਾਸ਼ਾ

੧੫੨. ਜੇ ਪਰਸੰਗ ਤੋਂ ਦੂਜਾ ਅਰਥ ਲੋੜੀਂਦਾ ਨਾ ਹੋਵੇ ਤਾਂ ਇਸ ਭਾਗ ਵਿੱਚ "ਰਾਜ" ਸ਼ਬਦ ਦਾ ਅਰਥ ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਰਾਜ ਹੈ ।

### ਅਧਿਆਇ ੨—ਕਾਰਜਪਾਲਕਾ

#### ਰਾਜਪਾਲ

ਰਾਜਾਂ ਦੇ ਰਾਜਪਾਲ.

੧੫੩. ਹਰੇਕ ਰਾਜ ਲਈ ਇਕ ਰਾਜਪਾਲ ਹੋਵੇਗਾ ।

ਰਾਜ ਦੀ ਕਾਰਜਪਾਲਕਾ ਸ਼ਕਤੀ.

੧੫੪. (੧) ਰਾਜ ਦੀ ਕਾਰਜਪਾਲਕਾ ਸ਼ਕਤੀ ਰਾਜਪਾਲ ਵਿੱਚ ਨਿਹਿਤ ਹੋਵੇਗੀ, ਅਤੇ ਉਹ ਇਸ ਦੀ ਵਰਤੋਂ[1] ਇਸ ਸੰਵਿਧਾਨ ਦੇ ਅਨੁਸਾਰ ਜਾਂ ਤਾਂ ਆਪ ਜਾਂ ਆਪਣੇ ਅਧੀਨ ਅਫਸਰਾਂ[2] ਰਾਹੀਂ ਕਰੇਗਾ ।

(੨) ਇਸ ਅਨੁਛੇਦ ਦੀ ਕਿਸੇ ਗੱਲ ਤੋਂ—

(ੳ) ਜਿਹੜੀਆਂ ਕਿਰਤੀਆਂ ਕਿਸੇ ਵਰਤਮਾਨ ਕਨੂੰਨ[3] ਨੇ ਕਿਸੇ ਹੋਰ ਪ੍ਰਾਧਿਕਾਰੀ ਨੂੰ ਦਿਤੀਆਂ ਹਨ ਉਹ ਕਿਰਤੀਆਂ ਰਾਜਪਾਲ ਨੂੰ ਹੱਥਬਦਲੀ ਕੀਤੀਆਂ ਹੋਈਆਂ ਨਹੀਂ ਸਮਝੀਆਂ ਜਾਣਗੀਆਂ; ਜਾਂ

(ਅ) ਰਾਜਪਾਲ ਦੇ ਅਧੀਨ ਕਿਸੇ ਪ੍ਰਾਧਿਕਾਰੀ ਨੂੰ ਕਨੂੰਨ ਰਾਹੀਂ ਕਿਰਤੀਆਂ ਦੇਣ ਵਿੱਚ ਸੰਸਦ ਜਾਂ ਰਾਜ ਦੇ ਵਿਧਾਨ-ਮੰਡਲ ਲਈ ਰੁਕਾਵਟ ਨਹੀਂ ਹੋਵੇਗੀ ।

ਰਾਜਪਾਲ ਦੀ ਨਿਯੁਕਤੀ

੧੫੫. ਰਾਜ ਦੇ ਰਾਜਪਾਲ ਨੂੰ ਰਾਸ਼ਟਰਪਤੀ ਆਪਣੇ ਹਸਤਾਖਰ ਤੇ ਮੁਹਰ[4] ਸਹਿਤ ਅਧਿਪੱਤਰ ਰਾਹੀਂ ਨਿਯੁਕਤ ਕਰੇਗਾ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੧੫੬-੧੫੮

ਰਾਜਪਾਲ ਦੇ ਅਹੁਦੇ ਦੀ ਮਿਆਦ.

੧੫੬. (੧) ਰਾਸ਼ਟਰਪਤੀ ਦੀ ਪਰਸੰਨਤਾ ਪਰਯੰਤ ਰਾਜਪਾਲ ਅਹੁਦਾ[੫] ਧਾਰਣ ਕਰੇਗਾ ।

(੨) ਰਾਜਪਾਲ ਰਾਸ਼ਟਰਪਤੀ ਨੂੰ ਸੰਬੋਧਤ ਆਪਣੇ ਹਸਤਾਖਰੀ ਲੇਖ ਰਾਹੀਂ ਆਪਣਾ ਅਹੁਦਾ ਤਿਆਗ ਸਕੇਗਾ ।

(੩) ਇਸ ਅਨੁਛੇਦ ਦੇ ਪੂਰਬਗਾਮੀ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜਪਾਲ ਆਪਣਾ ਅਹੁਦਾ ਸੰਭਾਲਣ ਦੀ ਮਿਤੀ ਤੋਂ ਪੰਜ ਸਾਲ ਦੀ ਮਿਆਦ ਤੱਕ ਅਹੁਦਾ ਧਾਰਣ ਕਰੇਗਾ :

ਐਪਰ[੬] ਆਪਣੇ ਅਹੁਦੇ ਦੀ ਮਿਆਦ ਦੀ ਸਮਾਪਤੀ ਹੋ ਜਾਣ ਉੱਤੇ ਵੀ ਰਾਜਪਾਲ ਆਪਣੇ ਉੱਤਰ-ਅਧਿਕਾਰੀ ਦੇ ਅਹੁਦੇ ਸੰਭਾਲਣ ਤੱਕ ਅਹੁਦਾ ਧਾਰਣ ਕਰੀਂ ਰਖੇਗਾ ।

ਰਾਜਪਾਲ ਨਿਯੁਕਤ ਹੋਣ ਲਈ ਗੁਣ.

੧੫੭. ਕੋਈ ਪੁਰਖ[੭] ਰਾਜਪਾਲ ਨਿਯੁਕਤ ਹੋਣ ਦਾ ਪਾਤਰ ਨਹੀਂ ਹੋਵੇਗਾ ਜਦ ਤੱਕ ਕਿ ਉਹ ਭਾਰਤ ਦਾ ਨਾਗਰਕ ਨਾ ਹੋਵੇ ਅਤੇ ਪੈਂਤੀ ਸਾਲ ਦੀ ਉਮਰ ਪੂਰੀ ਨਾ ਕਰ ਚੁੱਕਿਆ ਹੋਵੇ ।

ਰਾਜਪਾਲ ਦੇ ਅਹੁਦੇ ਲਈ ਸ਼ਰਤਾਂ.

੧੫੮. (੧) ਰਾਜਪਾਲ ਨਾ ਤਾਂ ਸੰਸਦ ਦੇ ਕਿਸੇ ਸਦਨ ਦਾ, ਤੇ ਨਾ ਪਹਿਲੀ ਅਨੁਸੂਚੀ ਵਿੱਚ ਦਰਜ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ ਦਾ ਮੈਂਬਰ[੮] ਹੋਵੇਗਾ ਅਤੇ ਜੇ ਸੰਸਦ ਦੇ ਕਿਸੇ ਸਦਨ ਦਾ, ਜਾਂ ਅਜਿਹੇ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ ਦਾ ਮੈਂਬਰ ਰਾਜਪਾਲ ਨਿਯੁਕਤ ਹੋ ਜਾਵੇ ਤਾਂ ਇਹ ਸਮਝਿਆ ਜਾਵੇਗਾ ਕਿ ਉਸ ਨੇ ਉਸ ਸਦਨ ਵਿੱਚ ਆਪਣੀ ਥਾਂ ਰਾਜਪਾਲ ਦਾ ਅਹੁਦਾ ਸੰਭਾਲਣ ਦੀ ਮਿਤੀ ਤੋਂ ਖਾਲੀ ਕਰ ਦਿੱਤੀ ਹੈ ।

(੨) ਰਾਜਪਾਲ ਹੋਰ ਕੋਈ ਲਾਭ ਦਾ ਅਹੁਦਾ ਧਾਰਣ ਨਹੀਂ ਕਰੇਗਾ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

ਅਨੁ: ੧੫੮-੧੫੯

(੩) ਰਾਜਪਾਲ ਨੂੰ, ਬਿਨਾਂ ਕਿਰਾਇਆ ਦਿੱਤਿਆਂ ਆਪਣੇ ਸਰਕਾਰੀ[੯] ਰਿਹਾਇਸ਼ ਦੀ ਵਰਤੋਂ[੧] ਦਾ ਹੱਕ ਹੋਵੇਗਾ ਅਤੇ ਉਸ ਨੂੰ ਉਨ੍ਹਾਂ ਉਪਲੱਭਦੀਆਂ, ਭੱਤਿਆਂ ਤੇ ਵਿਸ਼ੇਸ਼ ਅਧਿਕਾਰਾਂ ਦਾ, ਜਿਹੜੇ ਸੰਸਦ ਦੇ ਬਣਾਏ ਕਨੂੰਨ[੩] ਰਾਹੀਂ ਨਿਸਚਤ ਕੀਤੇ ਜਾਣ, ਅਤੇ ਜਦ ਤੱਕ ਇਸ ਵਿਸ਼ੇ ਵਿੱਚ ਇਸ ਤਰ੍ਹਾਂ ਉਪਬੰਧ ਨਹੀਂ ਕੀਤਾ ਜਾਂਦਾ ਤਦ ਤੱਕ ਅਜਿਹੀਆਂ ਉਪਲਭਦੀਆਂ, ਭੱਤਿਆਂ ਤੇ ਵਿਸ਼ੇਸ਼ ਅਧਿਕਾਰਾਂ ਦਾ, ਜਿਹਾ ਕਿ ਦੂਜੀ ਅਨੁਸੂਚੀ ਵਿੱਚ ਦਰਜ ਹਨ, ਹੱਕ ਹੋਵੇਗਾ।

(੪) ਰਾਜਪਾਲ ਦੀਆਂ ਉਪਲਭਦੀਆਂ ਤੇ ਭੱਤੇ ਉਸ ਦੇ ਅਹੁਦੇ[੫] ਦੀ ਮਿਆਦ ਅੰਦਰ ਘਟਾਏ ਨਹੀਂ ਜਾਣਗੇ।

ਰਾਜਪਾਲ ਵੱਲੋਂ ਸੌਂਹ ਜਾਂ ਪਰਤੱਗਿਆ.

੧੫੯. ਹਰੇਕ ਰਾਜਪਾਲ ਅਤੇ ਹਰੇਕ ਪੁਰਖ[੭], ਜੋ ਰਾਜਪਾਲ ਦੀਆਂ ਕਿਰਤੀਆਂ ਨੂੰ ਨਿਭਾਉਂਦਾ ਹੈ, ਆਪਣਾ ਅਹੁਦਾ[੫] ਸੰਭਾਲਣ ਤੋਂ ਪਹਿਲਾਂ ਉਸ ਰਾਜ ਦੇ ਸਬੰਧ ਵਿੱਚ ਖੇਤਰ-ਅਧਿਕਾਰ ਦੀ ਵਰਤੋਂ[੧] ਕਰਨ ਵਾਲੀ ਉੱਚਅਦਾਲਤ ਦੇ ਮੁੱਖ ਨਿਆਂਅਧਿਪਤੀ ਦੇ, ਜਾਂ ਉਸ ਦੀ ਗੈਰਹਾਜ਼ਰੀ ਵਿੱਚ ਉਸ ਅਦਾਲਤ[੧੦] ਦੇ ਲੱਭ ਸਕਦੇ ਸਭ ਤੋਂ ਉਤਲੇ ਜੱਜ[੧੧] ਦੇ ਸਾਹਮਣੇ ਨਿਮਨ ਰੂਪ ਵਿੱਚ ਸੌਂਹ ਖਾਏਗਾ ਜਾਂ ਪਰਤੱਗਿਆ ਕਰੇਗਾ ਤੇ ਉਸ ਉੱਤੇ ਆਪਣੇ ਹਸਤਾਖਰ ਕਰੇਗਾ ਅਰਥਾਤ—

"ਮੈਂ...(ੳ,ਅ)... ਈਸ਼ਵਰ ਦੀ ਸੌਂਹ ਖਾਂਦਾ ਹਾਂ / ਸੱਚੀ ਨਿਸਚਾ ਨਾਲ ਪਰਤੱਗਿਆ ਕਰਦਾ ਹਾਂ ਕਿ ਮੈਂ ਸ਼ਰਧਾ ਪੂਰਬਕ....(ਰਾਜ ਦਾ ਨਾਉਂ) ਦੇ ਰਾਜਪਾਲ ਦਾ ਕਾਰਜ-ਪਾਲਣ ਕਰਾਂਗਾ (ਜਾਂ ਰਾਜਪਾਲ ਦੀਆਂ ਕਿਰਤੀਆਂ ਨੂੰ ਨਿਭਾਵਾਂਗਾ), ਅਤੇ ਆਪਣੀ ਪੂਰੀ ਯੋਗਤਾ ਨਾਲ ਸੰਵਿਧਾਨ ਤੇ ਕਨੂੰਨ ਦੀ ਪਰੀਰੱਖਿਆ, ਸੰਰੱਖਿਆ ਤੇ ਪ੍ਰਤਿਰੱਖਿਆ ਕਰਾਂਗਾ ਤੇ ਮੈਂ ...........................

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

## ਅਨੁ: ੧੫੯-੧੬੩

(ਰਾਜ ਦਾ ਨਾਉਂ) ਦੀ ਜਨਤਾ ਦੀ ਸੇਵਾ ਤੇ ਭਲਾਈ ਵਿੱਚ ਆਪਣੇ ਆਪ ਨੂੰ ਲਾ ਦਿਆਂਗਾ ।

ਕੁਝ ਅਚਾਨਕ-ਤਾਵਾਂ ਵਿੱਚ ਰਾਜਪਾਲ ਦੀਆਂ ਕਿਰਤੀਆਂ ਦਾ ਨਿਭਾਉਣਾ.

੧੬੦. ਇਸ ਅਧਿਆਇ ਵਿੱਚ ਉਪਬੰਧ ਕੀਤੀ ਹੋਈ ਕਿਸੇ ਅਚਾਨਕਤਾ ਵਿੱਚ ਰਾਜ ਦੇ ਰਾਜਪਾਲ ਦੀਆਂ ਕਿਰਤੀਆਂ ਦੇ ਨਿਭਾਉਣ ਲਈ ਰਾਸ਼ਟਰਪਤੀ, ਜਿਹਾ ਉਚਿਤ ਸਮਝੇ, ਤਿਹਾ ਉਪਬੰਧ ਬਣਾ ਸਕੇਗਾ।

ਖਿਮਾਂ ਆਦਿਕ ਦੀ ਅਤੇ ਕੁਝ ਅਭਿਯੋਗਾਂ ਵਿੱਚ ਡੰਨ-ਆਦੇਸ਼ ਦੇ ਨਿਲੰਬਨ, ਛੋਟ, ਜਾਂ ਲਘੂਕਰਨ ਦੀ ਰਾਜਪਾਲ ਦੀ ਸ਼ਕਤੀ.

੧੬੧. ਜਿਸ ਵਿਸ਼ੇ ਉੱਤੇ ਕਿਸੇ ਰਾਜ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਹੋਵੇ ਉਸ ਵਿਸ਼ੇ ਸਬੰਧੀ ਕਿਸੇ ਕਨੂੰਨ[੩] ਦੇ ਵਿਰੁੱਧ ਕਿਸੇ ਅਪਰਾਧ ਲਈ ਸਿੱਧ-ਦੋਸ਼, ਕਿਸੇ ਪੁਰਖ[੭] ਦੇ ਡੰਨ ਦੀ ਖਿਮਾ, ਪ੍ਰਵਿਲੰਬਨ, ਵਿਰਾਮ ਜਾਂ ਛੋਟ[੧੨] ਕਰਨ ਦੀ, ਜਾਂ ਡੰਨ-ਆਦੇਸ਼ ਦਾ ਨਿਲੰਬਨ, ਛੋਟ ਜਾਂ ਲਘੂਕਰਨ, ਕਰਨ ਦੀ ਉਸ ਰਾਜ ਦੇ ਰਾਜਪਾਲ ਨੂੰ ਸ਼ਕਤੀ ਹੋਵੇਗੀ।

ਰਾਜ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ.

੧੬੨. ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਹਰੇਕ ਰਾਜ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਉਨ੍ਹਾਂ ਵਿਸ਼ਿਆਂ ਤੱਕ ਹੋਵਗਾ ਜਿਨ੍ਹਾਂ ਦੇ ਬਾਰੇ ਉਸ ਰਾਜ ਦੇ ਵਿਧਾਨ-ਮੰਡਲ ਨੂੰ ਕਨੂੰਨ ਬਣਾਉਣ ਦੀ ਸ਼ਕਤੀ ਹੈ :

ਐਪਰ੬ ਜਿਸ ਵਿਸ਼ੇ ਬਾਰੇ ਰਾਜ ਦੇ ਵਿਧਾਨ-ਮੰਡਲ ਤੇ ਸੰਸਦ ਨੂੰ ਕਨੂੰਨ ਬਣਾਉਣ ਦੀ ਸ਼ਕਤੀ ਹੈ ਉਸ ਵਿੱਚ ਰਾਜ ਦੀ ਕੋਈ ਕਾਰਜਪਾਲਕਾ ਸ਼ਕਤੀ ਉਸ ਸੰਵਿਧਾਨ ਰਾਹੀਂ, ਜਾਂ ਸੰਸਦ ਦੇ ਬਣਾਏ ਕਿਸੇ ਕਨੂੰਨ ਰਾਹੀਂ, ਸੰਘ ਜਾਂ ਉਸ ਦੇ ਪ੍ਰਾਧਿਕਾਰੀਆਂ ਨੂੰ ਸਪਸ਼ਟਤਾ ਪੂਰਬਕ ਪਹਿਲਾਂ ਦਿੱਤੀ ਸ਼ਕਤੀ ਦੇ ਅਧੀਨ ਰਹਿ ਕੇ ਤੇ, ਤੋਂ ਪਰਿਸੀਮਿਤ ਹੋ ਕੇ, ਹੀ ਹੋਵੇਗੀ ।

ਰਾਜਪਾਲ ਨੂੰ ਸਹਾਇਤਾ ਤੇ ਸਲਾਹ ਦੇਣ ਲਈ ਮੰਤਰੀ ਪਰਿਸ਼ਦ.

੧੬੩. (੧) ਜਿਨ੍ਹਾਂ ਗੱਲਾਂ ਵਿੱਚ ਇਸ ਸਵਿਧਾਨ ਰਾਹੀਂ ਜਾਂ ਇਸ ਦੇ ਅਧੀਨ ਰਾਜਪਾਲ ਤੋਂ ਇਹ ਲੋੜਿਆ ਜਾਂਦਾ ਹੈ ਕਿ ਉਹ ਆਪਣੀਆਂ ਕਿਰਤੀਆਂ ਜਾਂ ਉਨ੍ਹਾਂ ਵਿੱਚੋਂ ਕਿਸੇ ਨੂੰ ਆਪਣੇ ਸਵੈ-ਬਿਬੇਕ ਨਾਲ ਕਰੇ ਉਨ੍ਹਾਂ ਗੱਲਾਂ ਨੂੰ ਛੱਡ ਕੇ ਰਾਜਪਾਲ ਨੂੰ ਆਪਣੀਆਂ ਕਿਰਤੀਆਂ ਦੇ ਨਿਭਾਉਣ ਵਿੱਚ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੧੬੩-੧੬੪

ਸਹਾਇਤਾ ਅਤੇ ਸਲਾਹ ਦੇਣ ਲਈ ਇਕ ਮੰਤਰੀ-ਪਰਿਸ਼ਦ ਹੋਵੇਗੀ, ਜਿਸ ਦਾ ਪਰਧਾਨ ਮੁੱਖ ਮੰਤਰੀ ਹੋਵੇਗਾ ।

(੨) ਜੇ ਕੋਈ ਸਵਾਲ ਉਠਦਾ ਹੈ ਕਿ ਕੋਈ ਵਿਸ਼ਾ ਅਜਿਹਾ ਹੈ ਜਾਂ ਨਹੀਂ ਕਿ ਜਿਸ ਦੇ ਸਬੰਧ ਵਿੱਚ, ਇਸ ਸੰਵਿਧਾਨ ਰਾਹੀਂ ਜਾਂ ਅਧੀਨ ਰਾਜਪਾਲ ਤੋਂ ਲੋੜੀਂਦਾ ਹੈ ਕਿ ਉਹ ਆਪਣੇ ਸਵੈ-ਬਿਬੇਕ ਨਾਲ ਕੰਮ ਕਰੇ ਤਾਂ ਰਾਜਪਾਲ ਦਾ ਸਵੈ-ਬ੍ਰਿਬੇਕ ਨਾਲ ਕੀਤਾ ਹੋਇਆ ਫੈਸਲਾ ਅੰਤਮ ਹੋਵੇਗਾ ਅਤੇ ਰਾਜਪਾਲ ਰਾਹੀਂ ਕੀਤੀ ਾਈ ਕਿਸੇ ਗੱਲ ਦੀ ਮੰਨਤਾ ਉੱਤੇ ਇਸ ਕਾਰਣ ਤੇ ਕੋਈ ਸ਼ੰਕਾ ਨਹੀਂ ਕੀਤਾ ਜਾਵੇਗਾ ਕਿ ਉਸ ਨੂੰ ਆਪਣੇ ਸਵੈ-ਬਿਬੇਕ ਨਾਲ ਕੰਮ ਕਰਨਾ, ਜਾਂ ਨਹੀਂ ਕਰਨਾ ਚਾਹੀਦਾ ਸੀ ।

(੩) ਕੀ ਮੰਤਰੀਆਂ ਨੇ ਰਾਜਪਾਲ ਨੂੰ ਕੋਈ ਸਲਾਹ ਦਿੱਤੀ, ਜੇ ਦਿੱਤੀ ਤਾਂ ਕੀ ਦਿੱਤੀ, ਇਸ ਸਵਾਲ ਦੀ ਕਿਸੇ ਅਦਾਲਤ ਵਿੱਚ ਪੁੱਛ-ਗਿੱਛ ਨਹੀਂ ਕੀਤੀ ਜਾਵੇਗੀ ।

ਮੰਤਰੀਆਂ ਸਬੰਧੀ ਹੋਰ ਉਪਬੰਧ.

੧੬੪. (੧) ਮੁੱਖਮੰਤਰੀ ਦੀ ਨਿਯੁਕਤੀ ਰਾਜਪਾਲ ਕਰੇਗਾ ਅਤੇ ਹੋਰਨਾਂ ਮੰਤਰੀਆਂ ਦੀ ਨਿਯੁਕਤੀ ਰਾਜਪਾਲ ਮੁੱਖ ਮੰਤਰੀ ਦੀ ਸਲਾਹ ਨਾਲ ਕਰੇਗਾ ਤੇ ਰਾਜਪਾਲ ਦੀ ਪਰਸੰਨਤਾ ਪਰਯੰਤ ਮੰਤਰੀ ਆਪਣੇ ਅਹੁਦੇ ਧਾਰਣ ਕਰਨਗੇ :

ਐਪਰੰਤੂ ਉੜੀਸਾ, ਬਿਹਾਰ ਅਤੇ ਮਧ ਪ੍ਰਦੇਸ ਰਾਜਾਂ ਵਿੱਚ ਆਦਿਮ ਜਾਤੀਆਂ ਦੇ ਭਲੇ ਲਈ ਇਨਚਾਰਜ ਇਕ ਮੰਤਰੀ ਹੋਵੇਗਾ ਜੋ ਨਾਲ ਨਾਲ ਅਨੁਸੂਚਤ ਜਾਤੀਆਂ ਤੇ ਪੱਛੜੀਆਂ ਸ਼ਰੇਣੀਆਂ ਦੇ ਭਲੇ ਦਾ, ਜਾਂ ਕਿਸੇ ਹੋਰ ਕੰਮ ਦਾ ਵੀ ਇਨਚਾਰਜ ਹੋ ਸਕੇਗਾ ।

(੨) ਮੰਤਰੀ-ਪਰਿਸ਼ਦ ਰਾਜ ਦੀ ਵਿਧਾਨ-ਸਭਾ ਦੇ ਪਰਤੀ ਸਮਹਕ ਤੌਰ ਤੇ ਉਤਰਦਾਈ ਹਵਗੀ ।

## ਭਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ ਅਨੁ: ੧੬੪-੧੬੫

(੩) ਕਿਸੇ ਮੰਤਰੀ ਦੇ ਆਪਣਾ ਅਹੁਦਾ ਸੰਭਾਲਣ ਤੋਂ ਪਹਿਲਾਂ ਰਾਜਪਾਲ ਉਸ ਤੋਂ, ਤੀਜੀ ਅਨੁਸੂਚੀ ਵਿੱਚ ਇਸ ਪ੍ਰਯੋਜਨ ਲਈ ਦਿੱਤੇ ਹੋਏ ਫਾਰਮਾਂ ਅਨੁਸਾਰ, ਅਹਦੇ[੫] ਦੀ ਅਤੇ ਗੋਪਨਾਂ ਦੀਆਂ ਸੌਹਾਂ ਖੁਆਵੇਗਾ ।

(੪) ਕੋਈ ਮੰਤਰੀ, ਜੋ ਲਗਾਤਾਰ ਛੇ ਮਹੀਨਿਆਂ ਦੇ ਕਿਸੇ ਅਰਸੇ ਤਕ ਰਾਜ-ਵਿਧਾਨ-ਮੰਡਲ ਦਾ ਮੈਂਬਰ[੮] ਨਾ ਰਹੇ, ਉਸ ਅਰਸੇ ਦੀ ਸਮਾਪਤੀ ਤੇ ਮੰਤਰੀ ਨਹੀਂ ਰਹੇਗਾ ।

(੫) ਮਤਰੀਆਂ ਦੇ ਵੇਤਨ ਤੇ ਭੱਤੇ ਅਜਿਹੇ ਹੋਣਗੇ ਜਿਹੇ ਸਮੇਂ ਸਮੇਂ ਸਿਰ ਉਸ ਰਾਜ ਦਾ ਵਿਧਾਨ-ਮੰਡਲ ਕਨੂੰਨ[੩] ਰਾਹੀਂ ਨਿਸਚਤ ਕਰੇ ਅਤੇ, ਜਦ ਤੱਕ ਉਸ ਰਾਜ ਦਾ ਵਿਧਾਨ-ਮੰਡਲ ਇਸ ਤਰ੍ਹਾਂ ਨਿਸਚਤ ਨਾ ਕਰੇ ਤਦ ਤੱਕ ਅਜਿਹੇ ਹੋਣਗੇ ਜਿਹੇ ਕਿ ਦੂਜੀ ਅਨੁਸੂਚੀ ਵਿੱਚ ਦਰਜ ਹਨ ।

### ਰਾਜ ਦਾ ਮਹਾਂ ਅਧਿਵਕਤਾ

ਰਾਜ ਦਾ ਮਹਾਂ ਅਧਿਵਕਤਾ.

੧੬੫. (੧) ਉੱਚ ਅਦਾਲਤ ਦੇ ਜੱਜ[੧੧] ਨਿਯੁਕਤ ਹਣ ਦੇ ਗੁਣ ਰੱਖਣ ਵਾਲੇ ਪੁਰਖ[੭] ਨੂੰ ਹਰੇਕ ਰਾਜ ਦਾ ਰਾਜਪਾਲ ਰਾਜ ਦਾ ਮਹਾਂ ਅਧਿਵਕਤਾ ਨਿਯੁਕਤ ਕਰੇਗਾ ।

(੨) ਮਹਾਂ ਅਧਿਵਕਤਾ ਦਾ ਕਰਤੱਵ ਹੋਵੇਗਾ ਕਿ ਉਹ ਉਸ ਰਾਜ ਦੀ ਸਰਕਾਰ ਨੂੰ ਅਜਿਹੇ ਕਨੂੰਨ ਸਬੰਧੀ ਵਿਸ਼ਿਆਂ ਉੱਪਰ ਸਲਾਹ ਦੇਵੇ ਤੇ ਅਜਿਹੇ ਕਨੂੰਨ-ਰੂਪ ਦੂਜੇ ਕਰਤੱਵਾਂ ਦਾ ਪਾਲਣ ਕਰੇ ਜੋ ਰਾਜਪਾਲ ਉਸ ਨੂੰ, ਸਮੇਂ ਸਮੇਂ ਸਿਰ ਭੇਜੇ ਜਾਂ ਸੰਭਾਲੇ ਅਤੇ ਉਨ੍ਹਾਂ ਕਿਰਤੀਆਂ ਨੂੰ ਨਿਭਾਵੇ ਜੋ ਉਸ ਨੂੰ ਇਸ ਸੰਵਿਧਾਨ ਜਾਂ ਹੋਰ ਕਿਸੇ ਉਸ ਸਮੇਂ ਚਾਲੂ ਕਨੂੰਨ ਰਾਹੀਂ ਜਾਂ ਅਧੀਨ ਦਿੱਤੇ ਗਏ ਹੋਣ ।

(੩) ਮਹਾਂ ਅਧਿਵਕਤਾ ਰਾਜਪਾਲ ਦੀ ਪਰਸੰਨਤਾ ਪਰਯੰਤ ਅਹੁਦਾ[5] ਧਾਰਣ ਕਰੇਗਾ ਅਤੇ ਰਾਜਪਾਲ ਰਾਹੀਂ ਨਿਸਚਤ ਮਿਹਨਤਾਨਾ[13] ਪਾਵੇਗਾ।

## ਸਰਕਾਰੀ ਕੰਮ ਦਾ ਸੰਚਾਲਣ

ਰਾਜ ਦੀ ਸਰਕਾਰ ਦੇ ਕੰਮ ਦਾ ਸੰਚਾਲਣ.

੧੬੬. (੧) ਕਿਸੇ ਰਾਜ ਦੀ ਸਰਕਾਰ ਦੀ ਸਾਰੀ ਕਾਰਵਾਈ ਰਾਜਪਾਲ ਦੇ ਨਾਉਂ ਤੇ ਕੀਤੀ ਗਈ ਆਖੀ ਜਾਵੇਗੀ।

(੨) ਰਾਜਪਾਲ ਦੇ ਨਾਉਂ ਤੇ ਦਿੱਤੇ ਅਤੇ ਨਿਸ਼ਪਾਦਤ ਕੀਤੇ ਆਦੇਸ਼ਾਂ ਅਤੇ ਹੋਰ ਲਿਖਤਾਂ ਦਾ ਪਰਮਾਣੀਕਰਨ ਉਸੇ ਢੰਗ ਨਾਲ ਕੀਤਾ ਜਾਵੇਗਾ ਜੋ ਰਾਜਪਾਲ ਰਾਹੀਂ ਬਣਾਏ ਜਾਣ ਵਾਲੇ ਨਿਯਮਾਂ ਵਿੱਚ ਦਰਜ ਹੋਵੇ ਅਤੇ ਇਸ ਤਰ੍ਹਾਂ ਪਰਮਾਣੀਕਿਰਤ ਆਦੇਸ਼ ਜਾਂ ਲਿਖਤ ਦੀ ਮੰਨਤਾ ਉੱਤ ਸ਼ੰਕਾ ਇਸ ਅਧਾਰ ਉੱਤੇ ਨਹੀਂ ਕੀਤਾ ਜਾਵੇਗਾ ਕਿ ਉਹ ਰਾਜਪਾਲ ਰਾਹੀਂ ਦਿੱਤਾ ਜਾਂ ਨਿਸ਼ਪਾਦਤ ਆਦੇਸ਼ ਜਾਂ ਲਿਖਤ ਨਹੀਂ ਹੈ।

(੩) ਰਾਜ ਦੀ ਸਰਕਾਰ ਦਾ ਕੰਮ ਵਧੇਰੇ ਸੌਖ ਨਾਲ ਕੀਤੇ ਜਾਣ ਲਈ ਅਤੇ ਜਿੱਥੇ ਤੱਕ ਉਹ ਕੰਮ ਅਜਿਹਾ ਕੰਮ ਨਹੀਂ ਹੈ ਜਿਸ ਦੇ ਬਾਰੇ ਇਸ ਸੰਵਿਧਾਨ ਰਾਹੀਂ ਜਾਂ ਅਧੀਨ ਲੋੜੀਂਦਾ ਹੈ ਕਿ ਰਾਜਪਾਲ ਸਵੈ-ਬਿਬੇਕ ਨਾਲ ਕੰਮ ਕਰੇ ਉੱਥੇ ਤੱਕ ਉਕਤ ਕੰਮ ਦੇ ਬਟਵਾਰੇ ਲਈ ਰਾਜਪਾਲ ਨਿਯਮ ਬਣਾਏਗਾ।

ਰਾਜਪਾਲ ਨੂੰ ਜਾਣਕਾਰੀ ਦੇਣ ਆਦਿ ਬਾਰੇ ਮੁੱਖ ਮੰਤਰੀ ਦੇ ਕਰਤੱਵ.

੧੬੭. ਹਰ ਇਕ ਰਾਜ ਦੇ ਮੁੱਖ ਮੰਤਰੀ ਦਾ—

(ੳ) ਰਾਜ-ਕਾਰਜਾਂ ਦੇ ਪ੍ਰਸ਼ਾਸਨ ਸਬੰਧੀ ਮੰਤਰੀ-ਪਰਿਸ਼ਦ ਦੇ ਸਾਰੇ ਫੈਸਲੇ[14] ਅਤੇ ਵਿਧਾਨ ਲਈ ਪ੍ਰਸਥਾਪਨਾਵਾਂ ਰਾਜਪਾਲ ਨੂੰ ਪਹੁੰਚਾਣ ਦਾ,—

(ਅ) ਰਾਜ-ਕਾਰਜਾਂ ਦੇ ਪ੍ਰਸ਼ਾਸਨ ਸਬੰਧੀ ਅਤੇ ਵਿਧਾਨ ਲਈ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ ਅਨੁ: ੧੬੭-੧੬੯

ਪ੍ਰਸਥਾਪਨਾਵਾਂ ਸਬੰਧੀ ਜਿਸ ਜਾਣਕਾਰੀ ਨੂੰ ਰਾਜਪਾਲ ਮੰਗਾਵੇ, ਉਸ ਨੂੰ ਦੇਣ ਦਾ; ਅਤੇ

(ੲ) ਕਿਸੇ ਵਿਸ਼ੇ ਨੂੰ, ਜਿਸ ਉੱਤੇ ਮੰਤਰੀ ਨੇ ਫੈਸਲਾ ਕਰ ਦਿੱਤਾ ਹੋਵੇ ਪਰ ਮੰਤਰੀ-ਪਰਿਸ਼ਦ ਨੇ ਵਿਚਾਰ ਨਾ ਕੀਤੀ ਹੋਵੇ, ਰਾਜਪਾਲ ਦੇ ਲੋੜਨ ਉੱਤੇ ਪਰਿਸ਼ਦ ਦੇ ਸਾਹਮਣੇ ਵਿਚਾਰ ਲਈ ਰੱਖਣ ਦਾ,

ਕਰਤੱਵ ਹੋਵੇਗਾ ।

## ਅਧਿਆਏ ੩.—ਰਾਜ ਦਾ ਵਿਧਾਨ-ਮੰਡਲ

### ਸਾਧਾਰਣ

ਰਾਜਾਂ ਦੇ ਵਿਧਾਨ-ਮੰਡਲਾਂ ਦਾ ਗਠਨ.

੧੬੮. (੧) ਹਰੇਕ ਰਾਜ ਲਈ ਇਕ ਵਿਧਾਨ-ਮੰਡਲ ਹੋਵੇਗਾ ਜੋ ਰਾਜਪਾਲ ਅਤੇ—

(ੳ) ਪੰਜਾਬ, ਪੱਛਮੀ ਬੰਗਾਲ, ਬਿਹਾਰ, ਬੰਬਈ ਤੇ ਸੰਯੁਕਤ ਪ੍ਰਾਂਤ ਦੇ ਰਾਜਾਂ ਵਿੱਚ, ਦੋ ਸਦਨਾਂ ਤੋਂ;

(ਅ) ਹੋਰ ਰਾਜਾਂ ਵਿੱਚ ਇਕ ਸਦਨ ਤੋਂ,

ਮਿਲਕੇ ਬਣੇਗਾ ।

(੨) ਜਿੱਥੇ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਦੋ ਸਦਨ ਹੋਣ ਉੱਥੇ ਇਕ ਵਿਧਾਨ-ਪਰਿਸ਼ਦ ਤੇ ਦੂਜਾ ਵਿਧਾਨ-ਸਭਾ ਦੇ ਨਾਉਂ ਨਾਲ ਜਾਣਿਆ ਜਾਵੇਗਾ ।

ਰਾਜਾਂ ਵਿੱਚ ਵਿਧਾਨ-ਪਰਿਸ਼ਦ ਦਾ ਅੰਤ ਕਰਨਾ ਜਾਂ ਸਿਰਜਣਾ.

੧੬੯. (੧) ਅਨੁਛੇਦ ੧੬੮ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਸੰਸਦ ਕਨੂੰਨ[੩] ਰਾਹੀਂ ਕਿਸੇ ਵਿਧਾਨ-ਪਰਿਸ਼ਦ ਵਾਲੇ ਰਾਜ ਵਿੱਚ ਵਿਧਾਨ-ਪਰਿਸ਼ਦ ਦਾ ਅੰਤ ਕਰਨ ਲਈ ਜਾਂ ਅਜਿਹੀ ਪਰਿਸ਼ਦ ਤੋਂ ਰਹਿਤ ਰਾਜ ਵਿੱਚ ਅਜਿਹੀ ਪਰਿਸ਼ਦ ਦੇ ਸਿਰਜਣ ਲਈ ਉਪਬੰਧ ਕਰ ਸਕੇਗੀ ਜੇਕਰ ਰਾਜ ਦੀ ਵਿਧਾਨ-ਸਭਾ ਨੇ ਇਸ ਆਸ਼ੇ ਦਾ ਮਤਾ[੧੫] ਸਭਾ ਦੀ ਕੁਲ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੧੬੯-੧੭੦

ਮੈਂਬਰ[੯]-ਗਿਣਤੀ ਦੀ ਬਹੁਸੰਮਤੀ ਨਾਲ ਅਤੇ ਹਾਜ਼ਰ ਤੇ ਵੋਟ ਦੇਣ ਵਾਲੇ ਮੈਂਬਰਾਂ ਦੀ ਗਿਣਤੀ ਦੇ ਘੱਟੋ ਘੱਟ ਦੋ ਤਿਹਾਈ ਬਹੁਸੰਮਤੀ ਨਾਲ ਪਾਸ[੧੬] ਕਰ ਦਿੱਤਾ ਹੋਵੇ ।

(੨) ਖੰਡ (੧) ਵਿੱਚ ਹਵਾਲਾ ਦਿੱਤੇ ਗਏ ਕਿਸੇ ਕਨੂੰਨ[੩] ਵਿੱਚ ਇਸ ਸੰਵਿਧਾਨ ਦੀ ਸੋਧ[੧੭] ਲਈ ਅਜਿਹੇ ਉਪਬੰਧ ਵੀ ਹੋਣਗੇ ਜੋ ਉਸ ਕਨੂੰਨ ਦੇ ਉਪਬੰਧਾਂ ਨੂੰ ਪਰਭਾਵੀ ਬਣਾਉਣ ਲਈ ਜ਼ਰੂਰੀ ਹੋਣ ਅਤੇ ਅਜਿਹੇ ਅਨੁਪੂਰਕ, ਪ੍ਰਸੰਗਕ ਅਤੇ ਅਨੁਸ਼ੰਗਕ ਉਪਬੰਧ ਵੀ ਹੋ ਸਕਣਗੇ ਜਿਨ੍ਹਾਂ ਨੂੰ ਸੰਸਦ ਜ਼ਰੂਰੀ ਸਮਝੇ ।

(੩) ਪੂਰਬੋਕਤ ਤਰ੍ਹਾਂ ਦਾ ਕੋਈ ਅਜਿਹਾ ਕਨੂੰਨ ਅਨੁਛੇਦ ੩੬੮ ਦੇ ਪਰਯੋਜਨਾਂ ਲਈ ਇਸ ਸੰਵਿਧਾਨ ਦੀ ਸੋਧ ਨਹੀਂ ਸਮਝਿਆ ਜਾਵੇਗਾ ।

ਵਿਧਾਨ-ਸਭਾਵਾਂ ਦੀ ਰਚਨਾ.

੧੭੦. (੧) ਅਨੁਛੇਦ ੩੩੩ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਹਰੇਕ ਰਾਜ ਦੀ ਵਿਧਾਨ-ਸਭਾ ਸਿੱਧੀ ਚੋਣ ਦੁਆਰਾ ਚੁਣੇ ਗਏ ਮੈਂਬਰਾਂ ਤੋਂ ਮਿਲ ਕੇ ਬਣੇਗੀ ।

(੨) ਕਿਸੇ ਰਾਜ ਦੀ ਵਿਧਾਨ-ਸਭਾ ਵਿੱਚ ਹਰੇਕ ਪ੍ਰਾਦੇਸ਼ਕ ਚੋਣ-ਖੇਤਰ ਦੀ ਪ੍ਰਤਿਨਿਧਤਾ ਉਸ ਚੋਣ-ਖੇਤਰ ਦੀ ਅੰਤਮ ਪੂਰਬਲੀ ਜਨਗਣਨਾ ਵਿੱਚ, ਜਿਸ ਦੇ ਉਸ ਸਬੰਧੀ ਅੰਕੜੇ ਪਰਕਾਸ਼ਤ ਹੋ ਚੁੱਕੇ ਹਨ, ਨਿਸ਼ਚੇ ਕੀਤੀ ਗਈ ਵਸੋਂ ਦੇ ਆਧਾਰ ਉੱਤੇ ਹੋਵਗੀ ਅਤੇ ਆਸਾਮ ਦੇ ਸਵੈ-ਅਧਿਕਾਰੀ[੧੮] ਜ਼ਿਲਿਆਂ ਨੂੰ, ਅਤੇ ਸ਼ਿਲਾਂਗ ਦੇ ਨਗਰ-ਖੇਤਰ ਤੇ ਛਾਉਣੀ ਨਾਲ ਮਿਲ ਕੇ ਬਣੇ ਚੋਣ-ਖੇਤਰ ਨੂੰ ਛੱਡ ਕੇ ਵਸੋਂ ਦੇ ਹਰੇਕ ਪੰਝਤਰ ਹਜ਼ਾਰ ਲਈ ਇਕ ਤੋਂ ਅਣਅਧਿਕ ਪ੍ਰਤਿਨਿਧੀ ਦੇ ਅਨੁਪਾਤ ਨਾਲ ਹੋਵੇਗੀ :

## ਭਾਗ—੬ ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੧੭੦-੧੭੧

ਐਪਰ[੬] ਕਿਸੇ ਰਾਜ ਦੀ ਵਿਧਾਨ-ਸਭਾ ਵਿੱਚ ਮੈਂਬਰਾਂ[੮] ਦੀ ਕੁਲ ਗਿਣਤੀ ਕਿਸੇ ਹਾਲਤ ਵਿੱਚ ਪੰਜ ਸੌ ਤੋਂ ਵੱਧ ਜਾਂ ਸਠ ਤੋਂ ਘੱਟ ਨਹੀਂ ਹੋਵੇਗੀ।

(੩) ਰਾਜ ਵਿੱਚ ਹਰੇਕ ਪ੍ਰਾਦੇਸ਼ਕ ਚੋਣ-ਖੇਤਰ ਨੂੰ ਵੰਡ ਵਿੱਚ ਦਿੱਤੇ ਜਾਣ ਵਾਲੇ ਮੈਂਬਰਾਂ ਦੀ ਗਿਣਤੀ ਦਾ ਉਸ ਚੋਣ-ਖੇਤਰ ਦੀ ਅੰਤਮ ਪੂਰਬਲੀ ਜਨਗਣਨਾ ਵਿੱਚ, ਜਿਸ ਦੇ ਉਸ ਸਬੰਧੀ ਅੰਕੜੇ ਪਰਕਾਸ਼ਤ ਹੋ ਚੁੱਕੇ ਹਨ, ਨਿਸਚੇ ਕੀਤੀ ਗਈ ਵਸੋਂ ਤੋਂ ਅਨੁਪਾਤ ਸਾਰੇ ਰਾਜ ਵਿੱਚ ਸਭ ਥਾਈਂ ਜਿੱਥੋਂ ਤੱਕ ਅਮਲੀ ਤੌਰ ਤੇ ਹੋ ਸਕੇ, ਇਕ ਹੀ ਹੋਵੇਗਾ।

(੪) ਹਰੇਕ ਜਨਗਣਨਾ ਦੀ ਸਮਾਪਤੀ ਤੇ ਹਰੇਕ ਰਾਜ ਦੀ ਵਿਧਾਨ-ਸਭਾ ਵਿੱਚ ਵੱਖ ਵੱਖਰੇ ਪ੍ਰਾਦੇਸ਼ਕ ਚੋਣ-ਖੇਤਰਾਂ ਦੀ ਪ੍ਰਤਿਨਿਧਤਾ ਦਾ ਅਜਿਹੇ ਪ੍ਰਾਧਿਕਾਰੀ ਰਾਹੀਂ ਅਜਿਹੇ ਢੰਗ ਨਾਲ ਤੇ ਅਜਿਹੀ ਮਿਤੀ ਤੋਂ ਪਰਭਾਵੀ ਹੋਣ ਲਈ ਮੁੜ ਸਮਾਯੋਜਨ ਕੀਤਾ ਜਾਵੇਗਾ ਜਿਹਾ ਕਿ ਸੰਸਦ ਕਨੂੰਨ[੩] ਰਾਹੀਂ ਨਿਸਚਤ ਕਰੇ:

ਐਪਰ ਅਜਿਹੇ ਮੁੜ ਸਮਾਯੋਜਨ ਨਾਲ ਵਿਧਾਨ-ਸਭਾ ਵਿਚਲੀ ਪ੍ਰਤਿਨਿਧਤਾ ਤੇ ਤਦ ਤੱਕ ਕੋਈ ਪਰਭਾਵ ਨਹੀਂ ਪਵੇਗਾ, ਜਦ ਤੱਕ ਕਿ ਉਸ ਸਮੇਂ ਵਰਤਮਾਨ ਵਿਧਾਨ-ਸਭਾ ਦਾ ਵਿਘਟਨ ਨਾ ਹੋ ਜਾਵੇ।

ਵਿਧਾਨ-ਪਰਿਸ਼ਦ ਦੀ ਰਚਨਾ.

੧੭੧. (੧) ਵਿਧਾਨ-ਪਰਿਸ਼ਦ ਵਾਲੇ ਰਾਜ ਦੀ ਵਿਧਾਨ-ਪਰਿਸ਼ਦ ਦੇ ਮੈਂਬਰਾਂ ਦੀ ਕੁਲ ਗਿਣਤੀ ਉਸ ਰਾਜ ਦੀ ਵਿਧਾਨ-ਸਭਾ ਦੇ ਮੈਂਬਰਾਂ ਦੀ ਕੁਲ ਗਿਣਤੀ ਦੀ ਇਕ ਚੌਥਾਈ ਤੋਂ ਵੱਧ ਨਹੀਂ ਹੋਵੇਗੀ:

ਐਪਰ ਕਿਸੇ ਹਾਲਤ ਵਿੱਚ ਵੀ ਕਿਸੇ ਰਾਜ ਦੀ ਵਿਧਾਨ-ਪਰਿਸ਼ਦ ਤੇ ਮੈਂਬਰਾਂ ਦੀ ਕੁਲ ਗਿਣਤੀ ਚਾਲੀ ਤੋਂ ਘੱਟ ਨਹੀਂ ਹੋਵੇਗੀ।

(੨) ਜਦ ਤੱਕ ਸੰਸਦ ਕਨੂੰਨ ਰਾਹੀਂ ਹੋਰਵੇਂ ਉਪਬੰਧ ਨਾ ਕਰੇ ਤਦ ਤੱਕ ਕਿਸੇ ਰਾਜ ਦੀ ਵਿਧਾਨ-ਪਰਿਸ਼ਦ ਦੀ ਰਚਨਾ ਖੰਡ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੧੭੧

(੩) ਵਿੱਚ ਉਪਬੰਧਤ ਢੰਗ ਨਾਲ ਹੋਵੇਗੀ ।

(੩) ਕਿਸੇ ਰਾਜ ਦੀ ਵਿਧਾਨ-ਪਰਿਸ਼ਦ ਦੇ ਮੈਂਬਰਾਂ[੮] ਦੀ ਕੁਲ ਗਿਣਤੀ ਦਾ—

(ੳ) ਜਿੱਥੋਂ ਤੱਕ ਹੋ ਸਕੇ ਇਕ ਤਿਹਾਈ ਉਸ ਰਾਜ ਵਿੱਚ ਦੀਆਂ ਨਗਰਪਾਲਕਾਵਾਂ, ਜ਼ਿਲ੍ਹਾ-ਬੋਰਡਾਂ, ਅਤੇ ਹੋਰ ਅਜਿਹੇ ਸਥਾਨਕ ਪ੍ਰਾਧਿਕਾਰੀਆਂ ਦੇ, ਜਿਹੇ ਕਿ ਸੰਸਦ ਕਨੂੰਨ[੩] ਰਾਹੀਂ ਵਿਸ਼ੇਸ਼ਤ ਕਰੇ, ਮੈਂਬਰਾਂ ਤੋਂ ਮਿਲ ਕੇ ਬਣੇ ਚੋਣ-ਮੰਡਲਾਂ[੧੯] ਰਾਹੀਂ ਚੁਣਿਆਂ[੨੦] ਜਾਵੇਗਾ ;

(ਅ) ਜਿਥੋਂ ਤੱਕ ਹੋ ਸਕੇ ਬਾਰ੍ਹਵਾਂ ਅੰਸ਼ ਉਸ ਰਾਜ ਵਿੱਚ ਰਹਿਣ ਵਾਲੇ ਪੁਰਖਾਂ[੭] ਰਾਹੀਂ ਬਣੇ ਹੋਏ ਚਣ-ਮੰਡਲਾਂ ਰਾਹੀਂ ਚੁਣਿਆ ਜਾਵੇਗਾ, ਜੋ ਭਾਰਤ ਰਾਜ-ਖੇਤਰ ਵਿਚਲੀ ਕਿਸੇ ਯੂਨੀਵਰਸਟੀ ਦੇ ਘੱਟ ਤੋਂ ਘੱਟ ਤਿੰਨ ਸਾਲਾਂ ਤੋਂ ਗ੍ਰੈਜੂਏਟ ਹਨ ਜਾਂ ਜੋ ਘੱਟ ਤੋਂ ਘੱਟ ਤਿੰਨ ਸਾਲਾਂ ਤੋਂ ਅਜਿਹੇ ਗੁਣਾਂ[੨੧] ਨੂੰ ਧਾਰਣ ਕੀਤੇ ਹੋਏ ਹਨ, ਜੋ ਸੰਸਦ ਦੇ ਬਣਾਏ ਕਿਸੇ ਕਨੂੰਨ ਰਾਹੀਂ ਜਾਂ ਅਧੀਨ ਅਜਿਹੀ ਕਿਸੇ ਯੂਨੀਵਰਸਟੀ ਦੇ ਗ੍ਰੈਜੂਏਟ ਦੇ ਗੁਣਾਂ ਦੇ ਤੁੱਲ ਮੁਕੱਰਰ ਕੀਤੀਆਂ ਗਈਆਂ ਹੋਣ ;

(ੲ) ਜਿੱਥੋਂ ਤੱਕ ਹੋ ਸਕੇ ਬਾਰ੍ਹਵਾਂ ਅੰਸ਼ ਅਜਿਹੇ ਪੁਰਖਾਂ ਤੋਂ ਮਿਲ ਕੇ ਬਣੇ ਚੋਣ-ਮੰਡਲਾਂ ਰਾਹੀਂ ਚੁਣਿਆ ਜਾਵੇਗਾ ਜੋ ਰਾਜ ਦੇ ਅੰਦਰ ਅਜਿਹੀਆਂ ਸਿਖਸ਼ਾ-ਸੰਸਥਾਵਾਂ ਵਿੱਚ, ਜੋ ਵਿਚਲੇ ਦਰਜੇ ਤੋਂ ਘੱਟ ਦਰਜੇ ਦੀਆਂ ਨਾ ਹੋਣ, ਪੜ੍ਹਾਉਣ ਦੇ ਕੰਮ ਵਿੱਚ ਘੱਟ ਤੋਂ ਘੱਟ ਤਿੰਨ ਸਾਲਾਂ ਤੋਂ ਲੱਗੇ ਹੋਏ ਹਨ ਜਿਹੜੀਆਂ ਕਿ ਸੰਸਦ ਦੇ ਬਣਾਏ ਕਨੂੰਨ ਰਾਹੀਂ ਜਾਂ ਅਧੀਨ ਮੁਕੱਰਰ ਕੀਤੀਆਂ ਜਾਣ ;

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

ਅਨੁ: ੧੭੧—੧੭੨

(ਸ) ਜਿੱਥੋਂ ਤੱਕ ਹੋ ਸਕੇ, ਇਕ ਤਿਹਾਈ ਰਾਜ ਦੀ ਵਿਧਾਨ-ਸਭਾ ਦੇ ਮੈਂਬਰਾਂ[੯] ਰਾਹੀਂ ਅਜਿਹੇ ਪੁਰਖਾਂ[੭] ਵਿੱਚੋਂ ਚੁਣਿਆ[੨੦] ਜਾਵੇਗਾ ਜੋ ਸਭਾ ਦੇ ਮੈਂਬਰ ਨਹੀਂ ਹਨ।

(ਹ) ਬਾਕੀ ਮੈਂਬਰ ਰਾਜਪਾਲ ਵੱਲੋਂ ਉਸ ਢੰਗ ਨਾਲ ਨਾਮਜ਼ਦ[੨੫] ਹੋਣਗੇ, ਜਿਹੜਾ ਕਿ ਇਸ ਅਨੁਛੇਦ ਦੇ ਖੰਡ (੫) ਵਿੱਚ ਉਪਬੰਧਤ ਹੈ।

(੪) ਖੰਡ (੩) ਦੇ ਉਪਖੰਡ (ੳ), (ਅ) ਅਤੇ (ੲ) ਦੇ ਅਧੀਨ ਚੁਣੇ ਜਾਣ ਵਾਲੇ ਮੈਂਬਰ ਅਜਿਹੇ ਪ੍ਰਾਦੇਸ਼ਕ ਚੋਣ-ਖੇਤਰਾਂ ਵਿੱਚ ਚੁਣੇ ਜਾਣਗੇ, ਜਿਹੇ ਕਿ ਸੰਸਦ ਦ ਬਣਾਏ ਹੋਏ ਕਿਸੇ ਕਨੂੰਨ[੩] ਰਾਹੀਂ ਜਾਂ ਅਧੀਨ ਮੁਕੱਰਰ ਕੀਤੇ ਜਾਣ ਅਤੇ ਉਕਤ ਉਪਖੰਡਾਂ ਦੇ, ਤੇ ਉਪਖੰਡ (ਸ) ਦੇ ਅਧੀਨ ਹੋਣ ਵਾਲੀਆਂ ਚੋਣਾਂ[੨੨] ਅਨੁਪਾਤੀ ਪ੍ਰਤਿਨਿਧਤਾ ਕਾਇਦੇ ਅਨੁਸਾਰ ਇਕਿਹਰੀ[੨੩] ਬਦਲਵੀਂ ਵੋਟ[੨੪] ਰਾਹੀਂ ਹੋਣਗੀਆਂ।

(੫) ਖੰਡ (੩) ਦੇ ਉਪਖੰਡ (ਹ) ਦੇ ਅਧੀਨ ਰਾਜਪਾਲ ਰਾਹੀਂ ਨਾਮਜ਼ਦ ਕੀਤੇ ਜਾਣ ਵਾਲੇ ਮੈਂਬਰ ਅਜਿਹੇ ਹੋਣਗੇ ਜਿਨ੍ਹਾਂ ਨੂੰ ਨਿਮਨ ਤਰ੍ਹਾਂ ਦੇ ਵਿਸ਼ਿਆਂ ਬਾਰੇ ਵਿਸ਼ੇਸ਼ ਗਿਆਨ, ਜਾਂ ਅਮਲੀ ਤਜਰਬਾ ਹੈ, ਅਰਥਾਤ:—

ਸਹਿੱਤ, ਵਿਗਿਆਨ, ਕਲਾ, ਸਹਿਕਾਰੀ ਅੰਦੋਲਨ ਅਤੇ ਸਮਾਜਕ ਸੇਵਾ।

ਰਾਜਾਂ ਦੇ ਵਿਧਾਨ-ਮੰਡਲਾਂ ਦੀ ਮਿਆਦ.

੧੭੨. (੧) ਹਰੇਕ ਰਾਜ ਦੀ ਹਰੇਕ ਵਿਧਾਨ-ਸਭਾ, ਜੇ ਪਹਿਲਾਂ ਹੀ ਵਿਘਟਤ ਨਾ ਕਰ ਦਿੱਤੀ ਗਈ ਹੋਵੇ ਤਾਂ, ਆਪਣੀ ਪਹਿਲੀ ਇਕੱਤਰਤਾ ਲਈ ਨਿਯੁਕਤ ਮਿਤੀ ਤੋਂ ਪੰਜ ਸਾਲਾਂ ਤੱਕ ਚਾਲੂ ਰਹੇਗੀ ਅਤੇ ਇਸ ਤੋਂ ਵੱਧ ਨਹੀਂ ਅਤੇ ਪੰਜ ਸਾਲਾਂ ਦੇ ਉਕਤ ਅਰਸੇ ਦੀ ਸਮਾਪਤੀ ਦਾ ਨਤੀਜਾ ਵਿਧਾਨ-ਸਭਾ ਦਾ ਵਿਘਟਨ ਹੋਵੇਗਾ:

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੧੭੨-੧੭੪

ਐਪਰੰਤ ਉਕਤ ਅਰਸੇ ਨੂੰ, ਜਦ ਤੱਕ ਆਪਾਤ ਦੀ ਉਦਘੋਸ਼ਣਾ ਅਮਲ ਵਿੱਚ ਹੈ, ਸੰਸਦ ਕਨੂੰਨ ਰਾਹੀਂ, ਕਿਸੇ ਅਰਸੇ ਲਈ ਵਧਾ ਸਕੇਗੀ, ਜੋ ਇਕ ਵਾਰ ਇਕ ਸਾਲ ਤੋਂ ਵੱਧ ਨਹੀਂ ਹੋਵੇਗਾ ਅਤੇ ਕਿਸੇ ਹਾਲਤ ਵਿੱਚ ਵੀ ਉਦਘੋਸ਼ਣਾਂ ਦੇ ਅਮਲ ਦਾ ਅੰਤ ਹੋ ਜਾਣ ਦੇ ਪਿੱਛੋਂ ਛੇ ਮਹੀਨੇ ਦੇ ਅਰਸੇ ਤੋਂ ਵੱਧ ਵਿਸਤਰਿਤ ਨਹੀਂ ਹੋਵੇਗਾ।

(੨) ਰਾਜ ਦੀ ਵਿਧਾਨ-ਪਰਿਸ਼ਦ ਦਾ ਵਿਘਟਨ ਨਹੀਂ ਹੋਵੇਗਾ, ਪਰ ਉਸ ਦੇ ਮੈਂਬਰਾਂ[੮] ਵਿਚੋਂ ਜਿੱਥੋਂ ਤੱਕ ਹੋ ਸਕੇ ਲਗ ਭਗ ਇਕ ਤਿਹਾਈ ਸੰਸਦ ਦੇ ਬਣਾਏ ਕਨੂੰਨ ਰਾਹੀਂ ਬਣਾਏ ਗਏ ਉਸ ਬਾਰੇ ਉਪਬੰਧਾਂ ਅਨੁਸਾਰ, ਹਰ ਦੂਜੇ ਸਾਲ ਦੀ ਸਮਾਪਤੀ ਉੱਤੇ ਜਿੰਨੀ ਛੇਤੀ ਹੋ ਸਕੇ, ਨਿਵਰਿਤ ਹੋ ਜਾਣਗੇ।

ਰਾਜ ਦੇ ਵਿਧਾਨ-ਮੰਡਲ ਦੀ ਮੈਂਬਰੀ ਲਈ ਗੁਣ.

੧੭੩. ਕੋਈ ਪੁਰਖ[੭] ਕਿਸੇ ਰਾਜ ਦੇ ਵਿਧਾਨ-ਮੰਡਲ ਵਿੱਚ ਦੀ ਕਿਸੇ ਥਾਂ ਦੀ ਪੂਰਤੀ ਲਈ ਚੁਣੇ ਜਾਣ ਲਈ ਗੁਣਵਾਨ ਨਹੀਂ ਹੋਵੇਗਾ ਜਦ ਤੱਕ ਕਿ—

(ੳ) ਉਹ ਭਾਰਤ ਦਾ ਨਾਗਰਕ ਨਾ ਹੋਵੇ;

(ਅ) ਵਿਧਾਨ-ਸਭਾ ਦੇ ਥਾਂ ਲਈ ਘੱਟ ਤੋਂ ਘੱਟ ਪੰਝੀ ਸਾਲ ਦੀ ਉਮਰ ਦਾ, ਅਤੇ ਵਿਧਾਨ-ਪਰਿਸ਼ਦ ਦੀ ਥਾਂ ਲਈ ਘੱਟ ਤੋਂ ਘੱਟ ਤੀਹ ਵਰ੍ਹੇ ਦੀ ਉਮਰ ਦਾ ਨਾ ਹੋਵੇ;

(ੲ) ਅਜਿਹੇ ਹੋਰ ਗੁਣ[੨੧] ਨਾ ਰੱਖਦਾ ਹੋਵੇ, ਜਿਹੜੇ ਕਿ ਇਸ ਬਾਰੇ ਬਣਾਏ ਗਏ ਕਿਸੇ ਕਨੂੰਨ ਰਾਹੀਂ, ਜਾਂ ਅਧੀਨ ਮੁਕੱਰਰ ਕੀਤੇ ਜਾਣ।'

ਰਾਜ ਦੇ ਵਿਧਾਨ-ਮੰਡਲ ਦੇ ਇਜਲਾਸ, ਉਠਾਣ ਤੇ ਵਿਘਟਨ.

੧੭੪. (੧) ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਸਦਨਾਂ ਨੂੰ ਹਰੇਕ ਸਾਲ ਵਿੱਚ ਘੱਟ ਤੋਂ ਘੱਟ ਦੋ ਵਾਰ ਇਕੱਤਰਤ ਹੋਣ ਲਈ ਸੱਦਿਆ ਜਾਵੇਗਾ ਅਤੇ ਉਨ੍ਹਾਂ ਦੇ ਇਕ ਇਜਲਾਸ[੨੯] ਦੀ ਅੰਤਮ ਬੈਠਕ ਅਤੇ ਅਗਲੇ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੧੭੪-੧੭੬

ਇਜਲਾਸ[੨੬] ਦੀ ਪਹਿਲੀ ਬੈਠਕ ਲਈ ਨਿਯੁਕਤ ਮਿਤੀ ਦੇ ਵਿਚਕਾਰ ਛੇ ਮਹੀਨੇ ਦਾ ਫਰਕ ਨਹੀਂ ਹੋਵੇਗਾ।

(੨) ਖੰਡ (੧) ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜਪਾਲ, ਸਮੇਂ ਸਮੇਂ ਤੇ—

(ੳ) ਸਦਨਾਂ ਨੂੰ ਜਾਂ ਕਿਸੇ ਸਦਨ ਨੂੰ ਅਜਿਹੇ ਸਮੇਂ ਅਤੇ ਥਾਂ ਤੇ, ਜਿਹਾ ਉਹ ਉਚਿਤ ਸਮਝੇ, ਇਕੱਤਰ ਹੋਣ ਲਈ ਬੁਲਾ ਸਕੇਗਾ ;

(ਅ) ਸਦਨ ਜਾਂ ਸਦਨਾਂ ਦਾ ਉਠਾਣ[੨੭] ਕਰ ਸਕੇਗਾ ;

(ੲ) ਵਿਧਾਨ-ਸਭਾ ਦਾ ਵਿਘਟਨ ਕਰ ਸਕੇਗਾ।

**ਸਦਨ ਜਾਂ ਸਦਨਾਂ ਨੂੰ ਸੰਬੋਧਨ ਕਰਨ ਅਤੇ ਸੰਦੇਸ਼ ਭੇਜਣ ਦਾ ਰਾਜਪਾਲ ਦਾ ਅਧਿਕਾਰ.**

੧੭੫. (੧) ਵਿਧਾਨ-ਸਭਾ ਨੂੰ, ਜਾਂ ਰਾਜ ਵਿੱਚ ਵਿਧਾਨ-ਪਰਿਸ਼ਦ ਹੋਣ ਦੀ ਹਾਲਤ ਵਿੱਚ ਉਸ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਇਕ ਸਦਨ ਨੂੰ, ਜਾਂ ਇਕੱਠੇ ਸਮਵੇਤ ਹੋਏ ਦੋਹਾਂ ਸਦਨਾਂ ਨੂੰ, ਰਾਜਪਾਲ ਸੰਬੋਧਤ ਕਰ ਸਕੇਗਾ ਅਤੇ ਇਸ ਪ੍ਰਯੋਜਨ ਲਈ ਮੈਂਬਰਾਂ ਦੀ ਹਾਜ਼ਰੀ ਦੀ ਲੋੜ ਕਰ ਸਕੇਗਾ।

(੨) ਰਾਜਪਾਲ ਰਾਜ ਦੇ ਵਿਧਾਨ-ਮੰਡਲ ਵਿੱਚ ਉਸ ਸਮੇਂ ਲੰਬਤ ਕਿਸੇ ਬਿਲ ਬਾਰੇ ਜਾਂ ਕਿਸੇ ਗੱਲ ਬਾਰੇ ਹੋਰ ਸੰਦੇਸ਼ ਉਸ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਸਦਨਾਂ ਨੂੰ ਭੇਜ ਸਕੇਗਾ ਅਤੇ ਜਿਸ ਸਦਨ ਨੂੰ ਕੋਈ ਸੰਦੇਸ਼ ਇਸ ਤਰ੍ਹਾਂ ਭੇਜਿਆ ਗਿਆ ਹੋਵੇ ਉਹ ਸਦਨ ਉਸ ਸੰਦੇਸ਼ ਰਾਹੀਂ ਲੋੜੀਂਦੇ ਵਿਚਾਰਯੋਗ ਵਿਸ਼ੇ ਤੇ ਸੌਖ ਪੂਰਬਕ ਛੇਤੀ ਨਾਲ ਵਿਚਾਰ ਕਰੇਗਾ।

**ਹਰੇਕ ਇਜਲਾਸ-ਆਰੰਭ ਵਿੱਚ ਰਾਜਪਾਲ ਦਾ ਵਿਸ਼ੇਸ਼ ਅਭਿਭਾਸ਼ਨ.**

੧੭੬. (੧) ਹਰੇਕ ਇਜਲਾਸ ਦੇ ਆਰੰਭ ਵਿੱਚ ਵਿਧਾਨ-ਸਭਾ ਨੂੰ, ਜਾਂ ਰਾਜ ਵਿੱਚ ਵਿਧਾਨ-ਪਰਿਸ਼ਦ ਹੋਣ ਦੀ ਹਾਲਤ ਵਿੱਚ ਇਕੱਠੇ ਸਮਵੇਤ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ



ਹੋਏ ਦੋਹਾਂ ਸਦਨਾਂ ਨੂੰ ਰਾਜਪਾਲ ਸੰਬੋਧਨ ਕਰੇਗਾ ਅਤੇ ਬੁਲਾਉਣ[੨੮] ਦਾ ਕਾਰਣ ਵਿਧਾਨ-ਮੰਡਲ ਨੂੰ ਦੱਸੇਗਾ।

(੨) ਸਦਨ ਜਾਂ ਕਿਸੇ ਵੀ ਸਦਨ ਦੀ ਪ੍ਰਕਿਰਿਆ ਦੇ ਵਿਨਿਯਮਨ ਕਰਨ ਵਾਲੇ ਨਿਯਮਾਂ ਨਾਲ ਅਜਿਹੇ ਅਭਿਭਾਸ਼ਨ ਵਿੱਚ ਹਵਾਲਾ ਦਿੱਤੇ ਵਿਸ਼ਿਆਂ ਦੀ ਚਰਚਾ ਦੇ ਵਾਸਤੇ ਸਮਾਂ ਰੱਖਣ ਲਈ ਅਤੇ ਸਦਨ ਦੇ ਹੋਰ ਕੰਮ ਨਾਲੋਂ ਇਸ ਚਰਚਾ ਨੂੰ ਪਹਿਲ ਦੇਣ ਲਈ ਉਪਬੰਧ ਕੀਤਾ ਜਾਵੇਗਾ।

ਸਦਨਾਂ ਬਾਰੇ ਮੰਤਰੀਆਂ ਅਤੇ ਮਹਾਂ ਅਧਿਵਕਤਾ ਦੇ ਅਧਿਕਾਰ.

੧੭੭. ਰਾਜ ਦੇ ਹਰੇਕ ਮੰਤਰੀ ਤੇ ਮਹਾਂ ਅਧਿਵਕਤਾ ਨੂੰ ਅਧਿਕਾਰ ਹੋਵੇਗਾ ਕਿ ਉਹ ਉਸ ਰਾਜ ਦੀ ਵਿਧਾਨ-ਸਭਾ ਵਿੱਚ ਜਾਂ ਰਾਜ ਵਿੱਚ ਵਿਧਾਨ-ਪਰਿਸ਼ਦ ਹੋਣ ਦੀ ਹਾਲਤ ਵਿੱਚ ਦੋਹਾਂ ਸਦਨਾਂ ਵਿੱਚ ਬੋਲੇ ਅਤੇ ਹੋਰਵੇਂ ਉਨ੍ਹਾਂ ਦੀਆਂ ਕਾਰਵਾਈਆਂ ਵਿੱਚ ਭਾਗ ਲਵੇ ਅਤੇ ਵਿਧਾਨ-ਮੰਡਲ ਦੀ ਕਿਸੇ ਸਮਿਤੀ ਵਿੱਚ, ਜਿਸ ਵਿੱਚ ਉਸ ਦਾ ਨਾਉਂ ਮੈਂਬਰ[੮] ਦੇ ਰੂਪ ਵਿੱਚ ਦਿੱਤਾ ਗਿਆ ਹੋਵੇ, ਬੋਲੇ ਅਤੇ ਹੋਰਵੇਂ ਕਾਰਵਾਈਆਂ ਵਿੱਚ ਭਾਗ ਲਵੇ ਪਰ ਇਸ ਅਨੁਛੇਦ ਦੇ ਆਧਾਰ ਉੱਤੇ ਉਸ ਨੂੰ ਵੋਟ[੨੪] ਦੇਣ ਦਾ ਹੱਕ ਨਹੀਂ ਹੋਵੇਗਾ।

### ਰਾਜ ਦੇ ਵਿਧਾਨ-ਮੰਡਲ ਦੇ ਅਫ਼ਸਰ

ਵਿਧਾਨ-ਸਭਾ ਦਾ ਅਧਿਅਖ ਤੇ ਉਪਅਧਿਅਖ.

੫੧੭੮. ਰਾਜ ਦੀ ਹਰੇਕ ਵਿਧਾਨ-ਸਭਾ ਜਿੰਨੀ ਛੇਤੀ ਹੋ ਸਕੇ ਆਪਣੇ ਦੋ ਮੈਂਬਰਾਂ ਨੂੰ ਕ੍ਰਮਵਾਰ ਆਪਣੇ ਅਧਿਅਖ ਤੇ ਉਪਅਧਿਅਖ ਚੁਣੇਗੀ ਅਤੇ ਜਦੋਂ ਜਦੋਂ ਅਧਿਅਖ ਜਾਂ ਉਪਅਧਿਅਖ ਦਾ ਅਹੁਦਾ[੫] ਖਾਲੀ ਹੋਵੇ ਤਦੋਂ ਤਦੋਂ ਸਭਾ ਕਿਸੇ ਹੋਰ ਮੈਂਬਰ ਨੂੰ ਅਧਿਅਖ ਜਾਂ ਉਪਅਧਿਅਖ, ਜਿਹੀ ਕਿ ਸੂਰਤ ਹੋਵੇ[੨੯], ਚੁਣੇਗੀ ;

ਅਧਿਅਖ ਤੇ ਉਪਅਧਿਅਖ ਦਾ ਅਹੁਦਾ ਖਾਲੀ ਹੋਣਾ,

੧੭੯. ਵਿਧਾਨ-ਸਭਾ ਦੇ ਅਧਿਅਖ ਜਾਂ ਉਪਅਧਿਅਖ ਦੇ ਰੂਪ ਵਿੱਚ ਅਹੁਦਾ ਧਾਰਣ ਕਰਨ ਵਾਲਾ ਮੈਂਬਰ —

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੧੭੯-੧੮੦

ਪਦ-ਤਿਆਗ ਅਤੇ ਅਹੁਦੇ ਤੋਂ ਹਟਾਇਆ ਜਾਣਾ.

(ੳ) ਜੇ ਸਭਾ ਦਾ ਮੈਂਬਰ[੯] ਨਹੀਂ ਰਹਿੰਦਾ ਤਾਂ ਆਪਣਾ ਅਹੁਦਾ[੫] ਖਾਲੀ ਕਰ ਦੇਵੇਗਾ ;

(ਅ) ਕਿਸੇ ਸਮੇਂ ਵੀ ਆਪਣੇ ਹਸਤਾਖਰੀ ਲੇਖ ਰਾਹੀਂ, ਜੋ ਉਪਅਧਿਅਖ ਨੂੰ ਸੰਬੋਧਤ ਹੋਵੇਗਾ, ਜੇ ਉਹ ਮੈਂਬਰ ਅਧਿਅਖ ਹੈ, ਅਤੇ ਅਧਿਅਖ ਨੂੰ ਸੰਬੋਧਤ ਹੋਵੇਗਾ ਜੇ ਉਹ ਮੈਂਬਰ ਉਪਅਧਿਅਖ ਹੈ, ਆਪਣਾ ਅਹੁਦਾ ਤਿਆਗ ਸਕੇਗਾ ; ਅਤੇ

(ੲ) ਵਿਧਾਨ-ਸਭਾ ਦੇ ਉਸ ਸਮੇਂ ਦੇ ਕੁੱਲ ਮੈਂਬਰਾਂ ਦੀ ਬਹੁਸੰਮਤੀ ਨਾਲ ਪਾਸ[੧੬] ਹੋਏ ਮਤੇ[੧੫] ਰਾਹੀਂ ਆਪਣੇ ਅਹੁਦੇ ਤੋਂ ਹਟਾਇਆ ਜਾ ਸਕੇਗਾ :

ਐਪਰ[੬] ਖੰਡ (ੲ) ਦੇ ਪਰਯੋਜਨ ਲਈ ਕੋਈ ਮਤਾ ਤਦ ਤੱਕ ਪ੍ਰਸਤਾਵਿਤ ਨਹੀਂ ਕੀਤਾ ਜਾਵੇਗਾ ਜਦ ਤੱਕ ਕਿ ਉਸ ਮਤੇ ਦੇ ਪ੍ਰਸਤਾਵਿਤ ਕਰਨ ਦੇ ਮਨਸ਼ੇ ਦੀ ਘੱਟ ਤੋਂ ਘੱਟ ਚੌਦਾਂ ਦਿਨਾਂ ਦੀ ਸੂਚਨਾਂ ਨਾ ਦੇ ਦਿੱਤੀ ਗਈ ਹੋਵੇ :

ਐਪਰ ਇਹ ਹੋਰ ਵੀ ਕਿ ਜਦ ਕਦੇ ਵਿਧਾਨ-ਸਭਾ ਦਾ ਵਿਘਟਨ ਕੀਤਾ ਜਾਵੇ ਤਾਂ ਵਿਘਟਨ ਤੋਂ ਪਿੱਛੋਂ ਹੋਣ ਵਾਲੇ ਵਿਧਾਨ-ਸਭਾ ਦੀ ਪਹਿਲੀ ਇਕੱਤਰਤਾ ਦੇ ਠੀਕ ਪਹਿਲਾਂ ਤੱਕ ਅਧਿਅਖ ਆਪਣੇ ਅਹੁਦੇ[੫] ਨੂੰ ਖਾਲੀ ਨਹੀਂ ਕਰੇਗਾ ।

ਅਧਿਅਖ ਦੇ ਅਹੁਦੇ ਦੇ ਕਰਤੱਵ ਪਾਲਣ ਦੀ ਜਾਂ ਅਧਿਅਖ ਦੇ ਰੂਪ ਵਿੱਚ ਕੰਮ ਕਰਨ ਦੀ ਉਪਅਧਿਅਖ ਜਾਂ ਹੋਰ ਪੁਰਖ ਦੀ ਸ਼ਕਤੀ.

੧੮੦. (੧) ਜਦ ਕਿ ਅਧਿਅਖ ਦਾ ਅਹੁਦਾ ਖਾਲੀ ਹੋਵੇ ਤਦ ਉਪਅਧਿਅਖ ਜਾਂ, ਜੇ ਉਪਅਧਿਅਖ ਦਾ ਅਹੁਦਾ ਭੀ ਖਾਲੀ ਹੋਵੇ, ਤਾਂ, ਵਿਧਾਨ-ਸਭਾ ਦਾ ਅਜਿਹਾ ਮੈਂਬਰ ਜਿਸ ਨੂੰ ਰਾਜਪਾਲ ਉਸ ਪਰਯੋਜਨ ਲਈ ਨਿਯੁਕਤ ਕਰੇ, ਉਸ ਅਹੁਦੇ ਦੇ ਕਰਤੱਵਾਂ ਦਾ ਪਾਲਣ ਕਰੇਗਾ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੧੮੦-੧੮੨

(੨) ਵਿਧਾਨ-ਸਭਾ ਦੀ ਕਿਸੇ ਬੈਠਕ ਤੋਂ ਅਧਿਅਖ ਦੀ ਗ਼ੈਰ-ਹਾਜ਼ਰੀ ਵਿੱਚ ਉਪਅਧਿਅਖ ਜਾਂ, ਜੇ ਉਹ ਵੀ ਗ਼ੈਰਹਾਜ਼ਰ ਹੈ ਤਾਂ ਅਜਿਹਾ ਪੁਰਖ[੭] ਜੋ ਸਭਾ ਦੀ ਪ੍ਰਕਿਰਿਆ ਦੇ ਨਿਯਮਾਂ ਨਾਲ ਨਿਸਚਤ ਕੀਤਾ ਜਾਵੇ ਜਾਂ, ਜੇ ਅਜਿਹਾ ਕੋਈ ਪੁਰਖ ਹਾਜ਼ਰ ਨਾ ਹੋਵੇ ਤਾਂ ਹੋਰ ਪੁਰਖ ਜਿਸ ਨੂੰ ਸਭਾ ਨਿਸਚਤ ਕਰੇ, ਅਧਿਅਖ ਦੇ ਰੂਪ ਵਿੱਚ ਕੰਮ ਕਰੇਗਾ ।

ਜਦ ਉਸ ਦੇ ਅਹੁਦੇ ਤੋਂ ਹਟਾਉਣ ਦਾ ਮਤਾ ਵਿਚਾਰ-ਗੋਚਰੇ ਹੋਵੇ ਤਾਂ ਅਧਿਅਖ ਜਾਂ ਉਪਅਧਿਅਖ ਸਭਾ ਦੀਆਂ ਬੈਠਕਾਂ ਵਿੱਚ ਪਰਧਾਨਗੀ ਨਹੀਂ ਕਰੇਗਾ.

੧੮੧. (੧) ਵਿਧਾਨ-ਸਭਾ ਦੀ ਕਿਸੇ ਬੈਠਕ ਵਿੱਚ, ਜਦੋਂ ਅਧਿਅਖ ਨੂੰ ਆਪਣੇ ਅਹੁਦੇ[੫] ਤੋਂ ਹਟਾਉਣ ਦਾ ਕੋਈ ਮਤਾ[੧੫] ਵਿਚਾਰ-ਗੋਚਰਾ ਹੋਵੇ ਤਦ ਅਧਿਅਖ, ਜਾਂ ਜਦ ਉਪਅਧਿਅਖ ਨੂੰ ਆਪਣੇ ਅਹੁਦੇ ਤੋਂ ਹਟਾਉਣ ਦਾ ਕੋਈ ਮਤਾ ਵਿਚਾਰ-ਗੋਚਰਾ ਹੋਵ ਤਾਂ ਉਪਅਧਿਅਖ ਹਾਜ਼ਰ ਰਹਿਣ ਉੱਤੇ ਵੀ, ਪਰਧਾਨਗੀ[੩੦] ਨਹੀਂ ਕਰੇਗਾ, ਅਤੇ ਅਨੁਛੇਦ ੧੮੦ ਦੇ ਉਪਬੰਧ ਉਸੇ ਰੂਪ ਵਿੱਚ ਅਜਿਹੀ ਹਰੇਕ ਬੈਠਕ ਦੇ ਸਬੰਧ ਵਿੱਚ ਲਾਗੂ ਹੋਣਗੇ ਜਿਸ ਵਿੱਚ ਕਿ ਉਹ ਉਸ ਬੈਠਕ ਦੇ ਸਬੰਧ ਵਿੱਚ ਲਾਗੂ ਹੁੰਦੇ ਹਨ ਜਿਸ ਤੋਂ ਕਿ ਅਧਿਅਖ ਜਾਂ ਉਪਅਧਿਅਖ, ਜਿਹੀ ਕਿ ਸੂਰਤ ਹੋਵੇ[੨੯], ਗ਼ੈਰ-ਹਾਜ਼ਰ ਹੈ।

(੨) ਜਦ ਕਿ ਅਧਿਅਖ ਨੂੰ ਆਪਣੇ ਅਹੁਦੇ ਤੋਂ ਹਟਾਉਣ ਦਾ ਕੋਈ ਮਤਾ ਵਿਧਾਨ-ਪਰਿਸ਼ਦ ਵਿੱਚ ਵਿਚਾਰ ਗੋਚਰਾ ਹੋਵੇ, ਤਾਂ ਉਸ ਨੂੰ ਸਭਾ ਵਿੱਚ ਬੋਲਣ ਅਤੇ ਹੋਰ ਤਰ੍ਹਾਂ ਉਸ ਦੀਆਂ ਕਾਰਵਾਈਆਂ ਵਿੱਚ ਹਿੱਸਾ ਲੈਣ ਦਾ ਅਧਿਕਾਰ ਹੋਵੇਗਾ ਅਤੇ ਅਨੁਛੇਦ ੧੮੯ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ, ਅਜਿਹੇ ਮਤੇ[੧੫] ਉੱਤੇ ਜਾਂ ਅਜਿਹੀਆਂ ਕਾਰਵਾਈਆਂ ਵਿੱਚ ਕਿਸੇ ਹੋਰ ਵਿਸ਼ੇ ਉੱਤੇ ਪਹਿਲਾਂ ਤਾਂ ਵੋਟ ਦੇਣ ਦਾ ਹੱਕ ਹੋਵੇਗਾ ਪਰ ਵੋਟਾਂ ਬਰਾਬਰ ਹੋਣ ਦੀ ਹਾਲਤ ਵਿਚ ਨਹੀਂ ਹੋਵੇਗਾ ।

ਵਿਧਾਨ-ਪਰਿਸ਼ਦ ਦੇ ਸਭਾਪਤੀ ਤੇ ਉਪਸਭਾਪਤੀ.

੧੮੨. ਹਰੇਕ ਰਾਜ ਦੀ ਵਿਧਾਨ-ਪਰਿਸ਼ਦ, ਜਿੱਥੇ ਅਜਿਹੀ ਪਰਿਸ਼ਦ ਹੋਵੇ, ਜਿੰਨੀ ਛੇਤੀ ਹੋ ਸਕੇ, ਆਪਣੇ ਦੋ ਮੈਂਬਰਾਂ ਨੂੰ ਕ੍ਰਮਵਾਰ ਆਪਣਾ ਸਭਾਪਤੀ ਅਤੇ ਉਪਸਭਾਪਤੀ ਚੁਣੇਗੀ ਅਤੇ ਜਦੋਂ ਜਦੋਂ ਸਭਾਪਤੀ ਜਾਂ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੧੯੨-੧੯੪

ਉਪਸਭਾਪਤੀ ਦਾ ਅਹੁਦਾ[5] ਖਾਲੀ ਹੋਵੇ ਓਦੋਂ ਓਦੋਂ ਪਰਿਸ਼ਦ ਕਿਸੇ ਹੋਰ ਮੈਂਬਰ ਨੂੰ ਸਭਾਪਤੀ ਜਾਂ ਉਪਸਭਾਪਤੀ, ਜਿਹੀ ਕਿ ਸੂਰਤ ਹੋਵੇ[29], ਚੁਣੇਗੀ।

ਸਭਾਪਤੀ ਤੇ ਉਪਸਭਾਪਤੀ ਦਾ ਅਹੁਦਾ ਖਾਲੀ ਹੋਣਾ, ਅਹੁਦੇ ਦਾ ਤਿਆਗ ਅਤੇ ਅਹੁਦੇ ਤੋਂ ਹਟਾਇਆ ਜਾਣਾ.

੧੯੩. ਵਿਧਾਨ-ਪਰਿਸ਼ਦ ਦੇ ਸਭਾਪਤੀ ਜਾਂ ਉਪਸਭਾਪਤੀ ਦੇ ਰੂਪ ਵਿੱਚ ਅਹੁਦਾ ਧਾਰਣ ਕਰਨ ਵਾਲਾ ਮੈਂਬਰ—

(ੳ) ਜੇ ਪਰਿਸ਼ਦ ਦਾ ਮੈਂਬਰ ਨਹੀਂ ਰਹਿੰਦਾ ਤਾਂ ਆਪਣਾ ਅਹੁਦਾ ਖਾਲੀ ਕਰ ਦੇਵੇਗਾ ;

(ਅ) ਕਿਸੇ ਸਮੇਂ ਵੀ ਆਪਣੇ ਹਸਤਾਖਰੀ ਲੇਖ ਰਾਹੀਂ, ਜੋ ਉਪਸਭਾਪਤੀ ਨੂੰ ਸੰਬੋਧਤ ਹੋਵੇਗਾ, ਜੇ ਉਹ ਮੈਂਬਰ ਸਭਾਪਤੀ ਹੈ ਅਤੇ ਸਭਾਪਤੀ ਨੂੰ ਸੰਬੋਧਤ ਹੋਵੇਗਾ ਜੇ ਉਹ ਮੈਂਬਰ ਉਪਸਭਾਪਤੀ ਹੈ, ਆਪਣਾ ਅਹੁਦਾ[5] ਤਿਆਗ ਸਕੇਗਾ ; ਅਤੇ

(ੲ) ਪਰਿਸ਼ਦ ਦੇ ਉਸ ਸਮੇਂ ਕੁਲ ਮੈਂਬਰਾਂ ਦੀ ਬਹੁਸੰਮਤੀ ਰਾਹੀਂ ਪਾਸ[16] ਹੋਏ ਪਰਿਸ਼ਦ ਦੇ ਮਤੇ[15] ਰਾਹੀਂ ਆਪਣੇ ਅਹੁਦੇ ਤੋਂ ਹਟਾਇਆ ਜਾ ਸਕੇਗਾ :

ਐਪਰ[6] ਖੰਡ (ੲ) ਦੇ ਪਰਯੋਜਨ ਲਈ ਕੋਈ ਮਤਾ ਤਦ ਤੱਕ ਪ੍ਰਸਤਾਵਤ ਨਹੀਂ ਕੀਤਾ ਜਾਵੇਗਾ ਜਦ ਤੱਕ ਕਿ ਉਸ ਮਤੇ ਦੇ ਪ੍ਰਸਤਾਵਤ ਕਰਨ ਦੇ ਮਨਸ਼ੇ ਦੀ ਘੱਟ ਤੋਂ ਘੱਟ ਚੌਦਾਂ ਦਿਨਾਂ ਦੀ ਸੂਚਨਾਂ ਨਾ ਦਿੱਤੀ ਗਈ ਹੋਵੇ।

ਉਪਸਭਾਪਤੀ ਜਾਂ ਹੋਰ ਪੁਰਖ ਦੇ ਸਭਾਪਤੀ ਦੇ ਅਹੁਦੇ ਦੇ ਕਰਤੱਵਾਂ ਦੇ ਪਾਲਣ ਕਰਨ ਦੀ ਜਾਂ

੧੯੪. (੧) ਜਦ ਕਿ ਸਭਾਪਤੀ ਦਾ ਅਹੁਦਾ ਖਾਲੀ ਹੋਵੇ ਤਾਂ, ਉਪਸਭਾਪਤੀ ਜਾਂ, ਜੇ ਉਪਸਭਾਪਤੀ ਦਾ ਅਹੁਦਾ ਵੀ ਖਾਲੀ ਹੋਵੇ ਤਾਂ, ਵਿਧਾਨ-ਪਰਿਸ਼ਦ ਦਾ ਅਜਿਹਾ ਮੈਂਬਰ ਜਿਸ ਨੂੰ ਰਾਜਪਾਲ ਉਸ ਪਰਯੋਜਨ ਲਈ ਨਿਯੁਕਤ ਕਰੇ, ਉਸ ਅਹੁਦੇ ਦੇ ਕਰਤੱਵਾਂ ਦਾ ਪਾਲਣ ਕਰੇਗਾ।

ਸਭਾਪਤੀ ਦੇ ਰੂਪ ਵਿੱਚ ਕੰਮ ਕਰਨ ਦੀ ਸ਼ਕਤੀ.

(੨) ਵਿਧਾਨ-ਪਰਿਸ਼ਦ ਦੀ ਕਿਸੇ ਬੈਠਕ ਦੇ ਸਭਾਪਤੀ ਦੀ ਗ਼ੈਰਹਾਜ਼ਰੀ ਵਿੱਚ ਉਪਸਭਾਪਤੀ ਜਾਂ, ਜੇ ਉਹ ਵੀ ਗ਼ੈਰਹਾਜ਼ਰ ਹੋਵੇ ਤਾਂ, ਅਜਿਹਾ ਪੁਰਖ[੭] ਜੋ ਪਰਿਸ਼ਦ ਦੀ ਪ੍ਰਕਿਰਿਆ ਦੇ ਨਿਯਮਾਂ ਨਾਲ ਨਿਸਚਤ ਕੀਤਾ ਜਾਵੇ, ਜਾਂ, ਜੇ ਅਜਿਹਾ ਕੋਈ ਪੁਰਖ ਹਾਜ਼ਰ ਨਹੀਂ ਹੈ ਤਾਂ, ਅਜਿਹਾ ਹੋਰ ਪੁਰਖ ਜਿਸ ਨੂੰ ਪਰਿਸ਼ਦ ਨਿਸਚਤ ਕਰੇ, ਸਭਾਪਤੀ ਦੇ ਰੂਪ ਵਿੱਚ ਕੰਮ ਕਰੇਗਾ ।

ਜਦ ਉਸ ਦੇ ਅਹੁਦੇ ਤੋਂ ਹਟਾਉਣ ਦਾ ਮਤਾ ਵਿਚਾਰ-ਗੋਚਰਾ ਹੋਵੇ ਤਦ ਸਭਾਪਤੀ ਜਾਂ ਉਪਸਭਾਪਤੀ ਪਰਧਾਨਗੀ ਨਹੀਂ ਕਰੇਗਾ.

੧੯੫. (੧) ਵਿਧਾਨ-ਪਰਿਸ਼ਦ ਦੀ ਕਿਸੇ ਬੈਠਕ ਵਿੱਚ, ਜਦੋਂ ਸਭਾਪਤੀ ਨੂੰ ਆਪਣੇ ਅਹੁਦੇ ਤੋਂ ਹਟਾਉਣ ਦਾ ਕੋਈ ਮਤਾ[੧੫] ਵਿਚਾਰ-ਗੋਚਰਾ ਹੋਵੇ ਤਾਂ ਸਭਾਪਤੀ, ਜਾਂ ਜਦੋਂ ਉਪਸਭਾਪਤੀ ਨੂੰ ਆਪਣੇ ਅਹੁਦੇ ਤੋਂ ਹਟਾਉਣ ਦਾ ਕੋਈ ਮਤਾ ਵਿਚਾਰ-ਗੋਚਰਾ ਹੋਵੇ ਤਾਂ ਉਪਸਭਾਪਤੀ, ਹਾਜ਼ਰ ਰਹਿਣ ਉੱਤੇ ਵੀ, ਪਰਧਾਨਗੀ[੩੦] ਨਹੀਂ ਕਰੇਗਾ ਅਤੇ ਅਨੁਛੇਦ ੧੯੪ ਦੇ ਖੰਡ (੨) ਦੇ ਉਪਬੰਧ ਉਸੇ ਰੂਪ ਵਿੱਚ ਹਰੇਕ ਅਜਿਹੀ ਬੈਠਕ ਦੇ ਸਬੰਧ ਵਿਚ ਲਾਗੂ ਹੋਣਗੇ ਜਿਸ ਵਿੱਚ ਕਿ ਉਹ ਉਸ ਬੈਠਕ ਦੇ ਸਬੰਧ ਵਿੱਚ ਲਾਗੂ ਹੁੰਦੇ ਹਨ ਜਿਸ ਤੋਂ ਸਭਾਪਤੀ ਜਾਂ ਉਪਸਭਾਪਤੀ, ਜਿਹੀ ਕਿ ਸੂਰਤ ਹੋਵੇ[੨੯], ਗੈਰਹਾਜ਼ਰ ਹੈ ।

(੨) ਜਦ ਕਿ ਸਭਾਪਤੀ ਨੂੰ ਆਪਣੇ ਅਹੁਦੇ ਤੋਂ ਹਟਾਉਣ ਦਾ ਕੋਈ ਮਤਾ ਵਿਧਾਨ-ਪਰਿਸ਼ਦ ਵਿਚ ਵਿਚਾਰ-ਗੋਚਰਾ ਹੋਵੇ ਤਾਂ ਉਸਨੂੰ ਪਰਸ਼ਿਦ ਵਿੱਚ ਬੋਲਣ ਅਤੇ ਹੋਰ ਤਰ੍ਹਾਂ ਉਸ ਦੀਆਂ ਕਾਰਵਾਈਆਂ ਵਿੱਚ ਹਿੱਸਾ ਲੈਣ ਦਾ ਅਧਿਕਾਰ ਹੋਵੇਗਾ ਅਤੇ ਅਨੁਛੇਦ ੧੮੯ ਵਿਚ ਕਿਸੇ ਗੱਲ ਦੇ ਹੁੰਦਿਆਂ ਵੀ, ਅਜਿਹੇ ਮਤੇ ਤੇ ਜਾਂ ਅਜਿਹੀਆਂ ਕਾਰਵਾਈਆਂ ਵਿੱਚ ਕਿਸੇ ਹੋਰ ਵਿਸ਼ੇ ਤੇ ਪਹਿਲੋਂ ਤਾਂ ਵੋਟ[੨੮] ਦੇਣ ਦਾ ਹੱਕ ਹੋਵੇਗਾ ਪਰ ਵੋਟਾਂ ਬਰਾਬਰ ਹੋਣ ਦੀ ਹਾਲਤ ਵਿੱਚ ਨਹੀਂ ਹੋਵੇਗਾ ।

ਅਧਿਅਖ ਤੇ ਉਪਅਧਿਅਖ ਅਤੇ ਸਭਾਪਤੀ ਤੇ ਉਪਸਭਾਪਤੀ

੧੯੬. ਵਿਧਾਨ-ਸਭਾ ਦੇ ਅਧਿਅਖ ਅਤੇ ਉਪਅਧਿਅਖ ਨੂੰ, ਅਤੇ ਵਿਧਾਨ-ਪਰਿਸ਼ਦ ਦੇ ਸਭਾਪਤੀ ਤੇ ਉਪਸਭਾਪਤੀ ਨੂੰ, ਅਜਿਹੇ ਵੇਤਨ ਤੇ

ਭੱਤੇ, ਜਿਹੇ ਕ੍ਰਮਵਾਰ ਰਾਜ ਦਾ ਵਿਧਾਨ-ਮੰਡਲ ਕਨੂੰਨ ਰਾਹੀਂ ਨੀਯਤ ਕਰੇ ਅਤੇ ਜਦ ਤੱਕ ਉਸ ਲਈ ਉਪਬੰਧ ਇਸ ਤਰ੍ਹਾਂ ਨਾ ਬਣੇ ਤਦ ਤੱਕ ਅਜਿਹੇਂ ਵੇਤਨ ਤੇ ਭੱਤੇ, ਜਿਹੇ ਕਿ ਦੂਜੀ ਅਨੁਸੂਚੀ ਵਿੱਚ ਦਰਜ ਹਨ, ਦਿਤੇ ਜਾਣਗੇ। — ਦੇ ਵੇਤਨ ਅਤੇ ਭੱਤੇ.

ਰਾਜ ਦੇ ਵਿਧਾਨ-ਮੰਡਲ ਦਾ ਸਕੱਤਰੇਤ.

੧੮੭. (੧) ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਹਰੇਕ ਸਦਨ ਦਾ ਵੱਖਰਾ ਸਕੱਤਰੀ ਅਮਲਾ ਹੋਵੇਗਾ :

ਐਪਰ[੬] ਵਿਧਾਨ-ਪਰਿਸ਼ਦ ਵਾਲੇ ਰਾਜ ਦੇ ਵਿਧਾਨ-ਮੰਡਲ ਦੇ ਬਾਰੇ ਇਸ ਖੰਡ ਦੀ ਕਿਸੇ ਗੱਲ ਦਾ ਇਹ ਅਰਥ ਨਹੀਂ ਕੀਤਾ ਜਾਵੇਗਾ ਕਿ ਓਹ ਅਜਿਹੇ ਵਿਧਾਨ-ਮੰਡਲ ਦੇ ਦੋਹਾਂ ਸਦਨਾਂ ਲਈ ਸੰਮਿਲਤ ਅਹੁਦਿਆਂ[੫] ਦੇ ਸਿਰਜਣ ਨੂੰ ਰੋਕਦੀ ਹੈ।

(੨) ਰਾਜ ਦਾ ਵਿਧਾਨ-ਮੰਡਲ ਕਨੂੰਨ[੩]ਰਾਹੀਂ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਸਦਨਾਂ ਦੇ ਸਕੱਤਰੀ ਅਮਲੇ ਵਿੱਚ ਭਰਤੀ ਦਾ ਅਤੇ ਨਿਯੁਕਤ ਪੁਰਖਾਂ[੭] ਦੀ ਸੇਵਾ ਦੀਆਂ ਸ਼ਰਤਾਂ ਦਾ ਵਿਨਿਯਮਨ ਕਰ ਸਕੇਗਾ।

(੩) ਖੰਡ (੨) ਦੇ ਅਧੀਨ ਜਦ ਤੱਕ ਰਾਜ ਦਾ ਵਿਧਾਨ-ਮੰਡਲ ਉਪਬੰਧ ਨਹੀਂ ਕਰਦਾ ਤਦ ਤੱਕ ਰਾਜਪਾਲ ਵਿਧਾਨ-ਸਭਾ ਦੇ ਅਧਿਅਖ ਨਾਲ ਜਾਂ ਵਿਧਾਨ-ਪਰਿਸ਼ਦ ਦੇ ਸਭਾਪਤੀ ਨਾਲ, ਜਿਹੀ ਕਿ ਸੂਰਤ ਹੋਵੇ[੨੯], ਸਲਾਹ-ਮਸ਼ਵਰਾ[੩੧] ਕਰਕੇ ਸਭਾ ਜਾਂ ਪਰਿਸ਼ਦ ਦੇ ਸਕੱਤਰੀ ਅਮਲੇ ਵਿਚ ਭਰਤੀ ਦੇ, ਅਤੇ ਨਿਯੁਕਤ ਪੁਰਖਾਂ ਦੀ ਸੇਵਾ ਦੀਆਂ ਸ਼ਰਤਾਂ ਦੇ ਵਿਨਿਯਮਨ ਲਈ ਨਿਯਮਾਂ ਨੂੰ ਬਣਾ ਸਕੇਗਾ ਅਤੇ ਇਸ ਤਰ੍ਹਾਂ ਬਣੇ ਕੋਈ ਨਿਯਮ ਉਕਤ ਖੰਡ ਦੇ ਅਧੀਨ ਬਣੇ ਕਿਸੇ ਕਨੂੰਨ ਦੇ ਉਪਬੰਧਾਂ ਦੇ ਅਧੀਨ ਰਹਿ ਕੇ ਹੀ ਪਰਭਾਵੀ ਹੋਣਗੇ।

## ਕਾਰਜ-ਸੰਚਾਲਨ

ਮੈਂਬਰਾਂ ਵੱਲੋਂ ਸੌਂਹ ਜਾਂ ਪਰਤੱਗਿਆ.

੧੮੮. ਰਾਜ ਦੀ ਵਿਧਾਨ-ਸਭਾ ਜਾਂ ਵਿਧਾਨ-ਪਰਿਸ਼ਦ ਦਾ ਹਰੇਕ ਮੈਂਬਰ, ਆਪਣੀ ਥਾਂ ਸਭਾਲਣ ਤੋਂ ਪਹਿਲਾਂ, ਰਾਜਪਾਲ ਦੇ ਜਾਂ ਉਸ

ਰਾਹੀਂ ਉਸ ਲਈ ਨਿਯੁਕਤ ਪੁਰਖ[2] ਦੇ ਅੱਗੇ ਤੀਜੀ ਅਨੁਸੂਚੀ ਵਿੱਚ ਇਸ ਪਰਯੋਜਨ ਲਈ ਦਿੱਤੇ ਹੋਏ ਫ਼ਾਰਮ ਦੇ ਅਨੁਸਾਰ ਸੌਂਹ ਖਾਵੇਗਾ ਜਾਂ ਪਰਤਗਿਆ ਕਰੇਗਾ ਅਤੇ ਉਸ ਤੇ ਦਸਖਤ ਕਰਗਾ।

ਸਦਨਾਂ ਵਿੱਚ ਵੋਟ ਦੇਣ, ਖਾਲੀ ਥਾਵਾਂ ਦੇ ਹੁੰਦਿਆਂ ਵੀ ਸਦਨਾਂ ਦੀ ਕੰਮ ਕਰਨ ਦੀ ਸ਼ਕਤੀ ਅਤੇ ਗਣਪੂਰਤੀ.

੧੯੯. (੧) ਇਸ ਸੰਵਿਧਾਨ ਵਿਚ ਹੋਰਵੇਂ ਉਪਬੰਧਤ ਹਾਲਤ ਨੂੰ ਛੱਡ ਕੇ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ ਦੀ ਕਿਸੇ ਬੈਠਕ ਵਿੱਚ ਸਭ ਸਵਾਲਾਂ ਦਾ ਨਿਸ਼ਚਨ ਅਧਿਅਖ ਜਾਂ ਸਭਾਪਤੀ ਜਾਂ ਉਸ ਦੇ ਰੂਪ ਵਿੱਚ ਕੰਮ ਕਰਨ ਵਾਲੇ ਪੁਰਖ ਨੂੰ ਛੱਡਕੇ, ਹਾਜ਼ਰ ਅਤੇ ਵੋਟ[24] ਦੇਣ ਵਾਲੇ ਹੋਰ ਮੈਂਬਰਾਂ ਦੀ ਬਹੁਸੰਮਤੀ ਨਾਲ ਕੀਤਾ ਜਾਵਗਾ।

ਅਧਿਅਖ ਜਾਂ ਸਭਾਪਤੀ ਜਾਂ ਉਸ ਦੇ ਰੂਪ ਵਿੱਚ ਕੰਮ ਕਰਨ ਵਾਲਾ ਪੁਰਖ ਪਹਿਲਾਂ ਤਾਂ ਵੋਟ ਨਹੀਂ ਦੇਵੇਗਾ, ਪਰ ਵੋਟਾਂ ਦੇ ਬਰਾਬਰ ਹੋਣ ਦੀ ਹਾਲਤ ਵਿਚ ਉਸ ਦਾ ਨਿਰਣਾਇਕ ਵੋਟ ਹੋਵੇਗਾ ਅਤੇ ਉਹ ਉਸਦੀ ਵਰਤੋਂ[1] ਕਰੇਗਾ।

(੨) ਮੈਂਬਰੀ ਵਿੱਚ ਕੋਈ ਖਾਲੀ ਥਾਂ[32] ਹੋਣ ਤੇ ਵੀ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ ਨੂੰ ਕੰਮ ਕਰਨ ਦੀ ਸ਼ਕਤੀ ਹੋਵੇਗੀ, ਅਤੇ ਜੇ ਮਗਰੋਂ ਇਹ ਪਤਾ ਚੱਲੇ ਕਿ ਕੋਈ ਪੁਰਖ ਜਿਸ ਨੂੰ ਅਜਿਹਾ ਕਰਨ ਦਾ ਹੱਕ ਨਹੀਂ ਸੀ, ਕਾਰਵਾਈਆਂ ਵਿੱਚ ਹਾਜ਼ਰ ਰਿਹਾ, ਉਸ ਨੇ ਵੋਟ ਦਿਤੀ ਜਾਂ ਹੋਰ ਤਰ੍ਹਾਂ ਹਿੱਸਾ ਲਿਆ, ਤਾਂ ਵੀ ਰਾਜ ਦੇ ਵਿਧਾਨ-ਮੰਡਲ ਵਿੱਚ ਕਾਰਵਾਈ ਮੰਨ ਹੋਵੇਗੀ।

(੩) ਜਦ ਤੱਕ ਰਾਜ ਦਾ ਵਿਧਾਨ-ਮੰਡਲ ਕਨੂੰਨ[3] ਰਾਹੀਂ ਹੋਰਵੇਂ ਉਪਬੰਧਤ ਨਾ ਕਰੇ ਤਦ ਤੱਕ ਰਾਜ ਦੇ ਵਿਧਾਨ-ਮੰਡਲ ਦੇ ਹਰੇਕ ਸਦਨ ਦੀ ਇਕੱਤਰਤਾ ਦੇ ਗਠਨ ਲਈ ਗਣਪੂਰਤੀ ਦਸ ਮੈਂਬਰਾਂ ਜਾਂ ਸਦਨ ਦੇ ਕੁਲ ਮੈਂਬਰਾਂ ਦੀ ਕੁਲ ਗਿਣਤੀ ਦਾ ਦਸਵਾਂ ਹਿੱਸਾ ਇਨ੍ਹਾਂ ਵਿੱਚੋਂ ਜੋ ਵੀ ਵੱਧ ਹੋਵੇ, ਹੋਵੇਗੀ।

## ਭਾਗ—੬ ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੧੮੯-੧੯੦

(੪) ਜੇ ਰਾਜ ਦੀ ਵਿਧਾਨ-ਸਭਾ ਜਾਂ ਵਿਧਾਨ-ਪਰਿਸ਼ਦ ਦੀ ਇਕੱਤਰਤਾ ਵਿੱਚ ਕਿਸੇ ਸਮੇਂ ਗਣਪੂਰਤੀ ਨਾ ਰਹੇ ਤਾਂ ਅਧਿਅਖ ਜਾਂ ਸਭਾਪਤੀ ਜਾਂ ਉਸ ਦੇ ਰੂਪ ਵਿੱਚ ਕੰਮ ਕਰਨ ਵਾਲੇ ਪੁਰਖ ਦਾ ਕਰਤੱਵ ਹੋਵੇਗਾ ਕਿ ਉਹ ਜਾਂ ਤਾਂ ਸਦਨ ਨੂੰ ਸਥਗਤ ਕਰ ਦੇਵੇ ਜਾਂ ਇਕੱਤਰਤਾ ਨੂੰ ਉਦੋਂ ਤੱਕ ਨਿਲੰਬਤ ਕਰ ਦੇਵੇ ਜਦ ਤੱਕ ਗਣਪੂਰਤੀ ਨਾ ਹੋ ਜਾਵੇ ।

### ਮੈਂਬਰਾਂ ਦੇ ਅਗੁਣ

ਥਾਵਾਂ ਦਾ ਖਾਲੀ ਹੋਣਾ.

੧੯੦. (੧) ਕੋਈ ਪੁਰਖ[7] ਰਾਜ ਦੇ ਵਿਧਾਨ-ਮੰਡਲ ਦੇ ਦੋਹਾਂ ਸਦਨਾਂ ਦਾ ਮੈਂਬਰ[8] ਨਹੀਂ ਹੋਵੇਗਾ ਅਤੇ ਜੋ ਪੁਰਖ ਦੋਹਾਂ ਸਦਨਾਂ ਦਾ ਮੈਂਬਰ ਚੁਣਿਆ ਹੋਇਆ ਹੈ ਉਸ ਦੇ ਇਕ ਜਾਂ ਦੂਜੇ ਸਦਨ ਦੀ ਥਾਂ ਨੂੰ ਖਾਲੀ ਕਰਨ ਲਈ ਉਸ ਰਾਜ ਦਾ ਵਿਧਾਨ-ਮੰਡਲ ਕਨੂੰਨ[3] ਰਾਹੀਂ ਉਪਬੰਧ ਬਣਾਏਗਾ ।

(੨) ਕੋਈ ਪੁਰਖ ਪਹਿਲੀ ਅਨੁਸੂਚੀ ਵਿਚ ਦਰਜ ਦੋ ਜਾਂ ਵੱਧ ਰਾਜਾਂ ਦੇ ਵਿਧਾਨ-ਮੰਡਲਾਂ ਦਾ ਮੈਂਬਰ ਨਹੀਂ ਹੋਵੇਗਾ ਅਤੇ ਜੇ ਕੋਈ ਪੁਰਖ ਦੋ ਜਾਂ ਵੱਧ ਅਜਿਹੇ ਰਾਜਾਂ ਦੇ ਵਿਧਾਨ-ਮੰਡਲਾਂ ਦਾ ਮੈਂਬਰ ਚੁਣ ਲਿਆ ਜਾਵੇ ਤਾਂ ਅਜਿਹੇ ਅਰਸੇ ਦੀ ਸਮਾਪਤੀ ਦੇ ਪਿੱਛੋਂ, ਜੋ ਕਿ ਰਾਸ਼ਟਰ-ਪਤੀ ਰਾਹੀਂ ਬਣਾਏ ਗਏ ਨਿਯਮਾਂ ਵਿੱਚ ਦਰਜ ਹੋਵੇ, ਅਜਿਹੇ ਸਭ ਰਾਜਾਂ ਦੇ ਵਿਧਾਨ-ਮੰਡਲਾਂ ਵਿੱਚ ਅਜਿਹੇ ਪੁਰਖ ਦੀ ਥਾਂ ਖਾਲੀ ਹੋ ਜਾਵੇਗੀ, ਜੇ ਉਸ ਨੇ ਇਕ ਰਾਜ ਤੋਂ ਛੁੱਟ ਹੋਰ ਰਾਜਾਂ ਵਿੱਚ ਦੇ ਵਿਧਾਨ-ਮੰਡਲਾਂ ਦੀ, ਆਪਣੀ ਥਾਂ ਨੂੰ ਪਹਿਲਾਂ ਹੀ ਤਿਆਗ ਨਾ ਦਿੱਤਾ ਹੋਵੇ ।

(੩) ਜੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ ਦਾ ਮੈਂਬਰ —

(ੳ) ਅਨੁਛੇਦ ੧੯੧ ਦੇ ਖੰਡ (੧) ਵਿਚ ਵਰਣਤ ਅਗੁਣਾਂ[2] ਵਿੱਚੋਂ ਕਿਸੇ ਦਾ ਭਾਗੀ ਹੋ ਜਾਂਦਾ ਹੈ ; ਜਾਂ

(ਅ) ਅਧਿਅਖ ਜਾਂ ਸਭਾਪਤੀ, ਜਿਹੀ ਕਿ ਸੂਰਤ ਹੋਵੇ[੨੯], ਨੂੰ ਸੰਬੋਧਤ ਆਪਣੇ ਹਸਤਾਖਰੀ ਲੇਖ ਰਾਹੀਂ ਆਪਣੀ ਥਾਂ ਦਾ ਤਿਆਗ ਕਰ ਦਿੰਦਾ ਹੈ,

ਤਾਂ ਅਜਿਹਾ ਹੋਣ ਤੇ ਉਸਦੀ ਥਾਂ ਖਾਲੀ ਹੋ ਜਾਵੇਗੀ।

(੪) ਜੇ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ ਦਾ ਮੈਂਬਰ ੬੦ ਦਿਨ ਦੇ ਅਰਸੇ ਤੱਕ ਸਦਨ ਦੀ ਅਨੁਗਿਆ ਬਿਨਾਂ ਉਸ ਦੀਆਂ ਸਭ ਇਕੱਤਰਤਾਵਾਂ ਤੋਂ ਗੈਰਹਾਜ਼ਰ ਰਹੇ ਤਾਂ ਸਦਨ ਉਸ ਦੀ ਥਾਂ ਨੂੰ ਖਾਲੀ ਏਲਾਨ ਕਰ ਸਕੇਗਾ :

ਐਪਰ[੬] ਸੱਠ ਦਿਨ ਦੇ ਉਕਤ ਅਰਸੇ ਦੇ ਗਿਣਨ ਵਿੱਚ ਕਿਸੇ ਅਜਿਹੇ ਅਰਸੇ ਨੂੰ ਸੰਮਿਲਤ ਨਹੀਂ ਕੀਤਾ ਜਾਵੇਗਾ ਜਿਸ ਵਿੱਚ ਸਦਨ ਦਾ ਉਠਾਣ[੨੭] ਹੋਇਆ ਜਾਂ ਲਗਾਤਾਰ ਚਾਰ ਤੋਂ ਵੱਧ ਦਿਨਾਂ ਲਈ ਸਥਗਤ ਰਿਹਾ ਹੈ।

ਮੈਂਬਰੀ ਲਈ ਅਗੁਣ.

੧੯੧. (੧) ਕੋਈ ਪੁਰਖ ਕਿਸੇ ਰਾਜ ਦੀ ਵਿਧਾਨ-ਸਭਾ ਜਾਂ ਵਿਧਾਨ-ਪਰਿਸ਼ਦ ਦਾ ਮੈਂਬਰ ਚੁਣਿਆ ਜਾਣ ਲਈ ਅਤੇ ਮੈਂਬਰ ਹੋਣ ਲਈ ਅਗੁਣੀ ਹੋਵੇਗਾ —

(ੳ) ਜੇ ਉਹ ਭਾਰਤ ਸਰਕਾਰ ਦੇ ਜਾਂ ਪਹਿਲੀ ਅਨੁਸੂਚੀ ਵਿੱਚ ਦਰਜ ਕਿਸੇ ਰਾਜ ਦੀ ਸਰਕਾਰ ਦੇ ਅਧੀਨ, ਅਜਿਹੇ ਅਹੁਦੇ[੫] ਨੂੰ ਛੱਡ ਕੇ ਜਿਸ ਨੂੰ ਧਾਰਣ ਕਰਨ ਵਾਲੇ ਦਾ ਅਗੁਣੀ ਨਾ ਹੋਣਾ ਉਸ ਰਾਜ ਦੇ ਵਿਧਾਨ-ਮੰਡਲ ਨੇ ਕਨੂੰਨ[੩] ਰਾਹੀਂ ਏਲਾਨ ਕੀਤਾ ਹੈ, ਕੋਈ ਹੋਰ ਲਾਭ ਦਾ ਅਹੁਦਾ ਧਾਰਣ ਕੀਤੇ ਹੋਏ ਹੈ ;

(ਅ) ਜੇ ਉਹ ਵਿਗੜ-ਚਿੱਤ ਹੈ ਅਤੇ ਸਕਤਵਾਨ[੩੪] ਅਦਾਲਤ[੨੦] ਦਾ ਅਜਿਹਾ ਏਲਾਨ ਮੌਜੂਦ ਹੈ ;

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ ਅਨੁ: ੧੯੧-੧੯੩

(ੲ) ਜੇ ਉਹ ਅਮੁਕਤ ਦਿਵਾਲੀਆ ਹੈ ;

(ਸ) ਜੇ ਉਹ ਭਾਰਤ ਦਾ ਨਾਗਰਕ ਨਹੀਂ ਹੈ ਜਾਂ ਕਿਸੇ ਬਦੇਸ਼ੀ ਰਾਜ ਦੀ ਨਾਗਰਕਤਾ ਨੂੰ ਆਪਣੀ ਮਰਜ਼ੀ ਨਾਲ ਪਰਾਪਤ ਕਰ ਚੁੱਕਿਆ ਹੈ; ਜਾਂ ਕਿਸੇ ਬਦੇਸ਼ੀ ਰਾਜ ਲਈ ਨਿਸ਼ਠਾ ਜਾਂ ਅਨੁਸ਼ਕਤੀ ਨੂੰ ਸਵੀਕਾਰ ਕੀਤੇ ਹੋਏ ਹੈ ;

(ਹ) ਜੇ ਉਹ ਸੰਸਦ ਦੇ ਬਣਾਏ ਕਿਸੇ ਕਨੂੰਨ ਰਾਹੀਂ ਜਾਂ ਅਧੀਨ ਇਸ ਤਰ੍ਹਾਂ ਅਗੁਣੀ ਕਰ ਦਿੱਤਾ ਗਿਆ ਹੈ ।

(੨) ਇਸ ਅਨੁਛੇਦ ਦੇ ਪਰਯੋਜਨਾਂ ਲਈ ਕੋਈ ਪੁਰਖ[੭] ਭਾਰਤ ਸਰਕਾਰ ਦੇ ਜਾਂ ਪਹਿਲੀ ਅਨੁਸੂਚੀ ਵਿੱਚ ਦਰਜ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਲਾਭ ਦਾ ਅਹੁਦਾ[੫] ਧਾਰਣ ਕਰਨ ਵਾਲਾ ਕੇਵਲ ਇਸੇ ਲਈ ਨਹੀਂ ਸਮਝਿਆ ਜਾਵੇਗਾ ਕਿ ਉਹ ਸੰਘ ਦਾ ਜਾਂ ਅਜਿਹੇ ਰਾਜ ਦਾ ਮੰਤਰੀ ਹੈ ।

ਮੈਂਬਰਾਂ ਦੇ ਅਗੁਣਾਂ ਬਾਰੇ ਸਵਾਲਾਂ ਦਾ ਫੈਸਲਾ

੧੯੨. (੧) ਜੇ ਕੋਈ ਸਵਾਲ ਉੱਠਦਾ ਹੈ ਕਿ ਰਾਜ ਦੇ ਵਿਧਾਨ-ਮੰਡਲ ਦਾ ਮੈਂਬਰ[੯] ਅਨੁਛੇਦ ੧੯੧ ਦੇ ਖੰਡ (੧) ਵਿੱਚ ਵਰਣਤ ਅਗੁਣਾਂ ਦਾ ਭਾਗੀ ਹੋ ਗਿਆ ਹੈ ਜਾਂ ਨਹੀਂ ਤਾਂ ਉਹ ਸਵਾਲ ਰਾਜਪਾਲ ਨੂੰ ਫੈਸਲੇ ਲਈ ਸੌਂਪਿਆ ਜਾਵੇਗਾ ਅਤੇ ਉਸ ਦਾ ਫੈਸਲਾ[੧੪] ਅੰਤਮ ਹੋਵੇਗਾ ।

(੨) ਅਜਿਹੇ ਕਿਸੇ ਸਵਾਲ ਤੇ ਫ਼ੈਸਲਾ ਦੇਣ ਤੋਂ ਪਹਿਲਾਂ ਰਾਜਪਾਲ ਚੋਣ-ਕਮਿਸ਼ਨ ਦੀ ਰਾਏ ਲਵੇਗਾ ਅਤੇ ਅਜਿਹੀ ਰਾਏ ਦੇ ਅਨੁਸਾਰ ਕੰਮ ਕਰੇਗਾ ।

ਅਨੁਛੇਦ ੧੮੮ ਦੇ ਅਧੀਨ ਸੌਂਹ ਖਾਣ ਜਾਂ ਪਰਤੱਗਿਆ ਕਰਨ ਤੋਂ ਪਹਿਲੋਂ ਜਾਂ ਗੁਣੀ ਨਾ

**੧੯੩.** ਜੇ ਰਾਜ ਦੀ ਵਿਧਾਨ-ਸਭਾ ਜਾਂ ਵਿਧਾਨ-ਪਰਿਸ਼ਦ ਵਿੱਚ ਕੋਈ ਪੁਰਖ ਮੈਂਬਰ[੩] ਦੇ ਰੂਪ ਵਿੱਚ, ਅਨੁਛੇਦ ੧੮੮ ਦੀਆਂ ਲੋੜਾਂ ਦੀ ਪੂਰਤੀ ਕਰਨ ਤੋਂ ਪਹਿਲਾਂ ਜਾਂ ਇਹ ਜਾਣਦੇ ਹੋਏ ਕਿ ਮੈਂ ਉਸ ਦੀ ਮੈਂਬਰੀ ਲਈ ਗੁਣੀ ਨਹੀਂ ਹਾਂ, ਜਾਂ ਅਗੁਣੀ ਕਰ ਦਿੱਤਾ ਗਿਆ ਹਾਂ, ਜਾਂ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ ਅਨੁ: ੧੯੩-੧੯੪

ਹੁੰਦਿਆ ਜਾਂ ਅਗੁਣੀ ਕੀਤੇ ਜਾਣ ਉੱਤੇ ਬੈਠਣ ਤੇ ਵੋਟ ਦੇਣ ਲਈ ਡੰਨ.

ਸੰਸਦ ਰਾਹੀਂ ਜਾਂ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣਾਏ ਗਏ ਕਿਸੇ ਕਨੂੰਨ[3] ਦੇ ਉਪਬੰਧਾਂ ਨਾਲ ਅਜਿਹਾ ਕਰਨ ਤੋਂ ਪ੍ਰਤਿਸ਼ਿੱਧ ਕਰ ਦਿੱਤਾ ਗਿਆ ਹਾਂ, ਬੈਠਦਾ ਜਾਂ ਵੋਟ[38] ਦਿੰਦਾ ਹੈ, ਤਾਂ ਉਹ ਹਰੇਕ ਦਿਨ ਲਈ, ਜਦ ਕਿ ਉਹ ਇਸ ਤਰ੍ਹਾਂ ਬੈਠਦਾ ਹੈ ਜਾਂ ਵੋਟ ਦਿੰਦਾ ਹੈ, ਪੰਜ ਸੌ ਰੁਪਏ ਦੇ ਡੰਨ[35] ਦਾ ਭਾਗੀ ਹੋਵੇਗਾ ਜੋ ਸੰਘ ਨੂੰ ਦੇਣ ਯੋਗ ਰਿਣ ਦੇ ਰੂਪ ਵਿੱਚ ਵਸੂਲ ਹੋਵੇਗਾ ।

### ਰਾਜ ਦੇ ਵਿਧਾਨ-ਮੰਡਲਾਂ ਤੇ ਉਨ੍ਹਾਂ ਦੇ ਮੈਂਬਰਾਂ ਦੀਆਂ ਸ਼ਕਤੀਆਂ, ਵਿਸ਼ੇਸ਼ ਅਧਿਕਾਰ ਤੇ ਉਨਮੁਕਤੀਆਂ

ਵਿਧਾਨ-ਮੰਡਲਾਂ ਦੇ ਸਦਨਾਂ ਦੀਆਂ ਅਤੇ ਉਨ੍ਹਾਂ ਦੇ ਮੈਂਬਰਾਂ ਤੇ ਸਮਿਤੀਆਂ ਦੀਆਂ ਸ਼ਕਤੀਆਂ, ਵਿਸ਼ੇਸ਼ ਅਧਿਕਾਰ ਆਦਿ.

੧੯੪. (੧) ਇਸ ਸੰਵਿਧਾਨ ਦੇ ਉਪਬੰਧਾਂ ਦੇ ਅਤੇ ਵਿਧਾਨ-ਮੰਡਲ ਦੀ ਪ੍ਰਕਿਰਿਆ ਦੇ ਵਿਨਿਯਮਨ ਕਰਨ ਵਾਲੇ ਨਿਯਮਾਂ ਤੇ ਸਥਾਈ ਆਦੇਸ਼ ਦੇ ਅਧੀਨ ਰਹਿੰਦਿਆਂ ਹਰੇਕ ਰਾਜ ਦੇ ਵਿਧਾਨ-ਮੰਡਲ ਵਿੱਚ ਵਾਕ-ਸੁਤੰਤਰਤਾ ਹੋਵੇਗੀ ।

(੨) ਰਾਜ ਦੇ ਵਿਧਾਨ-ਮੰਡਲ ਵਿਚ ਜਾਂ ਉਸ ਦੀ ਕਿਸੇ ਸਮਿਤੀ ਵਿੱਚ ਆਖੀ ਹਈ ਕਿਸੇ ਗੱਲ ਜਾਂ ਦਿੱਤੇ ਹੋਏ ਕਿਸੇ ਵੋਟ ਦੇ ਵਿਸ਼ੇ ਵਿੱਚ ਵਿਧਾਨ-ਮੰਡਲ ਦੇ ਕਿਸੇ ਮੈਂਬਰ ਦੇ ਵਿਰੁੱਧ ਕਿਸੇ ਅਦਾਲਤ[20] ਵਿੱਚ ਕੋਈ ਕਾਰਵਾਈ ਨਹੀਂ ਚਲ ਸਕੇਗੀ ਤੇ ਨਾ ਕਿਸੇ ਪੁਰਖ[2] ਦੇ ਵਿਰੁੱਧ ਅਜਿਹੇ ਵਿਧਾਨ-ਮੰਡਲ ਦੇ ਕਿਸੇ ਸਦਨ ਦੇ ਪ੍ਰਾਧਿਕਾਰ ਰਾਹੀਂ ਜਾਂ ਅਧੀਨ ਕਿਸੇ ਰਪੋਟ[36], ਪੱਤਰ, ਵੋਟਾਂ ਜਾਂ ਕਾਰਵਾਈਆਂ ਦੇ ਪਰਕਾਸ਼ਨ ਦੇ ਵਿਸ਼ੇ ਵਿੱਚ ਇਸ ਤਰ੍ਹਾਂ ਦੀ ਕੋਈ ਕਾਰਵਾਈ ਚੱਲ ਸਕੇਗੀ ।

(੩) ਹੋਰਨਾਂ ਗੱਲਾਂ ਵਿੱਚ ਰਾਜ ਦੇ ਵਿਧਾਨ-ਮੰਡਲ ਦੇ ਹਰੇਕ ਸਦਨ ਦੀ, ਅਜਿਹੇ ਵਿਧਾਨ-ਮੰਡਲ ਦੇ ਅਤੇ ਹਰੇਕ ਸਦਨ ਦੇ ਮੈਂਬਰਾਂ ਤੇ ਸਮਿਤੀਆਂ ਦੀਆਂ ਸ਼ਕਤੀਆਂ, ਵਿਸ਼ੇ -ਅਧਿਕਾਰ ਅਤੇ ਉਨਮਕਤੀਆਂ ਅਜਿਹੀਆਂ ਹੋਣਗੀਆਂ, ਜਿਹੀਆਂ ਉਹ ਵਿਧਾਨ-ਮੰਡਲ, ਸਮੇਂ ਸਮੇਂ ਤੇ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

## ਅਨੁ: ੧੯੪-੧੯੬

ਕਨੂੰਨ[3] ਰਾਹੀਂ ਪਰਿਭਾਸ਼ਤ ਕਰੇ, ਤੇ ਜਦ ਤੱਕ ਇਸ ਤਰ੍ਹਾਂ ਪਰਿਭਾਸ਼ਤ ਨਹੀਂ ਕੀਤੀਆਂ ਜਾਂਦੀਆਂ ਤਦ ਤੱਕ ਉਹੀ ਹੋਣਗੀਆਂ ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੇ ਇੰਗਲਿਸਤਾਨ ਦੀ ਪਾਰਲੀਮੈਂਟ ਦੇ ਹਾਊਸ ਆਫ਼ ਕਾਮਨਜ਼ ਦੀ ਅਤੇ ਉਸ ਦੇ ਮੈਂਬਰਾਂ[6] ਅਤੇ ਸਮਿਤੀਆਂ ਦੀਆਂ ਹਨ ।

(੪) ਜਿਨ੍ਹਾਂ ਪੁਰਖਾਂ ਨੂੰ ਇਸ ਸੰਵਿਧਾਨ ਦੇ ਆਧਾਰ ਤੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ ਜਾਂ ਉਸ ਦੀ ਕਿਸੇ ਸਮਿਤੀ ਵਿੱਚ ਬੋਲਣ ਦਾ, ਜਾਂ ਹੋਰ ਤਰ੍ਹਾਂ ਉਸ ਦੀ ਕਾਰਵਾਈਆਂ ਵਿੱਚ ਹਿੱਸਾ ਲੈਣ ਦਾ ਅਧਿਕਾਰ ਹੈ ਉਨ੍ਹਾਂ ਦੇ ਸਬੰਧ ਵਿੱਚ ਖੰਡ (੧), (੨) ਤੇ (੩) ਦੇ ਉਪਬੰਧ ਉਸੇ ਤਰ੍ਹਾਂ ਲਾਗੂ ਹੋਣਗੇ ਜਿਸ ਤਰ੍ਹਾਂ ਉਹ ਉਸ ਵਿਧਾਨ-ਮੰਡਲ ਤੇ ਮੈਂਬਰਾਂ ਦੇ ਸਬੰਧ ਵਿੱਚ ਲਾਗੂ ਹਨ ।

ਮੈਂਬਰਾਂ ਦੇ ਵੇਤਨ ਤੇ ਭੱਤੇ.

੧੯੫. ਰਾਜ ਦੀ ਵਿਧਾਨ-ਸਭਾ ਤੇ ਵਿਧਾਨ-ਪਰਿਸ਼ਦ ਦੇ ਮੈਂਬਰਾਂ ਨੂੰ ਅਜਿਹੇ ਵੇਤਨ ਦੇ ਭੱਤਿਆਂ ਦੇ, ਜਿਨ੍ਹਾਂ ਨੂੰ ਉਸ ਰਾਜ ਦਾ ਵਿਧਾਨ-ਮੰਡਲ ਕਨੂੰਨ ਰਾਹੀਂ, ਸਮੇਂ ਸਮੇਂ ਤੇ ਨਿਸ਼ਚਤ ਕਰੇ, ਅਤੇ ਜਦ ਤੱਕ ਉਸ ਬਾਰੇ ਉਪਬੰਧ ਇਸ ਤਰ੍ਹਾਂ ਨਹੀਂ ਬਣਾਇਆ ਜਾਂਦਾ, ਤਦ ਤੱਕ ਅਜਿਹੇ ਵੇਤਨ ਤੇ ਭੱਤਿਆਂ ਦੇ, ਅਜਿਹੀਆਂ ਦਰਾਂ ਨਾਲ ਅਤੇ ਐਸੀਆਂ ਸ਼ਰਤਾਂ ਉਤੇ, ਜਿਹੀਆਂ ਕਿ ਇਸ ਸੰਵਿਧਾਨ ਤੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਉਸ ਰਾਜ ਦੀ ਤਤਸਥਾਨੀ ਪ੍ਰਾਂਤਕ ਵਿਧਾਨ-ਸਭਾ ਦੇ ਮੈਂਬਰਾਂ ਦੇ ਬਾਰੇ ਲਾਗੂ ਸਨ, ਵਸੂਲਣ ਦਾ ਹੱਕ ਹੋਵੇਗਾ ।

### ਵਿਧਾਨ-ਪ੍ਰਕਿਰਿਆ

ਬਿਲਾਂ ਦੇ ਪੁਰਸਥਾਪਨ ਅਤੇ ਪਾਸ ਕਰਨ ਬਾਰੇ ਉਪਬੰਧ.

੧੯੬. (੧) ਧਨ-ਬਿਲਾਂ ਅਤੇ ਹੋਰ ਵਿਤ-ਬਿਲਾਂ ਦੇ ਬਾਰੇ ਅਨੁਛੇਦ ੧੯੮ ਤੇ ੨੦੭ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਕੋਈ ਬਿਲ, ਵਿਧਾਨ-ਪਰਿਸ਼ਦ ਵਾਲੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ ਵਿੱਚ ਆਰੰਭ ਹੋ ਸਕੇਗਾ ।

ਭਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
ਅਨੁ: ੧੬੬-੧੬੭

(੨) ਅਨੁਛੇਦ ੧੯੭ ਤੇ ੧੯੮ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਕੋਈ ਬਿਲ, ਵਿਧਾਨ-ਪਰਿਸ਼ਦ ਵਾਲੇ ਰਾਜ ਦੇ ਵਿਧਾਨ-ਮੰਡਲ ਦੇ ਸਦਨਾਂ ਰਾਹੀਂ ਤਦ ਤੱਕ ਪਾਸ[3] ਹੋਇਆ ਨਹੀਂ ਸਮਝਿਆ ਜਾਵੇਗਾ ਜਦ ਤੱਕ ਕਿ ਜਾਂ ਤਾਂ ਬਿਨਾਂ ਸੋਧ[16] ਦੇ ਜਾਂ ਕੇਵਲ ਅਜਿਹੀਆਂ ਸੋਧਾਂ ਦੇ ਸਹਿਤ, ਜੋ ਦੋਹਾਂ ਸਦਨਾਂ ਰਾਹੀਂ ਸਵੀਕਾਰ ਕਰ ਲਈਆਂ ਗਈਆਂ ਹਨ ਉਹ ਸਵੀਕਾਰ ਨਾ ਕਰ ਲਿਆ ਗਿਆ ਹੋਵੇ ।

(੩) ਕਿਸੇ ਰਾਜ ਦੇ ਵਿਧਾਨ-ਮੰਡਲ ਵਿੱਚ ਲੰਬਤ ਬਿਲ ਉਸ ਦੇ ਸਦਨ ਜਾਂ ਸਦਨਾਂ ਦੇ ਉਠਾਣ ਦੇ ਕਾਰਣ[27] ਬਤੀਤ ਨਹੀਂ ਜਾਵੇਗਾ ।

(੪) ਕਿਸੇ ਰਾਜ ਦੀ ਵਿਧਾਨ-ਪਰਿਸ਼ਦ ਵਿੱਚ ਲੰਬਤ ਬਿਲ, ਜਿਸ ਨੂੰ ਵਿਧਾਨ-ਸਭਾ ਨੇ ਪਾਸ ਨਹੀਂ ਕੀਤਾ ਹੈ, ਵਿਧਾਨ-ਸਭਾ ਦੇ ਵਿਘਟਨ ਤੇ ਬਤੀਤ ਨਹੀਂ ਜਾਵੇਗਾ ।

(੫) ਕੋਈ ਬਿਲ ਜੋ ਕਿਸੇ ਰਾਜ ਦੀ ਵਿਧਾਨ-ਸਭਾ ਵਿੱਚ ਲੰਬਤ ਹੈ, ਜਾਂ ਜੋ ਵਿਧਾਨ-ਸਭਾ ਰਾਹੀਂ ਪਾਸ ਹੋ ਕੇ ਵਿਧਾਨ-ਪਰਿਸ਼ਦ ਵਿੱਚ ਲੰਬਤ ਹੈ, ਵਿਧਾਨ-ਸਭਾ ਦੇ ਵਿਘਟਨ ਤੇ ਬਤੀਤ ਨਹੀਂ ਜਾਵੇਗਾ ।

**ਧਨ-ਬਿਲਾਂ ਤੋਂ ਬਿਨਾਂ ਹੋਰ ਬਿਲਾਂ ਦੇ ਬਾਰੇ ਵਿਧਾਨ-ਪਰਿਸ਼ਦ ਦੀਆਂ ਸ਼ਕਤੀਆਂ ਉਤੇ ਪਾਬੰਦੀ**

੧੯੭. (੧) ਜੇ ਵਿਧਾਨ-ਪਰਿਸ਼ਦ ਵਾਲੇ ਰਾਜ ਦੀ ਵਿਧਾਨ-ਸਭਾ ਰਾਹੀਂ ਕਿਸੇ ਬਿਲ ਦੇ ਪਾਸ ਹੋ ਜਾਣ ਅਤੇ ਵਿਧਾਨ-ਪਰਿਸ਼ਦ ਨੂੰ ਪਹੁੰਚਾਏ ਜਾਣ ਤੋਂ ਪਿੱਛੋਂ—

(ੳ) ਪਰਿਸ਼ਦ ਰਾਹੀਂ ਬਿਲ ਅਸਵੀਕਾਰ ਕਰ ਦਿੱਤਾ ਜਾਂਦਾ ਹੈ; ਜਾਂ

(ਅ) ਪਰਿਸ਼ਦ ਦੇ ਸਾਹਮਣੇ ਬਿਲ ਰੱਖੇ ਜਾਣ ਦੀ ਮਿਤੀ ਤੋਂ ਉਸ ਤੋਂ ਬਿਲ ਪਾਸ ਹੋਏ ਬਿਨਾਂ ਤਿੰਨ ਮਹੀਨੇ ਤੋਂ ਵੱਧ ਸਮਾਂ ਬੀਤ ਜਾਂਦਾ ਹੈ ; ਜਾਂ

(ੲ) ਪਰਿਸ਼ਦ ਰਾਹੀਂ ਬਿਲ ਅਜਿਹੀਆਂ ਸੋਧਾਂ[17] ਸਮੇਤ ਪਾਸ[16]

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ ਅਨੁ: ੧੯੭

ਜਾਂਦਾ ਹੈ ਜਿਨ੍ਹਾਂ ਨਾਲ ਸਭਾ ਸਹਿਮਤ ਨਹੀਂ ਹੁੰਦੀ,

ਤਾਂ ਵਿਧਾਨ-ਸਭਾ ਬਿਲ ਨੂੰ, ਆਪਣੀ ਪ੍ਰਕਿਰਿਆ ਦੇ ਵਿਨਿਯਮਨ ਕਰਨ ਵਾਲੇ ਨਿਯਮਾਂ ਦੇ ਅਧੀਨ ਰਹਿ ਕੇ, ਉਸੇ ਜਾਂ ਕਿਸੇ ਅੱਗੇ ਆਉਣ ਵਾਲੇ ਇਜਲਾਸ[੨੭] ਵਿੱਚ ਅਜਿਹੀਆਂ ਕੁਝ ਸੋਧਾਂ ਸਮੇਤ ਜਾਂ ਬਿਨਾਂ, ਜੋ ਕੋਈ ਹੋਣ, ਜੋ ਵਿਧਾਨ-ਪਰਿਸ਼ਦ ਨੇ ਕੀਤੀਆਂ ਹਨ, ਸੁਝਾਈਆਂ ਹਨ, ਜਾਂ ਸਵੀਕਾਰ ਕੀਤੀਆਂ ਹਨ, ਮੁੜ ਪਾਸ ਕਰ ਸਕੇਗੀ ਅਤੇ ਤਦ ਇਸ ਤਰ੍ਹਾਂ ਪਾਸ ਹੋਏ ਬਿਲ ਨੂੰ ਵਿਧਾਨ-ਪਰਿਸ਼ਦ ਨੂੰ ਪਹੁੰਚਾ ਸਕੇਗੀ।

(੨) ਜੇ ਵਿਧਾਨ-ਸਭਾ ਰਾਹੀਂ ਬਿਲ ਦੇ ਇਸ ਤਰ੍ਹਾਂ ਮੁੜ ਪਾਸ ਹੋ ਜਾਣ ਅਤੇ ਵਿਧਾਨ-ਪਰਿਸ਼ਦ ਨੂੰ ਪਹੁੰਚਾਏ ਜਾਣ ਤੋਂ ਪਿੱਛੋਂ—

(ੳ) ਪਰਿਸ਼ਦ ਰਾਹੀਂ ਬਿਲ ਅਸਵੀਕਾਰ ਕਰ ਦਿੱਤਾ ਜਾਂਦਾ ਹੈ; ਜਾਂ

(ਅ) ਪਰਿਸ਼ਦ ਦੇ ਸਾਹਮਣੇ ਬਿਲ ਰੱਖੇ ਜਾਣ ਦੀ ਮਿਤੀ ਤੋਂ, ਉਸ ਤੋਂ ਬਿਲ ਪਾਸ[੧] ਹੋਏ ਬਿਨਾਂ ਇਕ ਮਹੀਨੇ ਤੋਂ ਵਧ ਸਮਾਂ ਬੀਤ ਜਾਂਦਾ ਹੈ; ਜਾਂ

(ੲ) ਪਰਿਸ਼ਦ ਰਾਹੀਂ ਬਿਲ ਅਜਿਹੀਆਂ ਸੋਧਾਂ ਸਮੇਤ ਪਾਸ ਹੁੰਦਾ ਹੈ ਜਿਨ੍ਹਾਂ ਨੂੰ ਸਭਾ ਸਵੀਕਾਰ ਨਹੀਂ ਕਰਦੀ, ਤਾਂ ਬਿਲ ਰਾਜ ਦੇ ਵਿਧਾਨ-ਮੰਡਲ ਦੇ ਸਦਨਾਂ ਰਾਹੀਂ ਉਸ ਰੂਪ ਵਿੱਚ ਪਾਸ[੧੬] ਹੋਇਆ ਸਮਝਿਆ ਜਾਵਗਾ ਜਿਸ ਵਿੱਚ ਕਿ ਉਹ ਵਿਧਾਨ-ਸਭਾ ਰਾਹੀਂ ਅਜਿਹੀਆਂ ਸੋਧਾਂ[੧੭] ਸਮੇਤ ਜੇ ਕੋਈ ਹੋਣ, ਜੋ ਕਿ ਵਿਧਾਨ-ਪਰਿਸ਼ਦ ਰਾਹੀਂ ਕੀਤੀਆਂ ਜਾਂ ਸੁਝਾਈਆਂ ਗਈਆਂ ਹੋਣ ਅਤੇ ਵਿਧਾਨ-ਸਭਾ ਨੇ ਸਵੀਕਾਰ ਕਰ ਲਈਆਂ ਹੋਣ, ਦੂਜੀ ਵਾਰ ਪਾਸ ਕੀਤਾ ਗਿਆ ਸੀ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੧੯੭-੧੯੮

(੩) ਇਸ ਅਨੁਛੇਦ ਦੀ ਕਈ ਗੱਲ ਕਿਸੇ ਧਨ-ਬਿਲ ਤੇ ਲਾਗੂ ਨਹੀਂ ਹੋਵੇਗੀ ।

ਧਨ-ਬਿਲਾਂ ਬਾਰੇ ਵਿਸ਼ੇਸ਼ ਪ੍ਰਕਿਰਿਆ.

੧੯੮. (੧) ਵਿਧਾਨ-ਪਰਿਸ਼ਦ ਵਿੱਚ ਧਨ-ਬਿਲ ਪੁਰਸਥਾਪਤ ਨਹੀਂ ਕੀਤਾ ਜਾਵੇਗਾ ।

(੨) ਵਿਧਾਨ-ਪਰਿਸ਼ਦ ਵਾਲੇ ਰਾਜ ਦੀ ਵਿਧਾਨ-ਸਭਾ ਤੋਂ ਪਾਸ ਹੋ ਜਾਣ ਤੋਂ ਪਿੱਛੋਂ ਧਨ-ਬਿਲ ਵਿਧਾਨ-ਪਰਿਸ਼ਦ ਨੂੰ, ਉਸ ਦੀਆਂ ਸਫ਼ਾਰਸ਼ਾਂ ਲਈ ਨਹੀਂ ਪਹੁੰਚਾਇਆ ਜਾਵੇਗਾ ਅਤੇ ਵਿਧਾਨ-ਪਰਿਸ਼ਦ ਬਿਲ ਦੀ ਪਰਾਪਤੀ ਦੀ ਮਿਤੀ ਤੋਂ ਚੌਦਾਂ ਦਿਨਾਂ ਦੇ ਅਰਸੇ ਦੇ ਅੰਦਰ ਬਿਲ ਨੂੰ ਆਪਣੀਆਂ ਸਫ਼ਾਰਸ਼ਾਂ ਸਹਿਤ ਵਿਧਾਨ-ਸਭਾ ਨੂੰ ਪਰਤਾ ਦੇਵੇਗੀ ਅਤੇ ਅਜਿਹਾ ਹੋਣ ਉੱਤੇ ਵਿਧਾਨ-ਸਭਾ ਵਿਧਾਨ-ਪਰਿਸ਼ਦ ਦੀਆਂ ਸਫ਼ਾਰਸ਼ਾਂ ਵਿੱਚੋਂ ਸਭ ਨੂੰ, ਜਾਂ ਕਿਸੇ ਨੂੰ ਸਵੀਕਾਰ ਜਾਂ ਅਸਵੀਕਾਰ ਕਰ ਸਕੇਗੀ ।

(੩) ਜੇ ਵਿਧਾਨ-ਪਰਿਸ਼ਦ ਦੀਆਂ ਸਫ਼ਾਰਸ਼ਾਂ ਵਿੱਚੋਂ ਕਿਸੇ ਨੂੰ ਵਿਧਾਨ-ਸਭਾ ਸਵੀਕਾਰ ਕਰ ਲੈਂਦੀ ਹੈ ਤਾਂ ਧਨ-ਬਿਲ ਵਿਧਾਨ-ਪਰਿਸ਼ਦ ਰਾਹੀਂ ਸਫ਼ਾਰਸ਼ ਕੀਤੀਆਂ ਗਈਆਂ ਅਤੇ ਵਿਧਾਨ-ਸਭਾ ਰਾਹੀਂ ਸਵੀਕਾਰ ਕੀਤੀਆਂ ਗਈਆਂ ਸੋਧਾਂ[੧੭] ਸਮੇਤ ਦੋਹਾਂ ਸਦਨਾਂ ਰਾਹੀਂ ਪਾਸ[੧੬] ਹੋਇਆ ਸਮਝਿਆ ਜਾਵਗਾ ।

(੪) ਜੇ ਵਿਧਾਨ-ਪਰਿਸ਼ਦ ਦੀਆਂ ਸਫ਼ਾਰਸ਼ਾਂ ਵਿੱਚੋਂ ਕਿਸੇ ਨੂੰ ਵੀ ਵਿਧਾਨ-ਸਭਾ ਸਵੀਕਾਰ ਨਹੀਂ ਕਰਦੀ ਹੈ ਤਾਂ ਧਨ-ਬਿਲ, ਵਿਧਾਨ-ਪਰਿਸ਼ਦ ਰਾਹੀਂ ਸਫ਼ਾਰਸ਼ ਕੀਤੀ ਗਈ ਕਿਸੇ ਸੋਧ ਦੇ ਬਿਨਾਂ, ਉਸ ਰੂਪ ਵਿੱਚ ਦੋਹਾਂ ਸਦਨਾਂ ਰਾਹੀਂ ਪਾਸ ਹੋਇਆ ਸਮਝਿਆ ਜਾਵੇਗਾ ਜਿਸ ਵਿਚ ਕਿ ਉਹ ਵਿਧਾਨ-ਸਭਾ ਰਾਹੀਂ ਪਾਸ ਕੀਤਾ ਗਿਆ ਸੀ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ ਅਨੁ: ੧੯੮-੧੯੯

(੫) ਜੇ ਵਿਧਾਨ-ਸਭਾ ਰਾਹੀਂ ਪਾਸ[੧੬] ਹੋਇਆ ਅਤੇ ਵਿਧਾਨ-ਪਰਿਸ਼ਦ ਨੂੰ ਉਸ ਦੀਆਂ ਸਫ਼ਾਰਸ਼ਾਂ ਲਈ ਪਹੁੰਚਾਇਆ ਗਿਆ ਧਨ-ਬਿਲ ਉਕਤ ਚੌਦਾਂ ਦਿਨਾਂ ਦੇ ਅਰਸੇ ਅੰਦਰ ਵਿਧਾਨ-ਸਭਾ ਨੂੰ ਪਰਤਾਇਆ ਨਹੀਂ ਜਾਂਦਾ ਤਾਂ ਉਕਤ ਅਰਸੇ ਦੀ ਸਮਾਪਤੀ ਤੇ ਉਹ ਦੋਹਾਂ ਸਦਨਾਂ ਰਾਹੀਂ ਉਸ ਰੂਪ ਵਿੱਚ ਪਾਸ ਹੋਇਆ ਸਮਝਿਆ ਜਾਵੇਗਾ ਜਿਸ ਵਿੱਚ ਵਿਧਾਨ-ਸਭਾ ਨੇ ਉਸ ਨੂੰ ਪਾਸ ਕੀਤਾ ਸੀ।

ਧਨ-ਬਿਲਾਂ ਦੀ ਪਰਿਭਾਸ਼ਾ.

੧੯੯. (੧) ਇਸ ਅਧਿਆਏ ਦੇ ਪਰਯੋਜਨਾਂ ਲਈ ਕੋਈ ਬਿਲ ਧਨ-ਬਿਲ ਸਮਝਿਆ ਜਾਵੇਗਾ ਜੇ ਉਸ ਵਿੱਚ ਹੇਠ ਲਿਖੇ ਵਿਸ਼ਿਆਂ ਵਿੱਚੋਂ ਸਭ ਜਾਂ ਕਿਸੇ ਨਾਲ ਸਬੰਧ ਰੱਖਣ ਵਾਲੇ ਉਪਬੰਧ ਹੀ ਹਨ, ਅਰਥਾਤ—

(ੳ) ਕਿਸੇ ਕਰ ਦਾ ਲਾਉਣਾ, ਅੰਤ ਕਰਨਾ, ਛੋਟ[੧੨] ਕਰਨਾ, ਬਦਲਣਾ ਜਾਂ ਵਿਨਿਯਮਨ ;

(ਅ) ਰਾਜ ਰਾਹੀਂ ਧਨ ਉਧਾਰ ਲੈਣ ਦਾ, ਜਾਂ ਕੋਈ ਗਰੰਟੀ[੩੭] ਦੇਣ ਦਾ, ਜਾਂ ਰਾਜ ਰਾਹੀਂ ਲਏ ਗਏ ਜਾਂ ਲਏ ਜਾਣ ਵਾਲੇ ਕਿਸੇ ਮਾਲੀ ਆਭਾਰਾਂ ਨਾਲ ਸਬੰਧਤ ਕਨੂੰਨ ਦੀ ਸੋਧ[੧੭] ਕਰਨ ਦਾ, ਵਿਨਿਯਮਨ ;

(ੲ) ਰਾਜ ਦੀ ਸੰਚਤ ਨਿਧੀ ਜਾਂ ਅਚੇਤ-ਖਰਚ-ਨਿਧੀ[੩੮] ਦੀ ਅਭਿਰੱਖਿਆ, ਅਜਿਹੀ ਕਿਸੇ ਨਿਧੀ ਵਿੱਚ ਧਨ ਪਾਉਣਾ ਜਾਂ ਉਸ ਵਿੱਚੋਂ ਧਨ ਕੱਢਣਾ ;

(ਸ) ਰਾਜ ਦੀ ਸੰਚਤ ਨਿਧੀ ਵਿੱਚੋਂ ਧਨ ਦਾ ਨਿਮਿੱਤੀਕਰਨ[੩੯];

(ਹ) ਕਿਸੇ ਖਰਚ ਨੂੰ ਰਾਜ ਦੀ ਸੰਚਤ ਨਿਧੀ ਉੱਤੇ ਪਾਇਆ ਹੋਇਆ ਖਰਚ ਐਲਾਨ ਕਰਨਾ ਜਾਂ ਅਜਿਹੇ ਕਿਸੇ ਖਰਚ ਦੀ ਰਕਮ[੪੦] ਨੂੰ ਵਧਾਉਣਾ ;

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੧੯੯

(ਕ) ਰਾਜ ਦੀ ਸੰਚਤ ਨਿਧੀ ਦੇ ਜਾਂ ਰਾਜ ਦੇ ਲੋਕ-ਲੇਖੇ ਵਿੱਚ ਧਨ ਪਰਾਪਤ ਕਰਨਾ, ਜਾਂ ਅਜਿਹੀ ਧਨ ਦੀ ਅਭਿਰੱਖਿਆ ਜਾਂ ਨਿਕਾਸੀ ਕਰਨਾ ; ਜਾਂ

(ਖ) ਉਪਖੰਡ (ੳ) ਤੋਂ (ਕ) ਤੱਕ ਦਰਜ ਵਿਸ਼ਿਆਂ ਵਿੱਚੋਂ ਕਿਸੇ ਦਾ ਅਨੁਸ਼ੰਗਕ ਕੋਈ ਵਿਸ਼ਾ ।

(੨) ਕੋਈ ਬਿਲ ਕੇਵਲ ਇਸ ਕਾਰਣ ਤੋਂ ਧਨ-ਬਿਲ ਨਹੀਂ ਸਮਝਿਆ ਜਾਵੇਗਾ ਕਿ ਉਹ ਜੁਰਮਾਨਿਆਂ ਜਾਂ ਹੋਰ ਅਰਥ-ਡੰਨਾਂ[੩੫] ਦੇ ਲਾਉਣ ਦਾ, ਜਾਂ ਲਸੰਸਾਂ ਲਈ ਫ਼ੀਸਾਂ ਦੀ, ਜਾਂ ਕੀਤੀਆਂ ਹੋਈਆਂ ਸੇਵਾਵਾਂ ਲਈ ਫ਼ੀਸਾਂ ਦੀ ਮੰਗ ਕਰਨ ਦਾ ਜਾਂ ਦੇਣ ਦਾ, ਉਪਬੰਧ ਕਰਦਾ ਹੈ, ਜਾਂ ਇਸ ਕਾਰਣ ਤੋਂ ਕਿ ਉਹ ਕਿਸੇ ਸਥਾਨਕ ਪ੍ਰਧਿਕਾਰੀ ਜਾਂ ਨਿਕਾਇਆਂ ਰਾਹੀਂ ਸਥਾਨਕ ਪਰਯੋਜਨਾਂ ਲਈ ਕਿਸੇ ਕਰ ਦੇ ਲਾਉਣ, ਅੰਤ ਕਰਨ, ਛੋਟ[੧੨] ਕਰਨ, ਬਦਲਣ ਜਾਂ ਵਿਨਿਯਮਨ ਕਰਨ ਦਾ ਉਪਬੰਧ ਕਰਦਾ ਹੈ ।

(੩) ਜੇ ਇਹ ਸਵਾਲ ਉਠਦਾ ਹੈ ਕਿ ਵਿਧਾਨ-ਪਰਿਸ਼ਦ ਵਾਲੇ ਕਿਸੇ ਰਾਜ ਦੇ ਵਿਧਾਨ-ਮੰਡਲ ਵਿੱਚ ਪੁਰਸਥਾਪਤ ਕੋਈ ਬਿਲ ਧਨ-ਬਿਲ ਹੈ ਜਾਂ ਨਹੀਂ ਤਾਂ ਉਸ ਉਤੇ ਉਸ ਰਾਜ ਦੀ ਵਿਧਾਨ-ਸਭਾ ਦੇ ਅਧਿਅਖ ਦਾ ਫੈਸਲਾ[੧੪] ਅੰਤਮ ਹੋਵੇਗਾ ।

(੪) ਅਨੁਛੇਦ ੧੯੮ ਦੇ ਅਧੀਨ ਜਦ ਧਨ-ਬਿਲ ਵਿਧਾਨ-ਪਰਿਸ਼ਦ ਨੂੰ ਭੇਜਿਆ ਜਾਂਦਾ ਹੈ ਅਤੇ ਜਦ ਉਹ ਅਨੁਛੇਦ ੨੦੦ ਦੇ ਅਧੀਨ ਅਨੁਮਤੀ ਲਈ ਰਾਜ ਦੇ ਰਾਜਪਾਲ ਦੇ ਪੇਸ਼ ਕੀਤਾ ਜਾਂਦਾ ਹੈ ਤਾਂ ਹਰੇਕ ਧਨ-ਬਿਲ ਤੇ ਵਿਧਾਨ-ਸਭਾ ਦੇ ਅਧਿਅਖ ਦੇ ਹਸਤਾਖ਼ਰ ਸਮੇਤ ਇਹ ਪਰਮਾਣ ਅੰਕਤ ਰਹੇਗਾ ਕਿ ਉਹ ਧਨ-ਬਿਲ ਹੈ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੨੦੦

ਬਿਲ[੧] ਤੇ ਅਨੁਮਤੀ

੨੦੦. ਜਦ ਰਾਜ ਦੀ ਵਿਧਾਨ-ਸਭਾ ਰਾਹੀਂ, ਜਾਂ ਵਿਧਾਨ-ਪਰਿਸ਼ਦ ਵਾਲੇ ਰਾਜ ਵਿੱਚ ਵਿਧਾਨ-ਮੰਡਲ ਦੇ ਦੋਹਾਂ ਸਦਨਾਂ ਰਾਹੀਂ ਕੋਈ ਬਿਲ ਪਾਸ[੧੬] ਕਰ ਦਿੱਤਾ ਗਿਆ ਹੋਵੇ ਤਾਂ ਉਹ ਰਾਜਪਾਲ ਦੇ ਸਾਹਮਣੇ ਪੇਸ਼ ਕੀਤਾ ਜਾਵੇਗਾ ਅਤੇ ਰਾਜਪਾਲ ਇਹ ਐਲਾਨ ਕਰੇਗਾ ਕਿ ਉਹ ਬਿਲ ਤੇ ਜਾਂ ਤਾਂ ਅਨੁਮਤੀ ਦਿੰਦਾ ਹੈ ਜਾਂ ਅਨੁਮਤੀ ਰੋਕ ਲੈਂਦਾ ਹੈ ਜਾਂ ਬਿਲ ਨੂੰ ਰਾਸ਼ਟਰਪਤੀ ਦੇ ਵਿਚਾਰ ਲਈ ਰਾਖਵਾਂ ਕਰ ਲੈਂਦਾ ਹੈ :

ਐਪਰ[੬] ਰਾਜਪਾਲ ਅਨੁਮਤੀ ਲਈ ਆਪਣੇ ਸਾਹਮਣੇ ਬਿਲ ਰੱਖੇ ਜਾਣ ਤੋਂ ਪਿੱਛੋਂ ਛੇਤੀ ਤੋਂ ਛੇਤੀ ਉਸ ਬਿਲ ਨੂੰ, ਜੇ ਉਹ ਧਨ-ਬਿਲ ਨਹੀਂ ਹੈ ਤਾਂ ਸਦਨ ਜਾਂ ਸਦਨਾਂ ਨੂੰ ਅਜਿਹੇ ਸੰਦੇਸ਼ ਦੇ ਨਾਲ ਪਰਤਾ ਸਕੇਗਾ ਕਿ ਸਦਨ ਜਾਂ ਦੋਵੇਂ ਸਦਨ ਬਿਲ ਤੇ ਜਾਂ ਉਸਦੇ ਕਿਸੇ ਵਿਸ਼ੇਸ਼ਤ ਉਪਬੰਧਾਂ ਉਤੇ ਮੁੜ ਵਿਚਾਰ ਕਰਨ ਅਤੇ ਵਿਸ਼ੇਸ਼ ਕਰਕੇ ਕੁਝ ਅਜਿਹੀਆਂ ਸੋਧਾਂ[੧੭] ਦੇ ਪੁਰਸਥਾਪਨ ਦੀ ਬਾਂਛਨੀਤਾ ਉਤੇ ਵਿਚਾਰ ਕਰਨ, ਜਿਨ੍ਹਾਂ ਦੀ ਉਸ ਨੇ ਆਪਣੇ ਸੰਦੇਸ਼ ਵਿੱਚ ਸਫ਼ਾਰਸ਼ ਕੀਤੀ ਹੋਵੇ ਅਤੇ ਜਦ ਬਿਲ ਇਸ ਤਰ੍ਹਾਂ ਪਰਤਾ ਦਿੱਤਾ ਗਿਆ ਹੋਵੇ ਤਦ ਸਦਨ ਜਾਂ ਦੋਵੇਂ ਸਦਨ ਬਿਲ ਉਤੇ ਉਸ ਅਨੁਸਾਰ ਮੁੜ ਵਿਚਾਰ ਕਰਨਗੇ ਅਤੇ ਜੇ ਬਿਲ ਸਦਨ ਜਾਂ ਸਦਨਾਂ ਰਾਹੀਂ ਸੋਧ ਸਮੇਤ ਜਾਂ ਬਿਨਾਂ ਮੁੜ ਪਾਸ ਹੋ ਜਾਂਦਾ ਹੈ ਅਤੇ ਰਾਜਪਾਲ ਦੇ ਸਾਹਮਣੇ ਅਨੁਮਤੀ ਲਈ ਰੱਖਿਆ ਜਾਂਦਾ ਹੈ ਤਾਂ ਰਾਜਪਾਲ ਉਸ ਉੱਤੇ ਅਨੁਮਤੀ ਨਹੀਂ ਰੋਕੇਗਾ :

ਐਪਰ ਇਹ ਹੋਰ ਵੀ ਕਿ ਜਿਸ ਬਿਲ ਤੋਂ, ਜੇ ਉਹ ਕਨੂੰਨ[੩] ਬਣ ਗਿਆ ਤਾਂ, ਰਾਜਪਾਲ ਦੀ ਰਾਇ ਵਿੱਚ ਉੱਚ ਅਦਾਲਤ[੧੦] ਦੀਆਂ ਸ਼ਕਤੀਆਂ ਦਾ ਅਜਿਹਾ ਅਲਪੀਕਰਣ ਹੋਵੇਗਾ ਕਿ ਉਹ ਥਾਂ, ਜਿਸ ਦੀ ਪੂਰਤੀ ਲਈ ਉਹ ਅਦਾਲਤ ਇਸ ਸੰਵਿਧਾਨ ਰਾਹੀਂ ਬਣਾਈ ਗਈ ਹੈ, ਖਤਰੇ ਵਿੱਚ ਪੈ ਜਾਵੇਗੀ, ਉਸ ਬਿਲ ਉੱਤੇ ਰਾਜਪਾਲ ਅਨੁਮਤੀ ਨਹੀਂ

ਦੇਵੇਗਾ ਪਰ ਉਸ ਨੂੰ ਰਾਸ਼ਟਰਪਤੀ ਦੇ ਵਿਚਾਰ ਲਈ ਰਾਖਵਾਂ ਰੱਖੇਗਾ ।

ਵਿਚਾਰ ਲਈ ਰਾਖਵਾਂ ਕੀਤਾ ਬਿਲ.

੨੦੧. ਰਾਜਪਾਲ ਰਾਹੀਂ ਜਦ ਕਈ ਬਿਲ ਰਾਸ਼ਟਰਪਤੀ ਦੇ ਵਿਚਾਰ ਲਈ ਰਾਖਵਾਂ ਕਰ ਲਿਆ ਜਾਵੇ ਤਦ ਰਾਸ਼ਟਰਪਤੀ ਐਲਾਨ ਕਰੇਗਾ ਕਿ ਉਹ ਬਿਲ ਤੇ ਜਾਂ ਤਾਂ ਅਨੁਮਤੀ ਦਿੰਦਾ ਹੈ ਜਾਂ ਅਨੁਮਤੀ ਰੋਕ ਲੈਂਦਾ:

ਐਪਰ੯ ਜਿੱਥੇ ਬਿਲ ਧਨ-ਬਿਲ ਨਹੀਂ ਹੈ, ਉਥੇ ਰਾਸ਼ਟਰਪਤੀ ਰਾਜਪਾਲ ਨੂੰ ਇਹ ਆਦੇਸ਼ ਦੇ ਸਕੇਗਾ ਕਿ ਉਹ ਬਿਲ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਸਦਨਾਂ ਨੂੰ, ਜਿਹੀ ਕਿ ਸੂਰਤ ਹੋਵੇ੨੯, ਨੂੰ ਅਜਿਹੇ ਸੰਦੇਸ਼ ਸਹਿਤ, ਜਿਹਾ ਕਿ ਅਨੁਛੇਦ ੨੦੦ ਦੇ ਪਹਿਲੇ ਐਪਰਕ ਵਿੱਚ ਜ਼ਿਕਰ ਕੀਤਾ ਗਿਆ ਹੈ, ਪਰਤਾ ਦੇਵੇ, ਅਤੇ ਜਦ ਕੋਈ ਬਿਲ ਇਸ ਤਰ੍ਹਾਂ ਪਰਤਾ ਦਿੱਤਾ ਜਾਵੇ ਤਦ ਅਜਿਹੇ ਸੰਦੇਸ਼ ਦੇ ਮਿਲਣ ਦੀ ਮਿਤੀ ਤੋਂ ਛੇ ਮਹੀਨੇ ਦੇ ਅਰਸੇ ਦੇ ਅੰਦਰ ਸਦਨ ਜਾਂ ਸਦਨਾਂ ਰਾਹੀਂ ਉਸ ਉਤੇ ਉਸ ਅਨੁਸਾਰ ਮੁੜ ਵਿਚਾਰ ਕੀਤੀ ਜਾਵੇਗੀ ਅਤੇ ਜੇ ਉਹ ਸੋਧ੧੭ ਸਮੇਤ ਜਾਂ ਬਿਨਾਂ, ਸਦਨ ਜਾਂ ਸਦਨਾਂ ਰਾਹੀਂ ਮੁੜ ਪਾਸ੧੯ ਹੋ ਜਾਂਦਾ ਹੈ, ਤਾਂ ਰਾਸ਼ਟਰਪਤੀ ਦੇ ਸਾਹਮਣੇ ਉਸ ਦੀ ਵਿਚਾਰ ਲਈ ਮੁੜ ਪੇਸ਼ ਕੀਤਾ ਜਾਵੇਗਾ ।

## ਵਿੱਤੀ ਵਿਸ਼ਿਆਂ ਵਿੱਚ ਪ੍ਰਕਿਰਿਆ

ਵਾਰਸਕ ਵਿੱਤ-ਵਿਵਰਣ.

੨੦੨. (੧) ਹਰੇਕ ਵਿੱਤੀ ਸਾਲ ਦੇ ਬਾਰੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਸਦਨਾਂ ਦੇ ਸਾਹਮਣੇ; ਰਾਜਪਾਲ ਉਸ ਰਾਜ ਦੀ ਉਸ ਸਾਲ ਲਈ ਅਨੁਮਾਨੀਆਂ੪੧ ਆਮਦਨਾਂ ਤੇ ਖਰਚਾਂ੪੨ ਦਾ ਵਿਵਰਣ ਰਖਵਾਏਗਾ ਜਿਸ ਨੂੰ ਇਸ ਸੰਵਿਧਾਨ ਦੇ ਇਸ ਹਿੱਸੇ ਵਿੱਚ "ਵਾਰਸਕ ਵਿੱਤ-ਵਿਵਰਣ" ਦੇ ਨਾਉਂ ਨਾਲ ਹਵਾਲਾ ਦਿੱਤਾ ਗਿਆ ਹੈ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੨੦੨

(੨) ਵਾਰਸਕ ਵਿੱਤ-ਵਿਵਰਣ ਵਿੱਚ ਖਰਚ ਦੇ ਅਨੁਮਾਨ[੪੧] ਵਿੱਚ ਦਿੱਤੇ ਹੋਏ—

(ੳ) ਜੋ ਖਰਚ[੪੨] ਇਸ ਸੰਵਿਧਾਨ ਵਿੱਚ ਰਾਜ ਦੀ ਸੰਚਤ ਨਿਧੀ ਉੱਤੇ ਪਾਏ ਖਰਚ ਦੇ ਰੂਪ ਵਿਚ ਵਰਣਨ ਕੀਤੇ ਗਏ ਹਨ ਉਸ ਦੀ ਪੂਰਤੀ ਲਈ ਲੋੜੀਂਦੀਆਂ ਰਕਮਾਂ[੪੦]; ਅਤੇ

(ਅ) ਰਾਜ ਦੀ ਸੰਚਤ ਨਿਧੀ ਤੋਂ ਕੀਤੇ ਜਾਣ ਵਾਲੇ ਹੋਰ ਪ੍ਰਸਾਥਾਪਤ ਖਰਚ ਦੀ ਪੂਰਤੀ ਲਈ ਲੋੜੀਂਦੀਆਂ ਰਕਮਾਂ,

ਅਡ ਅੱਡ ਦਿਖਾਈਆਂ ਜਾਣਗੀਆਂ, ਅਤੇ ਸਰਕਾਰੀ ਆਮਦਨ-ਲੇਖੇ ਉੱਤੇ ਹੋਣ ਵਾਲੇ ਖਰਚ ਦਾ ਹੋਰ ਖਰਚ ਤੋਂ ਭੇਦ ਕੀਤਾ ਜਾਵੇਗਾ ।

(੩) ਨਿਮਨ-ਲਿਖਤ ਖਰਚ ਹਰੇਕ ਰਾਜ ਦੀ ਸੰਚਤ-ਨਿਧੀ ਤੇ ਪਾਇਆ ਗਿਆ ਖਰਚ ਹੋਵੇਗਾ—

(ੳ) ਰਾਜਪਾਲ ਦੀਆਂ ਉਪਲਭਦੀਆਂ ਤੇ ਭੱਤੇ ਅਤੇ ਉਸ ਦੇ ਅਹੁਦੇ[੫] ਨਾਲ ਸਬੰਧਤ ਹੋਰ ਖਰਚ ;

(ਅ) ਵਿਧਾਨ-ਸਭਾ ਦੇ ਅਧਿਅਖ ਤੇ ਉਪ-ਅਧਿਅਖ ਦੇ, ਅਤੇ ਕਿਸੇ ਰਾਜ ਵਿੱਚ ਵਿਧਾਨ-ਪਰਿਸ਼ਦ ਹੋਣ ਦੀ ਹਾਲਤ ਵਿੱਚ ਵਿਧਾਨ-ਪਰਿਸ਼ਦ ਦੇ ਸਭਾਪਤੀ ਤੇ ਉਪਸਭਾਪਤੀ ਦੇ ਵੇਤਨ ਤੇ ਭੱਤੇ ;

(ੲ) ਅਜਿਹੇ ਰਿਣ-ਭਾਰ ਜਿਨ੍ਹਾਂ ਲਈ ਰਾਜ ਦੇਣਦਾਰ ਹੈ, ਜਿਨ੍ਹਾਂ ਅੰਦਰ ਬਿਆਜ, ਨਿਖੇਪ-ਨਿਧੀ-ਭਾਰ, ਤੇ ਮੋਚਨ-ਭਾਰ, ਉਧਾਰ ਲੈਣ ਤੇ ਰਿਣ-ਸੇਵਾ ਤੇ ਰਿਣ-ਮੋਚਨ ਸਬੰਧੀ ਹੋਰ ਖਰਚ ਵੀ ਹਨ ;

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੨੦੨-੨੦੪

(ਸ) ਕਿਸੇ ਉੱਚਤਮ ਅਦਾਲਤ ਦੇ ਜੱਜਾਂ[੧੧] ਦੇ ਵੇਤਨਾਂ ਤੇ ਭੱਤਿਆਂ ਬਾਰੇ ਖਰਚ[੪੨];

(ਹ) ਕਿਸੇ ਅਦਾਲਤ[੧੦]ਜਾਂ ਮਧਿਅਸਥ-ਕਚਿਹਰੀ[੪੩]ਦੇ ਨਿਰਣੇ, ਡਿਕਰੀ, ਜਾਂ ਪੰਚਾਟ ਦੇ ਭੁਗਤਾਨ ਲਈ ਲੋੜੀਂਦੀਆਂ ਕੋਈ ਰਕਮਾਂ ;

(ਕ) ਇਸ ਸੰਵਿਧਾਨ ਤੋਂ ਜਾਂ ਰਾਜ ਦੇ ਵਿਧਾਨ-ਮੰਡਲ ਤੋਂ ਕਨੂੰਨ[੩] ਰਾਹੀਂ ਇਸ ਤਰ੍ਹਾਂ ਉੱਤੇ ਪਾਇਆ ਏਲਾਨ ਕੀਤਾ ਗਿਆ ਕੋਈ ਹੋਰ ਖਰਚ ।

*ਵਿਧਾਨ-ਮੰਡਲ ਵਿੱਚ ਅਨੁਮਾਨੀ ਰਕਮਾਂ ਦੇ ਬਾਰੇ ਪ੍ਰਕਿਰਿਆ ।*

੨੦੩. (੧) ਰਾਜ ਦੀ ਸੰਚਤ ਨਿਧੀ ਤੇ ਪਾਏ ਖਰਚ ਨਾਲ ਸਬੰਧਤ ਅਨੁਮਾਨੀਆਂ[੪੧] ਰਕਮਾਂ ਵਿਧਾਨ-ਸਭਾ ਵਿੱਚ ਵੋਟ[੨੪] ਦੇਣ ਲਈ ਨਹੀਂ ਰੱਖੀਆਂ ਜਾਣਗੀਆਂ ਪਰ ਇਸ ਖੰਡ ਦੀ ਕਿਸੇ ਗੱਲ ਦਾ ਇਹ ਅਰਥ ਨਹੀਂ ਕੀਤਾ ਜਾਵੇਗਾ ਕਿ ਉਹ ਵਿਧਾਨ-ਮੰਡਲ ਵਿੱਚ ਉਨ੍ਹਾਂ ਅਨੁਮਾਨੀਆਂ ਰਕਮਾਂ ਵਿੱਚੋਂ ਕਿਸੇ ਉੱਤੇ ਚਰਚਾ ਨੂੰ ਰੋਕਦੀ ਹੈ ।

(੨) ਉਕਤ ਅਨੁਮਾਨੀਆਂ ਰਕਮਾਂ[੪੦] ਵਿੱਚੋਂ ਜਿੰਨੀਆਂ ਹੋਰ ਖਰਚ ਨਾਲ ਸਬੰਧਤ ਹਨ ਉਹ ਵਿਧਾਨ-ਸਭਾ ਦੇ ਸਾਹਮਣੇ ਅਨੁਦਾਨ-ਮੰਗ ਦੇ ਰੂਪ ਵਿੱਚ ਰੱਖੀਆਂ ਜਾਣਗੀਆਂ ਅਤੇ ਵਿਧਾਨ-ਸਭਾ ਨੂੰ ਸ਼ਕਤੀ ਹੋਵੇਗੀ ਕਿ ਕਿਸੇ ਮੰਗ ਨੂੰ ਸਵੀਕਾਰ ਜਾਂ ਅਸਵੀਕਾਰ ਕਰੇ ਜਾਂ ਕਿਸੇ ਮੰਗ ਦੀ, ਉਸ ਵਿੱਚ ਦਰਜ ਰਕਮ ਨੂੰ ਘਟਾ ਕੇ ਸਵੀਕਾਰ ਕਰੇ ।

(੩) ਰਾਜਪਾਲ ਦੀ ਸਫ਼ਾਰਸ਼ ਤੋਂ ਬਿਨਾਂ ਕਿਸੇ ਵੀ ਅਨੁਦਾਨ ਦੀ ਮੰਗ ਨਹੀਂ ਕੀਤੀ ਜਾਵੇਗੀ ।

*ਨਿਮਿੱਤੀਕਰਣ ਬਿਲ.*

੨੦੪. (੧) ਵਿਧਾਨ-ਸਭਾ ਰਾਹੀਂ ਅਨੁਛੇਦ ੨੦੩ ਦੇ ਅਧੀਨ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੨੦੪

ਅਨੁਦਾਨ ਕੀਤੇ ਜਾਣ ਪਿੱਛੋਂ ਜਿੰਨੀ ਛੇਤੀ ਹ ਸਕੇ, ਰਾਜ ਦੀ ਸੰਚਤ ਨਿਧੀ ਵਿੱਚੋਂ —

(ੳ) ਸਭਾ ਰਾਹੀਂ ਇਸ ਤਰ੍ਹਾਂ ਕੀਤੇ ਅਨੁਦਾਨਾਂ ਦੀ ; ਅਤੇ

(ਅ) ਰਾਜ ਦੀ ਸੰਚਤ ਨਿਧੀ ਤੇ ਪਾਏ ਹੋਏ ਪਰ ਸਦਨ ਜਾਂ ਸਦਨਾਂ ਦੇ ਸਾਹਮਣੇ ਪਹਿਲਾਂ ਰੱਖੇ ਗਏ ਵਿਵਰਣ ਵਿੱਚ ਦਿੱਤੀ ਹੋਈ ਰਕਮ[੪੦] ਤੋਂ ਕਿਸੇ ਵੀ ਹਾਲਤ ਵਿੱਚ ਅਣਅਧਿਕ ਖਰਚ[੪੨] ਦੀ,

ਪੂਰਤੀ ਲਈ ਲੋੜੀਂਦੇ ਸਭ ਧਨਾਂ ਦੇ ਨਿਮਿੱਤੀਕਰਨ[੩੯] ਲਈ ਬਿਲ ਪੁਰਸਥਾਪਤ ਕੀਤਾ ਜਾਵੇਗਾ ।

(੨) ਇਸ ਤਰ੍ਹਾਂ ਕੀਤੇ ਗਏ ਕਿਸੇ ਅਨੁਦਾਨ ਦੀ ਰਕਮ ਵਿੱਚ ਵਾਧ-ਘਾਟ ਕਰਨ ਜਾਂ ਅਨੁਦਾਨ ਦੇ ਨਿਸ਼ਾਨੇ ਨੂੰ ਬਦਲਣ ਜਾਂ ਰਾਜ ਦੀ ਸੰਚਤ ਨਿਧੀ ਉੱਤੇ ਪਾਏ ਖਰਚੇ ਦੀ ਰਕਮ ਵਿੱਚ ਵਾਧ-ਘਾਟ ਕਰਨ ਦਾ ਪਰਭਾਵ ਰੱਖਣ ਵਾਲੀ ਕੋਈ ਸੋਧ[੧੭] ਅਜਿਹੇ ਕਿਸੇ ਬਿਲ ਤੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਵਿੱਚ ਜਾਂ ਕਿਸੇ ਸਦਨ ਵਿੱਚ ਪ੍ਰਸਥਾਪਤ ਨਹੀਂ ਕੀਤਾ ਜਾਵੇਗਾ ਅਤੇ ਕੋਈ ਸੋਧ ਇਸ ਖੰਡ ਦੇ ਅਧੀਨ ਅਗ੍ਰਹਣ ਯੋਗ ਹੈ ਜਾਂ ਨਹੀਂ ਇਸ ਦੇ ਬਾਰੇ ਪਰਧਾਨਗੀ[੩੦] ਕਰਨ ਵਾਲੇ ਪੁਰਖ[੭] ਦਾ ਫ਼ੈਸਲਾ[੧੪] ਅੰਤਮ ਹਵੇਗਾ ।

(੩) ਅਨੁਛੇਦ ੨੦੫ ਤੇ ੨੦੬ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜ ਦੀ ਸੰਚਤ ਨਿਧੀ ਵਿੱਚੋਂ, ਇਸ ਅਨੁਛੇਦ ਦੇ ਉਪਬੰਧਾਂ ਅਨੁਸਾਰ ਪਾਸ[੧੬] ਹੋਏ ਕਨੂੰਨ[੩] ਰਾਹੀਂ ਕੀਤ ਗਏ ਨਿਮਿੱਤੀਕਰਨ ਦੇ ਅਧਾਨ ਕੱਢਣ ਦੇ ਸਿਵਾਏ ਹੋਰ ਕੋਈ ਧਨ ਕੱਢਿਆ ਨਹੀਂ ਜਾਵੇਗਾ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੨੦੫

ਅਨੁਪੂਰਕ, ਵਧੀਕ ਜਾਂ ਅਧਿਕ ਅਨੁਦਾਨ

੨੦੫. (੧) ਜੇ —

(ੳ) ਅਨੁਛੇਦ ੨੦੪ ਦੇ ਉਪਬੰਧਾਂ ਦੇ ਅਨੁਸਾਰ ਬਣੇ ਕਿਸੇ ਕਨੂੰਨ[3] ਰਾਹੀਂ ਕਿਸੇ ਵਿਸ਼ੇਸ਼ ਸੇਵਾ ਤੇ ਚਲਦੇ ਵਿੱਤੀ ਸਾਲ ਲਈ ਖਰਚ[42] ਕੀਤੇ ਜਾਣ ਲਈ ਪ੍ਰਾਧਿਕਿਰਤ ਕੋਈ ਰਕਮ[40] ਉਸ ਸਾਲ ਦੇ ਪਰਯੋਜਨ ਲਈ ਨਾਕਾਫ਼ੀ ਪਾਈ ਜਾਂਦੀ ਹੈ ਜਾਂ ਉਸ ਸਾਲ ਦੇ ਵਾਰਸਕ ਵਿੱਤ-ਵਿਵਰਣ ਵਿੱਚ ਅਣਪੇਖੀ ਕਿਸੇ ਨਵੀਂ ਸੇਵਾ ਤੇ ਅਨੁਪੂਰਕ ਜਾਂ ਅਧਿਕ ਖਰਚ ਦੀ ਚਲਦੇ ਵਿੱਤੀ ਸਾਲ ਵਿੱਚ ਲੋੜ ਪੈਦਾ ਹੋ ਗਈ ਹੈ ; ਜਾਂ

(ਅ) ਕਿਸੇ ਵਿੱਤੀ ਸਾਲ ਵਿੱਚ ਕਿਸੇ ਸੇਵਾ ਉੱਤੇ ਉਸ ਸੇਵਾ ਅਤੇ ਉਸ ਸਾਲ ਲਈ ਅਨੁਦਾਨ ਕੀਤੀ ਗਈ ਰਕਮ ਨਾਲੋਂ ਵੱਧ ਕੋਈ ਧਨ ਖਰਚ ਹੋ ਗਿਆ ਹੈ,

ਤਾਂ ਰਾਜਪਾਲ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਸਦਨਾਂ ਦੇ ਸਾਹਮਣੇ ਉਸ ਖਰਚ ਦੀ ਅਨੁਮਾਨੀ[41] ਰਕਮ ਨੂੰ ਦਿਖਾਉਣ ਵਾਲਾ ਦੂਜਾ ਵਿਵਰਣ ਰਖਵਾਏਗਾ ਜਾਂ ਰਾਜ ਦੀ ਵਿਧਾਨ-ਸਭਾ ਵਿੱਚ ਅਜਿਹੀ ਅਧਿਕਾਈ ਲਈ, ਜਿਹੀ ਕਿ ਸੂਰਤ ਹੋਵੇ[29], ਮੰਗ ਪੇਸ਼ ਕਰਵਾਏਗਾ ।

(੨) ਅਜਿਹੇ ਕਿਸੇ ਵਿਵਰਣ ਤੇ ਖਰਚ ਜਾਂ ਮੰਗ ਦੇ ਸਬੰਧ ਵਿੱਚ, ਅਤੇ ਰਾਜ ਦੀ ਸੰਚਤ ਨਿਧੀ ਵਿੱਚੋਂ ਅਜਿਹੇ ਖਰਚ ਜਾਂ ਅਜਿਹੀ ਮੰਗ ਨਾਲ ਸੰਬੰਧਤ ਅਨੁਦਾਨ ਦੀ ਪੂਰਤੀ ਲਈ ਧਨਾਂ ਦਾ ਨਿਮਿਤੀਕਰਨ ਪ੍ਰਾਧਕਿਰਤ ਕਰਨ ਲਈ ਬਣਾਏ ਜਾਣ ਵਾਲੇ ਕਿਸੇ ਕਨੂੰਨ ਦੇ ਸਬੰ ਵਿੱਚ ਵੀ ਅਨੁਛੇਦ ੨੦੨, ੨੦੩, ਅਤੇ ੨੦੪ ਦੇ ਉਪਬੰਧ ਅਜਿਹੇ ਹੀ ਪਰਭਾਵੀ ਹੋਣਗੇ, ਜਿਹੇ ਕਿ ਉਹ ਵਾਰਸਕ ਵਿੱਤ-ਵਿਵਰਣ ਅਤੇ ਉਸ ਵਿੱਚ ਵਰਣਨ ਕੀਤੇ ਖਰਚ ਜਾਂ ਅਨੁਦਾਨ ਦੀ ਕਿਸ ਮੰਗ ਅਤੇ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੨੦੫-੨੦੬

ਰਾਜ ਦੀ ਸੰਚਤ ਨਿਧੀ ਵਿਚੋਂ ਅਜਿਹੇ ਕਿਸੇ ਖਰਚ[੪੨] ਜਾਂ ਅਨੁਦਾਨ ਦੀ ਪੂਰਤੀ ਲਈ ਧਨਾਂ ਦਾ ਨਿਮਿੱਤੀਕਰਨ[੩੯] ਪ੍ਰਾਧਿਕਿਰਤ ਕਰਨ ਲਈ ਬਣਾਏ ਜਾਣ ਵਾਲੇ ਕਨੂੰਨ[੩] ਦੇ ਸਬੰਧ ਵਿੱਚ ਪਰਭਾਵੀ ਹਨ ।

ਲੇਖਾ-ਅਨੁਦਾਨ, ਸਾਖ-ਅਨੁਦਾਨ ਤੇ ਅਪਵਾਦ-ਅਨੁਦਾਨ.

੨੦੬. (੧) ਇਸ ਅਧਿਆਏ ਦੇ ਪੂਰਬਗਾਮੀ ਉਪਬੰਧਾਂ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਕਿਸੇ ਰਾਜ ਦੀ ਵਿਧਾਨ-ਸਭਾ ਨੂੰ —

(ੳ) ਕਿਸੇ ਵਿੱਤੀ ਸਾਲ ਦੇ ਭਾਗ ਲਈ ਅਨੁਮਾਨੇ[੪੧] ਖਰਚ ਦੇ ਬਾਰੇ ਕਿਸੇ ਅਨੁਦਾਨ ਨੂੰ, ਉਸ ਅਨੁਦਾਨ ਲਈ ਵੋਟ ਦੇਣ ਹਿਤ ਅਨੁਛੇਦ ੨੦੩ ਵਿੱਚ ਮੁਕੱਰਰ ਪ੍ਰਕਿਰਿਆ ਦੀ ਪੂਰਤੀ ਲੰਬਤ ਰਹਿਣ ਤੱਕ ਅਤੇ ਉਸ ਖਰਚ ਦੇ ਸਬੰਧ ਵਿੱਕ ਅਨੁਛੇਦ ੨੦੪ ਦੇ ਅਨੁਸਾਰ ਕਨੂੰਨ ਦੇ ਪਾਸ[੧੯] ਕਰਨ ਦੇ ਲੰਬਤ ਰਹਿਣ ਤੱਕ, ਪੇਸ਼ਗੀ ਦੇਣ ਦੀ;

(ਅ) ਜਦ ਕਿ ਕਿਸੇ ਸੇਵਾ ਦੀ ਮਹੱਤਤਾ ਜਾਂ ਅਨਿਸਚਤ ਰੂਪ ਦੇ ਕਾਰਣ ਮੰਗ ਅਜਿਹੇ ਵੇਰਵੇ ਨਾਲ ਵਰਣਨ ਨਹੀਂ ਕੀਤੀ ਜਾ ਸਕਦੀ ਜਿਹਾ ਕਿ ਵਾਰਸਕ ਵਿੱਤ-ਵਿਵਰਣ ਵਿੱਚ ਸਾਧਾਰਣ ਤੌਰ ਤੇ ਦਿੱਤਾ ਜਾਂਦਾ ਹੈ, ਤਦ ਰਾਜ ਦੇ ਸੰਪੱਤੀ-ਸੋਤਿਆਂ ਤੇ ਅਚਾਨਕ ਮੰਗ ਦੀ ਪੂਰਤੀ ਲਈ ਅਨੁਦਾਨ ਕਰਨ ਦੀ ;

(ੲ) ਕਿਸੇ ਵਿੱਤੀ ਸਾਲ ਦੀ ਚਾਲੂ ਸੇਵਾ ਦਾ ਜੋ ਅਨੁਦਾਨ ਭਾਗ ਨਾ ਹੋਵੇ, ਅਜਿਹਾ ਅਪਵਾਦਕ ਅਨੁਦਾਨ ਕਰਨ ਦੀ,

ਸ਼ਕਤੀ ਹੋਵੇਗੀ ਅਤੇ ਉਕਤ ਅਨੁਦਾਨ ਜਿਨ੍ਹਾਂ ਪਰਯੋਜਨਾਂ ਲਈ ਕੀਤੇ ਗਏ ਹਨ ਉਨ੍ਹਾਂ ਲਈ ਰਾਜ ਦੀ ਸੰਚਤ ਨਿਧੀ ਵਿਚੋਂ ਧਨ ਕੱਢਣਾ ਕਨੂੰਨ ਰਾਹੀਂ ਪ੍ਰਾਧਿਕਿਰਤ ਕਰਨ ਦੀ ਸ਼ਕਤੀ ਰਾਜ ਦੇ ਵਿਧਾਨ-ਮੰਡਲ ਨੂੰ ਹੋਵੇਗੀ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚਲੇ ਰਾਜ

## ਅਨੁ: ੨੦੬-੨੦੭

(੨) ਖੰਡ (੧) ਦੇ ਅਧੀਨ ਕੀਤੇ ਜਾਣ ਵਾਲੇ ਕਿਸੇ ਅਨੁਦਾਨ ਅਤੇ ਉਸ ਖੰਡ ਦੇ ਅਧੀਨ ਬਣਾਏ ਜਾਣ ਵਾਲੇ ਕਿਸੇ ਕਨੂੰਨ[੩] ਦੇ ਸਬੰਧ ਵਿੱਚ ਅਨੁਛੇਦ ੨੦੩ ਤੇ ੨੦੪ ਦੇ ਉਪਬੰਧ ਅਜਿਹੇ ਹੀ ਪਰਭਾਵੀ ਹੋਣਗੇ ਜਿਹੇ ਕਿ ਉਹ ਵਾਰਸਕ ਵਿੱਤੀ-ਵਿਵਰਣ ਵਿੱਚ ਵਰਣਨ ਕੀਤੇ ਕਿਸੇ ਖਰਚ[੪੨] ਦੇ ਬਾਰੇ ਕਿਸੇ ਅਨੁਦਾਨ ਦੇ ਕਰਨ ਦੇ ਅਤੇ ਰਾਜ ਦੀ ਸੰਚਤ ਨਿਧੀ ਵਿੱਚ ਅਜਿਹੇ ਖਰਚ ਦੀ ਪੂਰਤੀ ਲਈ ਧਨਾਂ ਦੇ ਨਿਮਿਤੀਕਰਨ[੩੯] ਪ੍ਰਾਧਿਕਿਰਤ ਕਰਨ ਲਈ ਬਣਾਏ ਜਾਣ ਵਾਲੇ ਕਨੂੰਨ ਦੇ ਸਬਧ ਵਿੱਚ ਪਰਭਾਵੀ ਹਨ ।

ਧਨ-ਬਿਲਾਂ ਲਈ ਉਪਬੰਧ.

੨੦੭. (੧) ਅਨੁਛੇਦ ੧੯੯ ਖੰਡ (੧) ਦੇ (ੳ) ਤੋਂ (ਕ) ਤੱਕ ਉਪਖੰਡ ਵਿੱਚ ਦਰਜ ਵਿਸ਼ਿਆਂ ਵਿੱਚੋਂ ਕਿਸੇ ਲਈ ਉਪਬੰਧ ਕਰਨ ਵਾਲਾ ਬਿਲ ਜਾਂ ਸੋਧ[੧੭] ਰਾਜਪਾਲ ਦੀ ਸਫ਼ਾਰਸ਼ ਤੋਂ ਬਿਨਾਂ ਪੁਰਸਥਾਪਤ ਜਾਂ ਪ੍ਰਸਤਾਵਤ ਨਹੀਂ ਕੀਤੀ ਜਾਵੇਗੀ ਅਤੇ ਅਜਿਹਾ ਉਪਬੰਧ ਕਰਨ ਵਾਲਾ ਬਿਲ ਵਿਧਾਨ-ਪਰਿਸ਼ਦ ਵਿੱਚ ਪੁਰਸਥਾਪਤ ਨਹੀਂ ਕੀਤਾ ਜਾਵੇਗਾ :

ਐਪਰ[੬] ਕਿਸੇ ਕਰ ਦੇ ਘਟਾਉਣ ਜਾਂ ਅੰਤ ਕਰਨ ਲਈ ਉਪਬੰਧ ਬਣਾਉਣ ਵਾਲੀ ਕਿਸੇ ਸੋਧ ਦੇ ਪ੍ਰਸਤਾਵ ਲਈ ਇਸ ਖੰਡ ਦੇ ਅਧੀਨ ਕਿਸੇ ਸਫ਼ਾਰਸ਼ ਦੀ ਲੋੜ ਨਹੀਂ ਹੋਵੇਗੀ ।

(੨) ਕੋਈ ਬਿਲ ਜਾਂ ਸੋਧ ਉਕਤ ਵਿਸ਼ਿਆਂ ਵਿੱਚੋਂ ਕਿਸੇ ਲਈ ਉਪਬੰਧ ਕਰਨ ਵਾਲੀ ਕੇਵਲ ਇਸ ਕਾਰਣ ਤੋਂ ਨਹੀਂ ਸਮਝੀ ਜਾਵੇਗੀ ਕਿ ਉਹ ਜੁਰਮਾਨੇ ਜਾਂ ਹੋਰ ਅਰਥ-ਡੰਨ[੩੫] ਲਾਉਣ ਦਾ, ਜਾਂ ਲਸੰਸਾਂ ਲਈ ਫ਼ੀਸ ਦੀ, ਜਾਂ ਕੀਤੀਆਂ ਹੋਈਆਂ ਸੇਵਾਵਾਂ ਲਈ ਫ਼ੀਸ ਦੀ ਮੰਗ ਕਰਨ ਦਾ ਜਾਂ ਦੇਣ ਦਾ ਉਪਬੰਧ ਕਰਦਾ ਹੈ, ਜਾਂ ਇਸ ਕਾਰਣ ਕਰਕੇ ਕਿ ਉਹ ਕਿਸੇ ਸਥਾਨਕ ਪ੍ਰਾਧਿਕਾਰੀ ਜਾਂ ਨਿਕਾਇਆਂ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੨੦੭-੨੦੮

ਰਾਹੀਂ ਸਥਾਨਕ ਪਰਯੋਜਨਾਂ ਲਈ ਕਿਸੇ ਕਰ ਦੇ ਲਾਉਣ, ਅੰਤ ਕਰਨ, ਛੋਟ[੧੨] ਕਰਨ, ਬਦਲਣ ਜਾਂ ਵਿਨਿਯਮਨ ਦਾ ਉਪਬੰਧ ਕਰਦਾ ਹੈ।

(੩) ਜਿਸ ਬਿਲ ਦੇ ਅਧਿਨਿਯਮਤ ਕੀਤੇ ਜਾਣ ਅਤੇ ਵਰਤੋਂ[੧] ਵਿੱਚ ਲਿਆਏ ਜਾਣ ਤੇ ਰਾਜ ਦੀ ਸੰਚਤ ਨਿਧੀ ਵਿੱਚੋਂ ਖਰਚ[੪੨] ਕਰਨਾ ਪਵੇਗਾ ਉਹ ਬਿਲ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਸਦਨ ਰਾਹੀਂ ਤਦ ਤੱਕ ਪਾਸ[੧੬] ਨਹੀਂ ਕੀਤਾ ਜਾਵੇਗਾ ਜਦ ਤੱਕ ਕਿ ਅਜਿਹੇ ਬਿਲ ਉੱਤੇ ਵਿਚਾਰ ਕਰਨ ਲਈ ਉਸ ਸਦਨ ਤੋਂ ਰਾਜਪਾਲ ਨੇ ਸਫ਼ਾਰਸ਼ ਨਾ ਕੀਤੀ ਹੋਵੇ।

### ਸਾਧਾਰਣ ਤੌਰ ਤੇ ਪ੍ਰਕਿਰਿਆ

ਪ੍ਰਕਿਰਆ ਦੇ ਨਿਯਮ.

੨੦੮. (੧) ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜ ਦੇ ਵਿਧਾਨ-ਮੰਡਲ ਦਾ ਕੋਈ ਸਦਨ ਆਪਣੀ ਪ੍ਰਕਿਰਿਆ ਦੇ ਅਤੇ ਆਪਣੇ ਕੰਮ-ਸੰਚਾਲਨ ਦੇ ਵਿਨਿਯਮਨ ਲਈ ਨਿਯਮ ਬਣਾ ਸਕੇਗਾ।

(੨) ਜਦ ਤੱਕ ਖੰਡ (੧) ਦੇ ਅਧੀਨ ਨਿਯਮ ਨਹੀਂ ਬਣਾਏ ਜਾਂਦੇ ਤਦ ਤੱਕ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਤਤਸਥਾਨੀ ਰਾਜ ਦੇ ਪ੍ਰਾਂਤਕ ਵਿਧਾਨ-ਮੰਡਲ ਦੇ ਸਬੰਧ ਵਿੱਚ, ਜੋ ਪ੍ਰਕਿਰਿਆ ਦੇ ਨਿਯਮ ਤੇ ਸਥਾਈ ਆਦੇਸ਼ ਅਮਲ ਵਿੱਚ ਸਨ ਉਹ ਅਜਿਹੇ ਰੂਪਭੇਦਾਂ ਤੇ ਅਨੁਕੂਲਣਾਂ ਦੇ ਨਾਲ ਜਿਨ੍ਹਾਂ ਨੂੰ ਵਿਧਾਨ-ਸਭਾ ਦਾ ਅਧਿਅਖ ਜਾਂ ਵਿਧਾਨ-ਪਰਿਸ਼ਦ ਦਾ ਸਭਾਪਤੀ, ਜਿਹੀ ਕਿ ਸੂਰਤ ਹੋਵੇ[੨੯], ਕਰੇ, ਉਸ ਰਾਜ ਦੇ ਵਿਧਾਨ-ਮੰਡਲ ਦੇ ਸਬੰਧ ਵਿੱਚ ਪਰਭਾਵੀ ਹੋਣਗੇ।

(੩) ਵਿਧਾਨ-ਪਰਿਸ਼ਦ ਵਾਲੇ ਰਾਜ ਵਿੱਚ ਵਿਧਾਨ-ਸਭਾ ਦੇ ਅਧਿਅਖ ਅਤੇ ਵਿਧਾਨ-ਪਰਿਸ਼ਦ ਦੇ ਸਭਾਪਤੀ ਨਾਲ ਸਲਾਹ-

ਮਸ਼ਵਰਾ[31] ਕਰਨ ਪਿਛੋਂ ਰਾਜਪਾਲ, ਉਨ੍ਹਾਂ ਵਿੱਚ ਪਰਸਪਰ ਸੰਚਾਰ ਸਬੰਧੀ, ਪ੍ਰਕਿਰਿਆ ਦੇ ਨਿਯਮ ਬਣਾ ਸਕੇਗਾ ।

ਰਾਜ ਦੇ ਵਿਧਾਨ-ਮੰਡਲ ਵਿੱਚ ਵਿੱਤੀ ਕੰਮ ਸਬੰਧੀ ਪ੍ਰਕਿਰਿਆ ਦਾ ਕਨੂੰਨ ਰਾਹੀਂ ਵਿਨਿਯਮਨ.

੨੦੯. ਮਾਲੀ ਕੰਮ ਨੂੰ ਸਮੇਂ ਦੇ ਅੰਦਰ ਸਮਾਪਤ ਕਰਨ ਦੇ ਪਰਯੋਜਨ ਨਾਲ ਕਿਸੇ ਰਾਜ ਦਾ ਵਿਧਾਨ-ਮੰਡਲ ਕਨੂੰਨ ਰਾਹੀਂ, ਕਿਸੇ ਵਿੱਤੀ ਵਿਸ਼ੇ ਨਾਲ ਜਾਂ ਰਾਜ ਦੀ ਸੰਚਤ ਨਿਧੀ ਵਿੱਚੋਂ ਧਨ ਦਾ ਨਿਮਿੱਤੀ-ਕਰਨ[39] ਕਰਨ ਵਾਲੇ ਕਿਸੇ ਬਿਲ ਨਾਲ ਸਬੰਧਤ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਸਦਨਾਂ ਦੀ ਪ੍ਰਕਿਰਿਆ ਤੇ ਕਾਰਜ-ਸੰਚਾਲਣ ਦਾ ਵਿਨਿਯਮਨ ਕਰ ਸਕੇਗਾ ਅਤੇ ਜੇ, ਤੇ ਜਿਥੋਂ ੱਕ ਇਸ ਤਰ੍ਹਾਂ ਬਣਾਏ ਹੋਏ ਕਿਸੇ ਕਨੂੰਨ[3] ਦਾ ਕੋਈ ਉਪਬੰਧ ਅਨੁਛੇਦ ੨੦੮ ਦੇ ਖੰਡ (੧) ਦੇ ਅਧੀਨ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਕਿਸੇ ਸਦਨ ਰਾਹੀਂ ਬਣਾਏ ਗਏ ਨਿਯਮ ਤੋਂ, ਜਾਂ ਉਸ ਅਨੁਛੇਦ ਦੇ ਖੰਡ (੨) ਦ ਅਧੀਨ ਰਾਜ ਦੇ ਵਿਧਾਨ-ਮੰਡਲ ਦੇ ਸਬੰਧ ਵਿੱਚ ਪਰਭਾਵੀ ਕਿਸੇ ਨਿਯਮ ਜਾਂ ਸਥਾਈ ਆਦੇਸ਼ ਤੋਂ ਅਸੰਗਤ ਹੈ, ਤਾਂ, ਤੇ ਉਥੇ ਤੱਕ, ਅਜਿਹਾ ਉਪਬੰਧ ਪਰਬਲ ਹੋਵੇਗਾ ।

ਵਿਧਾਨ-ਮੰਡਲ ਵਿੱਚ ਵਰਤੀ ਜਾਣ ਵਾਲੀ ਭਾਸ਼ਾ.

੨੧੦. (੧) ਭਾਗ ੧੭ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਪਰ ਅਨੁਛੇਦ ੩੪੮ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜ ਦੇ ਵਿਧਾਨ-ਮੰਡਲ ਵਿੱਚ ਕੰਮ ਰਾਜ ਦੀ ਰਾਜ-ਭਾਸ਼ਾ ਜਾਂ ਭਾਸ਼ਾਵਾਂ ਵਿੱਚ ਜਾਂ ਹਿੰਦੀ ਵਿਚ ਜਾਂ ਅੰਗਰੇਜ਼ੀ ਵਿੱਚ ਕੀਤਾ ਜਾਵੇਗਾ :

ਐਪਰ[6] ਵਿਧਾਨ-ਸਭਾ ਦਾ ਅਧਿਅਖ ਜਾਂ ਵਿਧਾਨ-ਪਰਿਸ਼ਦ ਦਾ ਸਭਾਪਤੀ ਜਾਂ ਅਜਿਹੇ ਰੂਪ ਵਿੱਚ ਕਾਰਜ ਕਰਨ ਵਾਲਾ ਪੁਰਖ[7], ਜਿਹੀ ਕਿ ਸੂਰਤ ਹੋਵੇ[29], ਕਿਸੇ ਮੈਂਬਰ[8] ਨੂੰ ਜੋ ਉਪਰੋਕਤ ਭਾਸ਼ਾਵਾਂ ਵਿੱਚੋਂ ਕਿਸੇ ਵਿੱਚ ਆਪਣਾ ਕਾਫ਼ੀ ਪਰਗਟਾਓ ਨਹੀਂ ਕਰ ਸਕਦਾ, ਆਪਣੀ ਮਾਤਰੀ-ਭਾਸ਼ਾ ਵਿੱਚ ਸਦਨ ਨੂੰ ਸੰਬੋਧਨ ਕਰਨ ਦੀ ਇਜਾਜ਼ਤ ਦੇ ਸਕੇਗਾ ।

## ਭਾਗ 6—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: 210-213

(2) ਜਦ ਤੱਕ ਰਾਜ ਦਾ ਵਿਧਾਨ-ਮੰਡਲ ਕਨੂੰਨ[3] ਰਾਹੀਂ ਹੋਰਵੇਂ ਉਪਬੰਧ ਨਾ ਕਰੇ, ਤਦ ਤੱਕ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ 15 ਸਾਲ ਦੇ ਅਰਸੇ ਦੀ ਸਮਾਪਤੀ ਤੋਂ ਪਿੱਛੋਂ ਇਹ ਅਨੁਛੇਦ ਇਉਂ ਪਰਭਾਵੀ ਹੋਵੇਗਾ ਜਿਵੇਂ ਕਿ "ਜਾਂ ਅੰਗਰੇਜ਼ੀ ਵਿੱਚ" ਇਹ ਸ਼ਬਦ, ਉਸ ਵਿੱਚੋਂ ਲੋਪ ਕਰ ਦਿੱਤੇ ਗਏ ਹਨ ।

ਵਿਧਾਨ-ਮੰਡਲ ਵਿੱਚ ਚਰਚਾ ਉੱਤੇ ਪਾਬੰਦੀ.

211. ਉੱਚਤਮ ਅਦਾਲਤ ਜਾਂ ਕਿਸੇ ਉੱਚ ਅਦਾਲਤ ਦੇ ਕਿਸੇ ਜਜ[11] ਦੇ ਆਪਣੇ ਕਰਤੱਵ ਪਾਲਣ ਵਿੱਚ ਕੀਤੇ ਗਏ ਆਚਰਣ ਦੇ ਬਾਰੇ ਰਾਜ ਦੇ ਵਿਧਾਨ-ਮੰਡਲ ਵਿੱਚ ਕੋਈ ਚਰਚਾ ਨਹੀਂ ਹੋਵੇਗੀ ।

ਅਦਾਲਤਾਂ ਵਿਧਾਨ-ਮੰਡਲ ਦੀਆਂ ਕਾਰਵਾਈਆਂ ਦੀ ਪੁੱਛ-ਗਿੱਛ ਨਹੀਂ ਕਰਨਗੀਆਂ.

212. (1) ਪ੍ਰਕਿਰਿਆ ਵਿੱਚ ਕਿਸੇ ਆਖੀ ਹੋਈ ਅਨਿਯਮਤਾ ਦੇ ਆਧਾਰ ਉੱਤੇ ਰਾਜ ਦੇ ਵਿਧਾਨ-ਮੰਡਲ ਦੀ ਕਿਸੇ ਕਾਰਵਾਈ ਦੀ ਮੰਨਤਾ ਉੱਤੇ ਕੋਈ ਸ਼ੰਕਾ ਨਹੀਂ ਕੀਤੀ ਜਾਵੇਗੀ ।

(2) ਰਾਜ ਦੇ ਵਿਧਾਨ-ਮੰਡਲ ਦਾ ਕੋਈ ਅਫ਼ਸਰ[2] ਜਾਂ ਮੈਂਬਰ[8], ਜਿਸ ਵਿੱਚ ਇਸ ਸੰਵਿਧਾਨ ਰਾਹੀਂ ਜਾਂ ਅਧੀਨ ਉਸ ਵਿਧਾਨ-ਮੰਡਲ ਵਿੱਚ ਪ੍ਰਕਿਰਿਆ ਨੂੰ ਜਾਂ ਕੰਮ-ਸੰਚਾਲਣ ਨੂੰ ਵਿਨਿਯਮਨ ਕਰਨ ਦੀਆਂ ਜਾਂ ਵਿਵਸਥਾ ਟੱਖਣ ਦੀਆਂ ਸ਼ਕਤੀਆਂ ਨਿਹਿਤ ਹਨ ਉਨ੍ਹਾਂ ਸ਼ਕਤੀਆਂ ਦੀ ਆਪਣੇ ਰਾਹੀਂ ਕੀਤੀ ਗਈ ਵਰਤੋਂ[1] ਦੇ ਬਾਰੇ ਕਿਸੇ ਅਦਾਲਤ[10] ਦੇ ਖੇਤਰ-ਅਧਿਕਾਰ ਦੇ ਅਧੀਨ ਨਹੀਂ ਹੋਵੇਗਾ ।

### ਅਧਿਆਏ 4.—ਰਾਜਪਾਲ ਦੀਆਂ ਵਿਧਾਨੀ ਸ਼ਕਤੀਆਂ

ਵਿਧਾਨ-ਮੰਡਲ ਦੇ ਵਿਸਰਾਮ-ਸਮੇਂ ਰਾਜਪਾਲ ਦੀ ਅਧਿਆਦੇਸ਼-ਪ੍ਰਖਿਆਪਨ ਸ਼ਕਤੀ.

213. (1) ਉਸ ਸਮੇਂ ਨੂੰ ਛੱਡ ਕੇ ਜਦ ਕਿ ਰਾਜ ਦੀ ਵਿਧਾਨ-ਸਭਾ ਅਤੇ ਵਿਧਾਨ-ਪਰਿਸ਼ਦ ਵਾਲੇ ਰਾਜ ਵਿੱਚ ਵਿਧਾਨ-ਮੰਡਲ ਦੇ ਦੋਵੇਂ ਸਦਨ, ਇਜਲਾਸ[26] ਵਿੱਚ ਹਨ ਕਿਸੇ ਸਮੇਂ ਰਾਜਪਾਲ ਦੀ ਤਸੱਲੀ ਹੋ ਜਾਵੇ ਕਿ ਅਜਿਹੇ ਹਾਲਾਤ ਮੌਜੂਦ ਹਨ ਕਿ ਤੁਰਤ ਕਾਰਵਾਈ ਕਰਨਾ ਉਸ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

## ਅਨੁ: ੨੧੩

ਲਈ ਜ਼ਰੂਰੀ ਹੋ ਜਾਂਦਾ ਹੈ ਤਾਂ ਉਹ ਅਜਿਹੇ ਅਧਿਆਦੇਸ਼ਾਂ ਦਾ ਪ੍ਰਖਿਆਪਨ ਕਰ ਸਕੇਗਾ ਜ ਉਸ ਨੂੰ ਹਾਲਾਤ ਤੋਂ ਲੋੜੀਂਦੇ ਪਰਤੀਤ ਹੋਣ:

ਐਪਰੰਤ ਰਾਸ਼ਟਰਪਤੀ ਦੇ ਅਨੁਦੇਸ਼ਾਂ ਤੋਂ ਬਿਨਾਂ ਰਾਜਪਾਲ ਕੋਈ ਅਜਿਹਾ ਅਧਿਆਦੇਸ਼ ਪ੍ਰਖਿਆਪਤ ਨਹੀਂ ਕਰੇਗਾ, ਜੇ —

(ੳ) ਅਜਿਹੇ ਹੀ ਉਪਬੰਧਾਂ ਵਾਲੇ ਬਿਲ ਨੂੰ ਵਿਧਾਨ-ਮੰਡਲ ਵਿੱਚ ਪੁਰਸਥਾਪਤ ਕੀਤੇ ਜਾਣ ਲਈ ਰਾਸ਼ਟਰਪਤੀ ਦੀ ਪਹਿਲਾਂ ਮਨਜ਼ੂਰੀ ਦੀ ਲੜ ਹੁੰਦੀ ; ਜਾਂ

(ਅ) ਅਜਿਹੇ ਹੀ ਉਪਬੰਧਾਂ ਵਾਲੇ ਬਿਲ ਨੂੰ ਰਾਸ਼ਟਰਪਤੀ ਦੀ ਵਿਚਾਰ ਲਈ ਰਾਖਵਾਂ ਕਰਨਾ ਉਹ ਜ਼ਰੂਰੀ ਸਮਝਦਾ ; ਜਾਂ

(ੲ) ਅਜਿਹੇ ਹੀ ਉਪਬੰਧਾਂ ਵਾਲੇ ਰਾਜ ਦੇ ਵਿਧਾਨ-ਮੰਡਲ ਦਾ ਅਧਿਨਿਯਮ ਇਸ ਸੰਵਿਧਾਨ ਦੇ ਅਧੀਨ ਤਦ ਤੱਕ ਅਮੰਨ ਹੁੰਦਾ ਜਦ ਤੱਕ ਕਿ ਰਾਸ਼ਟਰਪਤੀ ਦੇ ਵਿਚਾਰ ਲਈ ਰਾਖਵਾਂ ਕੀਤੇ ਜਾਣ ਤੇ ਉਸ ਨੂੰ ਰਾਸ਼ਟਰਪਤੀ ਦੀ ਅਨੁਮਤੀ ਪਰਾਪਤ ਨਾ ਹੋ ਚੁੱਕੀ ਹੁੰਦੀ ।

(੨) ਇਸ ਅਨੁਛੇਦ ਦੇ ਅਧੀਨ ਜਾਰੀ ਕੀਤੇ ਅਧਿਆਦੇਸ਼ ਦਾ ਉਹੀ ਬਲ ਤੇ ਪਰਭਾਵ ਹੋਵੇਗਾ ਜੋ ਰਾਜਪਾਲ ਰਾਹੀਂ ਅਨੁਮਤੀ ਵਾਲੇ ਰਾਜ ਦੇ ਵਿਧਾਨ-ਮੰਡਲ ਦੇ ਅਧਿਨਿਯਮ ਦਾ ਹੁੰਦਾ ਹੈ, ਪਰ ਅਜਿਹਾ ਹਰੇਕ ਅਧਿਆਦੇਸ਼ —

(ੳ) ਰਾਜ ਦੀ ਵਿਧਾਨ-ਸਭਾ ਦੇ ਸਾਹਮਣੇ, ਅਤੇ ਜਿਥੇ ਰਾਜ ਵਿੱਚ ਵਿਧਾਨ-ਪਰਿਸ਼ਦ ਹੈ ਉੱਥੇ ਦੋਹਾਂ ਸਦਨਾਂ ਦੇ ਸਾਹਮਣੇ ਰੱਖਿਆ ਜਾਵੇਗਾ ਅਤੇ ਵਿਧਾਨ-ਮੰਡਲ ਦੇ ਮੁੜ ਸਮਵੇਤ ਹੋਣ ਤੋਂ ਛੇ ਸਾਤਿਆਂ ਦੀ ਸਮਾਪਤੀ ਤੇ

ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
ਅਨੁ: ੨੧੩

ਜਾਂ ਉਸ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਉਸ ਦੀ ਅਪਰਵਾਨਗੀ ਦਾ ਮਤਾ[੧੫] ਵਿਧਾਨ-ਸਭਾ ਰਾਹੀਂ ਪਾਸ[੧੬], ਅਤੇ ਜੇ ਵਿਧਾਨ-ਪਰਿਸ਼ਦ ਹੈ ਤਾਂ ਉਸ ਤੋਂ ਸਵੀਕਾਰ ਹੋ ਜਾਂਦਾ ਹੈ ਤਾਂ ਮਤਾ ਪਾਸ ਹੋਣ ਤੇ, ਜਾਂ ਪਰਿਸ਼ਦ ਰਾਹੀਂ ਮਤਾ ਸਵੀਕਾਰ ਹੋਣ ਉੱਤੇ, ਜਿਹੀ ਕਿ ਸੂਰਤ ਹੋਵੇ[੨੯], ਅਮਲ ਵਿੱਚ ਨਹੀਂ ਰਹੇਗਾ ; ਅਤੇ

(ਅ) ਰਾਜਪਾਲ ਰਾਹੀਂ ਕਿਸੇ ਸਮੇਂ ਵੀ ਵਾਪਸ ਲਿਆ ਜਾ ਸਕੇਗਾ ।

ਵਿਆਖਿਆ.—ਜਦ ਵਿਧਾਨ-ਪਰਿਸ਼ਦ ਵਾਲੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਵੱਖੋ ਵੱਖ ਮਿਤੀਆਂ ਵਿੱਚ ਮੁੜ ਸਮਵੇਤ ਹੋਣ ਲਈ ਬੁਲਾਏ[੨੮] ਜਾਂਦੇ ਹਨ ਤਾਂ ਇਸ ਖੰਡ ਦੇ ਪਰਯੋਜਨਾਂ ਲਈ ਛੇ ਸਾਤਿਆਂ ਦੇ ਅਰਸੇ ਦਾ ਸ਼ੁਮਾਰ ਉਨ੍ਹਾਂ ਮਿਤੀਆਂ ਵਿੱਚੋਂ ਪਿਛਲੀ ਮਿਤੀ ਤੋਂ ਕੀਤਾ ਜਾਵੇਗਾ ।

(੩) ਜੇ, ਤੇ ਜਿਸ ਹੱਦ ਤੱਕ, ਇਸ ਅਨੁਛੇਦ ਦੇ ਅਧੀਨ ਅਧਿਆਦੇਸ਼ ਕੋਈ ਅਜਿਹਾ ਉਪਬੰਧ ਕਰਦਾ ਹੈ ਜ ਵਿਧਾਨ-ਮੰਡਲ ਰਾਹੀਂ ਅਧਿਨਿਯਮਤ ਅਤੇ ਰਾਜਪਾਲ ਰਾਹੀਂ ਅਨੁਮਤ ਅਧਿਨਿਯਮ ਦੇ ਰੂਪ ਵਿੱਚ ਅਮੰਨ ਹੁੰਦਾ ਤਾਂ ਉਹ ਅਧਿਆਦੇਸ਼ ਉਸ ਹਦ ਤੱਕ ਸੁੰਨ ਹੋਵਗਾ :

ਐਪਰ[੬] ਰਾਜ ਦੇ ਵਿਧਾਨ-ਮੰਡਲ ਦੇ ਅਜਿਹੇ ਅਧਿਨਿਯਮ ਦੇ, ਜੋ "ਸਮਵਰਤੀ" ਸੂਚੀ ਵਿੱਚ ਗਿਣੇ ਹੋਏ ਕਿਸੇ ਵਿਸ਼ੇ ਦੇ ਬਾਰੇ ਸੰਸਦ ਦੇ ਕਿਸੇ ਅਧਿਨਿਯਮ ਜਾਂ ਕਿਸੇ ਵਰਤਮਾਨ ਕਨੂੰਨ[੩] ਤੋਂ ਵਿਰੁੱਧ ਹੈ, ਪਰਭਾਵ ਨੂੰ ਦਿਖਾਉਣ ਵਾਲੇ ਇਸ ਸੰਵਿਧਾਨ ਦੇ ਉਪਬੰਧਾਂ ਦੇ ਪਰਯੋਜਨਾਂ ਲਈ ਕੋਈ ਅਧਿਆਦੇਸ਼, ਜੋ ਰਾਸ਼ਟਰਪਤੀ ਦੇ ਅਨੁਦੇਸ਼ਾਂ ਦੀ ਅਨੁਸਾਰਤਾ ਵਿੱਚ ਇਸ ਖੰਡ ਦੇ ਅਧੀਨ ਪ੍ਰਖਿਆਪਤ ਕੀਤਾ ਗਿਆ ਹੈ, ਰਾਜ ਦੇ

ਵਿ ਾਨ-ਮੰਡਲ ਦਾ ਅਜਿਹਾ ਅਧਿਨਿਯਮ ਸਮਝਿਆ ਜਾਵੇਗਾ ਜੋ ਰਾਸ਼ਟਰਪਤੀ ਦੇ ਵਿਚਾਰ ਲਈ ਰੱਖਿਆ ਗਿਆ ਸੀ ਅਤੇ ਉਸ ਰਾਹੀਂ ਅਨੁਮਤੀ ਪਾ ਚੁੱਕਿਆ ਹੈ।

## ਰਾਜ਼ਾਂ ਦੀਆਂ ਉੱਚ ਅਦਾਲਤਾਂ

ਰਾਜਾਂ ਦੀਆਂ ਉੱਚ ਅਦਾਲਤਾਂ.

੨੧੪. (੧) ਹਰੇਕ ਰਾਜ਼ ਲਈ ਇਕ ਉੱਚ ਅਦਾਲਤ ਹੋਵੇਗੀ।

(੨) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕਿਸੇ ਪ੍ਰਾਂਤ ਦੇ ਸਬੰਧ ਵਿੱਚ ਖੇਤਰ-ਅਧਿਕਾਰ ਦੀ ਵਰਤੋਂ[੧] ਕਰਨ ਵਾਲੀ ਉੱਚ ਅਦਾਲਤ ਨੂੰ ਇਸ ਸੰਵਿਧਾਨ ਦੇ ਪਰਯੋਜਨ ਲਈ, ਤਤਸਥਾਨੀ ਰਾਜ ਲਈ ਹੋਣ ਵਾਲੀ ਉੱਚ ਅਦਾਲਤ ਸਮਝਿਆ ਜਾਵੇਗਾ।

(੩) ਇਸ ਅਨੁਛੇਦ ਵਿੱਚ ਹਵਾਲਾ ਦਿੱਤੀ ਗਈ ਹਰੇਕ ਉੱਚ ਅਦਾਲਤ ਉੱਤੇ ਇਸ ਅਧਿਆਇ ਦੇ ਉਪਬੰਧ ਲਾਗੂ ਹੋਣਗੇ।

ਉੱਚ ਅਦਾਲਤਾਂ ਅਭਿਲੇਖ-ਅਦਾਲਤਾਂ ਹੋਣਗੀਆਂ.

੨੧੫. ਹਰੇਕ ਉੱਚ ਅਦਾਲਤ[੧੦] ਅਭਿਲੇਖ-ਅਦਾਲਤ ਹੋਵੇਗੀ ਅਤੇ ਉਸ ਨੂੰ ਆਪਣੇ ਅਵਮਾਨ ਲਈ ਦੰਡ ਦੇਣ ਦੀ ਸ਼ਕਤੀ ਸਮੇਤ ਅਜਿਹੀ ਅਦਾਲਤ ਦੀਆਂ ਸਭ ਸ਼ਕਤੀਆਂ ਹੋਣਗੀਆਂ।

ਉੱਚ ਅਦਾਲਤ ਦਾ ਗਠਨ.

੨੧੬. ਹਰੇਕ ਉੱਚ ਅਦਾਲਤ ਮੁੱਖ ਨਿਆਂਅਧਿਪਤੀ ਅਤੇ ਅਜਿਹੇ ਹੋਰ ਜੱਜਾਂ[੧੧] ਤੋਂ ਮਿਲ ਕੇ ਬਣੇਗੀ ਜਿਨ੍ਹਾਂ ਨੂੰ ਰਾਸ਼ਟਰਪਤੀ ਸਮੇਂ ਸਮੇਂ ਸਿਰ ਨਿਯੁਕਤ ਕਰਨਾ ਜ਼ਰੂਰੀ ਸਮਝੇ :

ਐਪਰੰਤ ਇਸ ਤਰ੍ਹਾਂ ਨਿਯੁਕਤ ਜੱਜ ਉਸ ਵੱਧ ਤੋਂ ਵੱਧ ਗਿਣਤੀ ਤੋਂ ਵੱਧ ਨਹੀਂ ਹੋਣਗੇ ਜਿਸ ਨੂੰ ਰਾਸ਼ਟਰਪਤੀ, ਸਮੇਂ ਸਮੇਂ ਤੇ, ਉਸ ਅਦਾਲਤ ਦੇ ਸਬੰਧ ਵਿੱਚ ਆਦੇਸ਼ ਰਾਹੀਂ ਨੀਯਤ ਕਰੇ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੨੧੭

ਉੱਚ ਅਦਾਲਤ ਦੇ ਜੱਜ ਦੀ ਨਿਯੁਕਤੀ ਅਤੇ ਉਸ ਦੇ ਅਹੁਦੇ ਦੀਆਂ ਸ਼ਰਤਾਂ.

੨੧੭. (੧) ਭਾਰਤ ਦੇ ਮੁੱਖ ਨਿਆਂਅਧਿਪਤੀ ਨਾਲ, ਉਸ ਰਾਜ ਦੇ ਰਾਜਪਾਲ ਨਾਲ ਅਤੇ ਮੁੱਖ ਨਿਆਂਅਧਿਪਤੀ ਨੂੰ ਛੱਡ ਕੇ ਹੋਰ ਜੱਜਾਂ[੧੧] ਦੀ ਨਿਯੁਕਤੀ ਦੀ ਹਾਲਤ ਵਿੱਚ, ਉਸ ਰਾਜ ਦੀ ਉੱਚ ਅਦਾਲਤ ਦੇ ਮੁੱਖ ਨਿਆਂਅਧਿਪਤੀ ਨਾਲ ਸਲਾਹ-ਮਸ਼ਵਰਾ[੩੧] ਕਰਕੇ ਰਾਸ਼ਟਰਪਤੀ ਆਪਣੇ ਹਸਤਾਖਰ ਅਤੇ ਮੁਹਰ[੪] ਸਹਿਤ ਅਧਿਪੱਤਰ ਰਾਹੀਂ ਉੱਚ ਅਦਾਲਤ ਦੇ ਹਰੇਕ ਜੱਜ ਨੂੰ ਨਿਯੁਕਤ ਕਰੇਗਾ ਅਤੇ ਉਹ ਜੱਜ ਤਦ ਤੱਕ ਅਹੁਦਾ[੫] ਧਾਰਣ ਕਰੇਗਾ ਜਦ ਤੱਕ ਕਿ ਉਹ ਸੱਠ ਸਾਲ ਦੀ ਉਮਰ ਨੂੰ ਨਾ ਪਹੁੰਚ ਜਾਵੇ :

ਐਪਰ[੬] —

(ੳ) ਕੋਈ ਜੱਜ ਰਾਸ਼ਟਰਪਤੀ ਨੂੰ ਸੰਬੋਧਤ ਆਪਣੇ ਹਸਤਾਖਰੀ ਲੇਖ ਰਾਹੀਂ ਆਪਣੇ ਅਹੁਦੇ ਨੂੰ ਤਿਆਗ ਸਕੇਗਾ ;

(ਅ) ਉੱਚਤਮ ਅਦਾਲਤ ਦੇ ਜੱਜ ਹਟਾਉਣ ਦੇ ਵਾਸਤੇ ਇਸ ਸੰਵਿਧਾਨ ਦੇ ਅਨੁਛੇਦ ੧੨੪ ਦੇ ਖੰਡ (੪) ਵਿੱਚ ਉਪਬੰਧਤ ਢੰਗ ਨਾਲ ਕੋਈ ਜੱਜ ਆਪਣੇ ਅਹੁਦੇ ਤੋਂ ਰਾਸ਼-ਟਰਪਤੀ ਰਾਹੀਂ ਹਟਾਇਆ ਜਾ ਸਕੇਗਾ ;

(ੲ) ਕਿਸੇ ਜੱਜ ਦਾ ਅਹੁਦਾ, ਰਾਸ਼ਟਰਪਤੀ ਰਾਹੀਂ ਉਸ ਨੂੰ ਉੱਚਤਮ ਅਦਾਲਤ ਦਾ ਜੱਜ ਨਿਯੁਕਤ ਕੀਤੇ ਜਾਣ ਉੱਤੇ, ਜਾਂ ਰਾਸ਼ਟਰਪਤੀ ਰਾਹੀਂ ਉਸ ਨੂੰ ਭਾਰਤ ਰਾਜਖੇਤਰ ਵਿੱਚ ਦੇ ਹੋਰ ਉੱਚ ਅਦਾਲਤ ਨੂੰ ਬਦਲੀ ਕੀਤੇ ਜਾਣ ਤੇ ਖਾਲੀ ਕਰ ਦਿੱਤਾ ਜਾਵੇਗਾ ।

(੨) ਕਿਸੇ ਉੱਚ ਅਦਾਲਤ ਦੇ ਜੱਜ ਦੇ ਰੂਪ ਵਿੱਚ ਨਿਯੁਕਤੀ ਲਈ ਕੋਈ ਪੁਰਖ[੭] ਤਦ ਤੱਕ ਗੁਣੀ ਨਹੀਂ ਹੋਵੇਗਾ ਜਦ ਤੱਕ ਕਿ ਉਹ ਭਾਰਤ ਦਾ ਨਾਗਰਕ ਨਾ ਹੋਵੇ, ਅਤੇ —

ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

ਅਨੁ: ੨੧੭

(ੳ) ਭਾਰਤ ਰਾਜਖੇਤਰ ਵਿੱਚ ਘੱਟ ਤੋਂ ਘੱਟ ਦਸ ਸਾਲ ਤੱਕ ਅਦਾਲਤੀ ਅਹੁਦਾ[੫] ਧਾਰਣ ਨਾ ਕਰ ਚੁੱਕਿਆ ਹੋਵੇ ; ਜਾਂ

(ਅ) ਪਹਿਲੀ ਅਨੁਸੂਚੀ ਵਿੱਚ ਦਰਜ ਕਿਸੇ ਰਾਜ ਵਿੱਚ ਦੀ ਉੱਚ ਅਦਾਲਤ[੧੦] ਦਾ ਜਾਂ ਅਜਿਹੀਆਂ ਦੋ ਜਾਂ ਵੱਧ ਅਦਾਲਤਾਂ ਦਾ ਲਗਾਤਾਰ ਘੱਟ ਤੋਂ ਘੱਟ ਦਸ ਸਾਲ ਤੱਕ ਅਧਿਵਕਤਾ ਨਾ ਰਹਿ ਚੁੱਕਿਆ ਹੋਵੇ ।

ਵਿਆਖਿਆ.—ਇਸ ਖੰਡ ਦੇ ਪਰਯੋਜਨਾਂ ਲਈ—

(ੳ) ਕਿਸੇ ਉੱਚ ਅਦਾਲਤ ਦੇ ਅਧਿਵਕਤਾ ਰਹਿਣ ਦੇ ਅਰਸੇ ਦੇ ਗਿਣਨ ਦੇ ਅੰਦਰ ਉਹ ਕੋਈ ਅਰਸਾ ਵੀ ਸ਼ਾਮਲ ਹੋਵੇਗਾ ਜਿਸ ਵਿੱਚ ਕਿਸੇ ਪੁਰਖ[੭] ਨੇ ਅਧਿਵਕਤਾ ਹੋਣ ਤੋਂ ਪਿੱਛੋਂ ਅਦਾਲਤੀ ਅਹੁਦਾ ਧਾਰਣ ਕੀਤਾ ਹੋਵੇ ;

(ਅ) ਉਸ ਅਰਸੇ ਦੇ ਗਿਣਨ ਵਿੱਚ, ਜਿਸ ਵਿੱਚ ਕਿ ਕੋਈ ਪੁਰਖ ਭਾਰਤ ਰਾਜਖੇਤਰ ਵਿੱਚ ਅਦਾਲਤੀ ਅਹੁਦਾ ਧਾਰਣ ਕਰ ਚੁੱਕਿਆ ਹੈ ਜਾਂ ਕਿਸੇ ਉੱਚ ਅਦਾਲਤ ਦਾ ਅਧਿਵਕਤਾ ਰਹਿ ਚੁੱਕਿਆ ਹੈ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਦਾ ਉਹ ਕੋਈ ਅਰਸਾ ਵੀ ਸ਼ਾਮਲ ਹੋਵੇਗਾ ਜਿਸ ਵਿੱਚ ਉਸ ਨੇ ਕਿਸੇ ਖੇਤਰ ਵਿਚ ਜੋ ੧੫ ਅਗਸਤ ੧੯੪੭ ਤੋਂ ਪਹਿਲਾਂ ਭਾਰਤ-ਸ਼ਾਸ਼ਨ-ਅਧਿਨਿਯਮ ੧੯੩੫ ਵਿੱਚ ਪਰਿਭਾਸ਼ਤ ਭਾਰਤ ਅੰਦਰ ਸੀ, ਅਦਾਲਤੀ ਅਹੁਦਾ ਧਾਰਣ ਕੀਤਾ ਹੋਵੇ ਜਾਂ ਅਜਿਹੇ ਕਿਸੇ ਖੇਤਰ ਦੀ ਕਿਸੇ ਉੱਚ ਅਦਾਲਤ ਦਾ, ਜਿਹੀ ਕਿ ਸੂਰਤ ਹੋਵੇ[੨੯], ਅਧਿਵਕਤਾ ਰਹਿ ਚੁੱਕਿਆ ਹੋਵੇ ।

## ਭਾਗ ੬ ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
ਅਨੁ: ੨੧੮-੨੨੧

ਉੱਚਤਮ ਅਦਾਲਤ ਸਬੰਧੀ ਕੁਝ ਉਪਬੰਧਾਂ ਦਾ ਉੱਚ ਅਦਾਲਤ ਨੂੰ ਲਾਗੂ ਹੋਣਾ.

੨੧੮. ਅਨੁਛੇਦ ੧੨੪ ਦੇ ਖੰਡ (੪) ਦੇ ਉਪਬੰਧ, ਜਿਥੇ ਉਨ੍ਹਾਂ ਵਿੱਚ ਉੱਚਤਮ ਅਦਾਲਤ ਦੇ ਹਵਾਲੇ[੪੪] ਹਨ ਉਥੇ ਉਥੇ ਉੱਚ ਅਦਾਲਤ ਦੇ ਹਵਾਲ ਰੱਖ ਕੇ, ਉੱਚ ਅਦਾਲਤ ਦੇ ਸਬੰਧ ਵਿੱਚ ਉਸੇ ਤਰ੍ਹਾਂ ਹੀ ਲਾਗੂ ਹੋਣਗੇ ਜਿਵੇਂ ਕਿ ਉਹ ਓੱਚਤਮ ਅਦਾਲਤ ਦੇ ਸਬੰਧ ਵਿੱਚ ਲਾਗੂ ਹਨ ।

ਉੱਚ ਅਦਾਲਤ ਦੇ ਜੱਜਾਂ ਵੱਲੋਂ ਸੌਂਹ ਜਾਂ ਪਰਤੱਗਿਆ.

੨੧੯. ਕਿਸੇ ਰਾਜ ਦੀ ਉੱਚ ਅਦਾਲਤ ਦਾ ਜੱਜ[੧੧] ਹੋਣ ਲਈ ਨਿਯੁਕਤ ਹਰੇਕ ਪੁਰਖ[੭] , ਆਪਣਾ ਅਹੁਦਾ[੫] ਸੰਭਾਲਣ ਤੋਂ ਪਹਿਲਾਂ ਉਸ ਰਾਜ ਦੇ ਰਾਜਪਾਲ ਦੇ, ਜਾਂ ਉਸ ਰਾਹੀਂ ਉਸ ਲਈ ਨਿਯੁਕਤ ਕਿਸੇ ਪੁਰਖ ਦੇ ਸਾਹਮਣੇ ਤੀਜੀ ਅਨੁਸੂਚੀ ਵਿੱਚ ਇਸ ਪਰਯੋਜਨ ਲਈ ਦਿੱਤੇ ਹੋਏ ਫ਼ਾਰਮ ਦੇ ਅਨੁਸਾਰ ਸੌਂਹ ਖਾਵੇਗਾ ਜਾਂ ਪਰਤੱਗਿਆ ਕਰੇਗਾ ਅਤੇ ਉਸ ਉੱਤੇ ਹਸਤਾਖਰ ਕਰੇਗਾ ।

ਜੱਜਾਂ ਵੱਲੋਂ ਅਦਾਲਤਾਂ ਵਿਚ ਜਾਂ ਕਿਸੇ ਪ੍ਰਾਧਿਕਾਰੀ ਦੇ ਸਾਹਮਣੇ ਕਨੂੰਨੀ ਵਿਰਤ ਕਰਨ ਦਾ ਪ੍ਰਤਿਸ਼ੇਧ.

੨੨੦. ਕੋਈ ਪੁਰਖ ਜੋ ਉੱਚ ਅਦਾਲਤ[੧੦] ਦੇ ਜੱਜ ਦਾ ਅਹੁਦਾ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਿੱਛੋਂ ਧਾਰਣ ਕਰ ਚੁਕਿਆ ਹੈ, ਭਾਰਤ ਰਾਜਖੇਤਰ ਵਿੱਚ ਦੀ ਕਿਸੇ ਅਦਾਲਤ ਵਿੱਚ ਜਾਂ ਕਿਸੇ ਪ੍ਰਾਧਿਕਾਰੀ ਦੇ ਸਾਹਮਣੇ ਵਕਾਲਤ ਜਾਂ ਕੰਮ ਨਹੀਂ ਕਰੇਗਾ।

ਜੱਜਾਂ ਦਾ ਵੇਤਨ ਆਦਿ.

੨੨੧. (੧) ਹਰੇਕ ਉੱਚ ਅਦਾਲਤ ਦੇ ਜੱਜਾਂ ਨੂੰ ਅਜਿਹੇ ਵੇਤਨ ਦਿੱਤੇ ਜਾਣਗੇ ਜਿਹੇ ਕਿ ਦੂਜੀ ਅਨੁਸੂਚੀ ਵਿੱਚ ਦਰਜ ਹਨ ।

(੨) ਹਰੇਕ ਜੱਜ ਨੂੰ ਅਜਿਹੇ ਭੱਤਿਆਂ ਦਾ ਅਤੇ ਗੈਰ-ਹਾਜ਼ਰੀ ਦੀ ਛੁਟੀ ਦੇ ਅਤੇ ਪਿਨਸ਼ਨ[੮੫] ਦੇ ਬਾਰੇ ਅਜਿਹੇ ਅਧਿਕਾਰਾਂ ਦਾ ਜਿਹੇ ਕਿ ਸੰਸਦ ਦੇ ਬਣਾਏ ਕਨੂੰਨ[੩] ਰਾਹੀਂ ਜਾਂ ਅ ਧੀਨ ਸਮੇਂ ਸਮੇਂ ਤੇ ਨਿਸ਼ਚਤ ਕੀਤੇ ਜਾਣ ਤੇ ਜਦ ਤੱਕ ਇਸ ਤਰ੍ਹਾਂ ਨਿਸ਼ਚਤ ਨਾ ਹੋਣ ਤਦ ਤੱਕ ਅਜਿਹੇ ਭੱਤਿਆਂ ਤੇ ਅਧਿਕਾਰਾਂ ਦਾ, ਜਿਵੇਂ ਦੂਜੀ ਅਨੁਸੂਚੀ ਵਿੱਚ ਦਰਜ ਹਨ, ਹੱਕ ਹੋਵੇਗਾ :

ਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
ਅਨੁ: ੨੨੧-੨੨੪

ਐਪਰ[੬] ਕਿਸੇ ਜੱਜ[੧੧] ਦੇ ਨਾ ਤਾਂ ਭੱਤੇ ਅਤੇ ਨਾ ਉਸ ਦੀ ਗੈਰਹਾਜ਼ਰੀ ਦੀ ਛੁਟੀ ਜਾਂ ਪਿਨਸ਼ਨ[੪੫] ਬਾਰੇ ਉਸ ਦੇ ਅਧਿਕਾਰਾਂ ਵਿੱਚ ਉਸ ਦੀ ਨਿਯੁਕਤੀ ਪਿੱਛੋਂ ਉਸ ਲਈ ਅਲਾਭਕਾਰੀ ਕੋਈ ਵਾਧ-ਘਾਟ ਕੀਤੀ ਜਾਵੇਗੀ ।

ਇਕ ਉੱਚ ਅਦਾਲਤ ਤੋਂ ਦੂਜੀ ਲਈ ਕਿਸੇ ਜੱਜ ਦੀ ਥਾਂ-ਬਦਲੀ.

੨੨੨. (੧) ਰਾਸ਼ਟਰਪਤੀ ਭਾਰਤ ਦੇ ਮੁੱਖ ਨਿਆਂਅਧਿਪਤੀ ਨਾਲ ਸਲਾਹ-ਮਸ਼ਵਰਾ ਕਰਕੇ ਭਾਰਤ ਰਾਜਖੇਤਰ ਵਿੱਚ ਦੀ ਇਕ ਉੱਚ ਅਦਾਲਤ ਤੋਂ ਕਿਸੇ ਦੂਜੀ ਉੱਚ ਅਦਾਲਤ ਲਈ ਕਿਸੇ ਜੱਜ ਦੀ ਬਦਲੀ ਕਰ ਸਕੇਗਾ ।

(੨) ਜਦ ਕੋਈ ਜੱਜ ਇਸ ਤਰ੍ਹਾਂ ਬਦਲਿਆ ਜਾਵੇ ਤਾਂ ਉਸ ਅਰਸੇ ਵਿੱਚ, ਜਿਸ ਵਿੱਚ ਕਿ ਉਹ ਦੂਜੀ ਅਦਾਲਤ[੧੦] ਵਿੱਚ ਸੇਵਾ ਕਰਦਾ ਹੈ, ਉਸ ਨੂੰ ਆਪਣੇ ਵੇਤਨ ਤੋਂ ਇਲਾਵਾ ਅਜਿਹੇ ਪ੍ਰਤਿਕਰ-ਭੱਤਿਆਂ ਦੇ, ਜਿਹਾ ਕਿ ਸੰਸਦ ਕਨੂੰਨ ਰਾਹੀਂ ਨਿਸ਼ਚਤ ਕਰੇ ਅਤੇ ਜਦ ਤੱਕ ਇਸ ਤਰ੍ਹਾਂ ਨਿਸ਼ਚਤ ਨਾ ਕੀਤਾ ਜਾਵੇ ਤਦ ਤੱਕ ਅਜਿਹੇ ਪ੍ਰਤਿਕਰ-ਭੱਤੇ ਜਿਹੇ ਕਿ ਰਾਸ਼ਟਰਪਤੀ ਆਦੇਸ਼ ਰਾਹੀਂ ਨੀਯਤ ਕਰੇ, ਵਸੂਲਣ ਦਾ ਹੱਕ ਹੋਵੇਗਾ ।

ਕਾਰਜਕਾਰੀ ਮੁੱਖ ਨਿਆਂਅਧਿਪਤੀ ਦੀ ਨਿਯੁਕਤੀ.

੨੨੩. (੧) ਜਦ ਕਿਸੇ ਉੱਚ ਅਦਾਲਤ ਦੇ ਮੁੱਖ ਨਿਆਂ-ਅਧਿਪਤੀ ਦਾ ਅਹੁਦਾ ਖਾਲੀ ਹੋਵੇ ਜਾਂ ਜਦੋਂ ਮੁੱਖ ਨਿਆਂਅਧਿਪਤੀ ਗੈਰਹਾਜ਼ਰੀ ਜਾਂ ਹੋਰ ਕਾਰਣ ਤੋਂ ਆਪਣੇ ਅਹੁਦੇ[੫] ਦੇ ਕਰਤੱਵਾਂ ਦੇ ਪਾਲਣ ਕਰਨ ਵਿੱਚ ਅਸਮਰੱਥ ਹੋਵੇ ਤਦ ਅਦਾਲਤ ਦੇ ਹੋਰ ਜੱਜਾਂ ਵਿਚੋਂ ਅਜਿਹਾ ਇਕ, ਜਿਸ ਨੂੰ ਰਾਸ਼ਟਰਪਤੀ ਉਸ ਪਰਯੋਜਨ ਲਈ ਨਿਯੁਕਤ ਕਰੇ, ਉਸ ਅਹੁਦੇ ਦੇ ਕਰਤੱਵਾਂ ਦਾ ਪਾਲਣ ਕਰੇਗਾ ।

ਸੇਵਾ-ਨਿਵਿਰਤ ਜੱਜਾਂ ਦੀ ਉੱਚ ਅਦਾਲਤ ਦੀਆਂ ਬੈਠਕਾਂ ਵਿੱਚ ਹਾਜ਼ਰੀ.

੨੨੪. ਇਸ ਅਧਿਆਇ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ, ਕਿਸੇ ਰਾਜ ਦੀ ਉੱਚ ਅਦਾਲਤ ਦਾ ਮੁੱਖ ਨਿਆਂਅਧਿਪਤੀ ਕਿਸੇ ਸਮੇਂ ਵੀ, ਰਾਸ਼ਟਰਪਤੀ ਦੀ ਪਹਿਲਾਂ ਸੰਮਤੀ ਨਾਲ ਕਿਸੇ ਪੁਰਖ[੭] ਤੋਂ, ਜੋ ਉਸ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੨੨੪-੨੨੫

ਅਦਾਲਤ[੧੦] ਦੇ ਜਾਂ ਕਿਸੇ ਹੋਰ ਉੱਚ ਅਦਾਲਤ ਦੇ ਜੱਜ[੧੧] ਦਾ ਅਹੁਦਾ[੫] ਧਾਰਣ ਕਰ ਚੁੱਕਿਆ ਹੈ, ਉਸ ਰਾਜ ਦੀ ਅਦਾਲਤ ਵਿੱਚ ਜੱਜ ਦੇ ਰੂਪ ਵਿੱਚ ਬੈਠਣ ਤੇ ਕੰਮ ਕਰਨ ਦੀ ਪ੍ਰਾਰਥਨਾ ਕਰ ਸਕੇਗਾ ਅਤੇ ਇਸ ਤਰ੍ਹਾਂ ਪ੍ਰਾਰਥਨਾ ਕੀਤੇ ਗਏ ਹਰੇਕ ਪੁਰਖ[੭] ਨੂੰ ਇਸ ਤਰ੍ਹਾਂ ਬੈਠਣ ਅਤੇ ਕੰਮ ਕਰਨ ਦੇ ਸਮੇਂ ਵਿੱਚ, ਅਜਿਹੇ ਭੱਤਿਆਂ ਦਾ, ਜਿਹੇ ਰਾਸ਼ਟਰਪਤੀ ਆਦੇਸ਼ ਰਾਹੀਂ ਨਿਸਚਤ ਕਰੇ, ਅਤੇ ਉਸ ਅਦਾਲਤ ਦੇ ਜੱਜ ਦੇ ਸਭ ਖੇਤਰ-ਅਧਿਕਾਰਾਂ, ਸ਼ਕਤੀਆਂ ਤੇ ਵਿਸ਼ੇਸ਼ ਅਧਿਕਾਰਾਂ ਦਾ ਹੱਕ ਹੋਵੇਗਾ, ਪਰ ਉਹ ਹੋਰਵੇਂ ਉਸ ਅਦਾਲਤ ਦਾ ਜੱਜ ਨਹੀਂ ਸਮਝਿਆ ਜਾਵੇਗਾ :

ਐਪਰ[੬] ਜਦ ਤੱਕ ਪੂਰਬੋਕਤ ਕੋਈ ਪੁਰਖ ਉਸ ਅਦਾਲਤ ਦੇ ਜੱਜ ਦੇ ਰੂਪ ਵਿੱਚ ਬੈਠਣ ਅਤੇ ਕੰਮ ਕਰਨ ਦੀ ਸੰਮਤੀ ਨਾ ਦੇਵੇ ਤਦ ਤੱਕ ਇਸ ਅਨੁਛੇਦ ਦੀ ਕੋਈ ਗੱਲ ਉਸ ਤੋਂ ਅਜਿਹਾ ਕਰਨ ਦੀ ਲੋੜ ਕਰਨ ਵਾਲੀ ਨਹੀਂ ਸਮਝੀ ਜਾਵੇਗੀ ।

**ਵਰਤਮਾਨ ਉੱਚ ਅਦਾਲਤ ਦੇ ਖੇਤਰ-ਅਧਿਕਾਰ.**

੨੨੫. ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਅਤੇ ਇਸ ਸੰਵਿਧਾਨ ਰਾਹੀਂ ਵਿਧਾਨ-ਮੰਡਲ ਨੂੰ ਦਿੱਤੀਆਂ ਸ਼ਕਤੀਆਂ ਦੇ ਦੇ ਆਧਾਰ ਉੱਤੇ ਉਚਿਤ ਵਿਧਾਨ-ਮੰਡਲ ਰਾਹੀਂ ਬਣਾਏ ਹੋਏ ਕਿਸੇ ਕਨੂੰਨ[੩] ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ, ਕਿਸੇ ਵਰਤਮਾਨ ਉੱਚ ਅਦਾਲਤ ਦਾ ਖੇਤਰ-ਅਧਿਕਾਰ ਅਤੇ ਉਸ ਵਿੱਚ ਪ੍ਰਸ਼ਾਸਤ ਕਨੂੰਨ, ਅਤੇ ਉਸ ਅਦਾਲਤ ਵਿੱਚ ਨਿਆਂ-ਪ੍ਰਸ਼ਾਸਨ ਦੇ ਸਬੰਧ ਵਿੱਚ ਉਸ ਦੇ ਜੱਜਾਂ ਦੀਆਂ ਆਪਣੀਆਂ ਆਪਣੀਆਂ ਸ਼ਕਤੀਆਂ, ਜਿਨ੍ਹਾਂ ਦੇ ਅੰਦਰ ਅਦਾਲਤ ਦੇ ਨਿਯਮ ਬਣਾਉਣ ਦੀ ਕਿਸੇ ਸ਼ਕਤੀ ਦਾ ਅਤੇ ਉਸ ਅਦਾਲਤ ਦੀਆਂ ਬੈਠਕਾਂ ਤੇ ਉਸ ਦੇ ਮੈਂਬਰਾਂ[੮] ਦੇ ਇਕੱਠੇ ਜਾਂ ਖੰਡ-ਅਦਾਲਤਾਂ ਵਿੱਚ ਬੈਠਣ ਦਾ ਵਿਨਿਯਮਨ ਕਰਨ ਦੀ ਸ਼ਕਤੀ ਵੀ ਹੈ, ਅਜਿਹੀਆਂ ਹੀ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੨੨੫-੨੨੬

ਰਹਿਣਗੀਆਂ ਜਿਹੀਆਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਸਨ :

ਐਪਰ੯ ਸਰਕਾਰੀ ਆਮਦਨ ਸਬੰਧੀ, ਜਾਂ ਉਸ ਦੇ ਸੰਗ੍ਰਹ ਕਰਨ ਵਿੱਚ ਆਦੇਸ਼ ਦਿੱਤੇ ਜਾਂ ਕੀਤੇ ਗਏ ਕਿਸੇ ਕੰਮ ਸਬੰਧੀ ਵਿਸ਼ੇ ਵਿੱਚ ਉੱਚ ਅਦਾਲਤ ਵਿੱਚੋਂ ਕਿਸੇ ਦੇ ਆਰੰਭਕ ਖੇਤਰ-ਅਧਿਕਾਰ ਦੀ ਵਰਤੋਂ[੧], ਜਿਸ ਕਿਸੇ ਪਾਬੰਦੀ ਦੇ ਅਧੀਨ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਸੀ, ਉਹ ਪਾਬੰਦੀ੪੯ ਅਜਿਹੇ ਖਤਰ-ਅਧਿਕਾਰ ਦੀ ਵਰਤੋਂ ਉੱਤੇ ਅੱਗੇ ਲਾਗੂ ਨਹੀਂ ਹੋਵੇਗੀ।

ਕੁਝ ਲੇਖਾਂ ਦੇ ਜਾਰੀ ਕਰਨ ਲਈ ਉੱਚ ਅਦਾਲਤਾਂ ਦੀ ਸ਼ਕਤੀ.

੨੨੬. (੧) ਅਨੁਛੇਦ ੩੨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਹਰੇਕ ਉੱਚ ਅਦਾਲਤ੧੦ ਨੂੰ, ਉਨ੍ਹਾਂ ਖੇਤਰਾਂ ਵਿੱਚ ਸਭ ਥਾਈਂ ਜਿਨ੍ਹਾਂ ਦੇ ਸਬੰਧ ਵਿੱਚ ਉਹ ਆਪਣੇ ਖੇਤਰ-ਅਧਿਕਾਰ ਦੀ ਵਰਤੋਂ ਕਰਦੀ ਹੈ ਇਸ ਸੰਵਿਧਾਨ ਦੇ ਭਾਗ (੩) ਰਾਹੀਂ ਦਿੱਤੇ ਗਏ ਅਧਿਕਾਰ ਵਿੱਚੋਂ ਕਿਸੇ ਨੂੰ ਅਮਲ ਵਿੱਚ ਲਿਆਉਣ ਲਈ ਅਤੇ ਕਿਸੇ ਹੋਰ ਪਰਯੋਜਨ ਲਈ ਉਨ੍ਹਾਂ ਰਾਜਖੇਤਰਾਂ ਵਿੱਚੋਂ ਕਿਸੇ ਪੁਰਖ[੭] ਜਾਂ ਪ੍ਰਾਧਿਕਾਰੀ ਦੇ ਪ੍ਰਤੀ ਜਾਂ ਉਚਿਤ ਮਾਮਲਿਆਂ ਵਿੱਚ ਕਿਸੇ ਸਰਕਾਰ ਨੂੰ ਅਜਿਹੇ ਨਿਦੇਸ਼ ਜਾਂ ਆਦੇਸ਼ ਜਾਂ ਲਖ ਜਿਨ੍ਹਾਂ ਦੇ ਅੰਦਰ ਬੰਦੀ-ਪਰਤੱਖ-ਕਰਨ, ਪਰਮ ਆਦੇਸ਼, ਪ੍ਰਤਿਸ਼ੇਧ, ਅਧਿਕਾਰ-ਸ਼ੰਕਾਂ ਤੇ ਉਤਪ੍ਰੇਖਣ ਦੀ ਤਰ੍ਹਾਂ ਦੇ ਲੇਖ ਵੀ ਸ਼ਾਮਲ ਹਨ, ਜਾਂ ਉਨ੍ਹਾਂ ਵਿੱਚੋਂ ਕਿਸੇ ਨੂੰ ਜਾਰੀ ਕਰਨ ਦੀ ਸ਼ਕਤੀ ਹੋਵੇਗੀ।

(੨) ਖੰਡ (੧) ਰਾਹੀਂ ਉੱਚ ਅਦਾਲਤ ਨੂੰ ਦਿੱਤੀ ਗਈ ਸ਼ਕਤੀ ਤੋਂ ਇਸ ਸੰਵਿਧਾਨ ਦੇ ਅਨੁਛੇਦ ੩੨ ਦੇ ਖੰਡ (੨) ਰਾਹੀਂ ਉੱਚਤਮ ਅਦਾਲਤ ਨੂੰ ਦਿਤੀ ਗਈ ਸ਼ਕਤੀ ਦਾ ਅਲਪੀਕਰਣ ਨਹੀਂ ਹੋਵੇਗਾ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੨੨੭

ਸਭ ਅਦਾਲਤਾਂ ਅਧੀਖਣ ਦੀ ਉੱਚ ਅਦਾਲਤ ਦੀ ਸ਼ਕਤੀ.

੨੨੭. (੧) ਹਰੇਕ ਉੱਚ ਅਦਾਲਤ[10] ਉਨ੍ਹਾਂ ਰਾਜ-ਖੇਤਰਾਂ ਵਿੱਚ ਸਭ ਥਾਈਂ, ਜਿਨ੍ਹਾਂ ਦੇ ਸਬੰਧ ਵਿੱਚ ਉਹ ਖੇਤਰ-ਅਧਿਕਾਰਾਂ ਦੀ ਵਰਤੋਂ[1] ਕਰਦੀ ਹੈ ਸਭ ਅਦਾਲਤਾਂ ਤੇ ਕਚਿਹਰੀਆਂ ਦਾ ਅਧੀਖਣ ਕਰੇਗੀ ।

(੨) ਪੂਰਬਗਾਮੀ ਉਪਬੰਧ ਦੀ ਵਿਆਪਕਤਾ ਉੱਤੇ ਬਿਨਾਂ ਪ੍ਰਤਿਕੂਲ ਪ੍ਰਭਾਵ ਪਾਇਆਂ ਉੱਚ ਅਦਾਲਤ —

(ੳ) ਅਜਿਹੀਆਂ ਅਦਾਲਤਾਂ ਤੋਂ ਵਿਵਰਣੀ ਮੰਗਾ ਸਕੇਗੀ ;

(ਅ) ਅਜਿਹੀਆਂ ਅਦਾਲਤਾਂ ਦੀ ਕਾਰਜ-ਪਰਣਾਲੀ ਤੇ ਕਾਰਵਾਈਆਂ ਦੇ ਵਿਨਿਯਮਨ ਵਾਸਤੇ ਸਾਧਾਰਣ ਨਿਯਮ ਬਣਾ ਤੇ ਜਾਰੀ ਕਰ ਸਕੇਗੀ ਅਤੇ ਫ਼ਾਰਮ ਮੁਕੱਰਰ ਕਰ ਸਕੇਗੀ ; ਅਤੇ

(ੲ) ਕਿਸੇ ਅਜਿਹੀਆਂ ਅਦਾਲਤਾਂ ਦੇ ਅਫ਼ਸਰਾਂ[2] ਰਾਹੀਂ ਰੱਖੀਆਂ ਜਾਣ ਵਾਲੀਆਂ ਪੁਸਤਕਾਂ, ਦਾਖਲੇ ਤੇ ਲੇਖਿਆਂ ਦੇ ਫ਼ਾਰਮਾਂ ਨੂੰ ਮੁਕੱਰਰ ਕਰ ਸਕੇਗੀ ।

(੩) ਉੱਚ ਅਦਾਲਤ ਉਨ੍ਹਾਂ ਫੀਸਾਂ ਦੀਆਂ ਸਾਰਣੀਆਂ ਵੀ ਥਿਰ ਕਰ ਸਕੇਗੀ ਜੋ ਅਜਿਹੀਆਂ ਅਦਾਲਤਾਂ ਦੇ ਸ਼ੇਰਿਫ਼ ਨੂੰ ਅਤੇ ਕੁਲ ਕਲਰਕਾਂ ਨੂੰ ਤੇ ਅਫ਼ਸਰਾਂ ਨੂੰ ਤੇ ਇਨ੍ਹਾਂ ਵਿੱਚ ਵਿਰਤ ਕਰਨ ਵਾਲੇ ਨਿਆਂਵਾਦੀਆਂ, ਅਧਿਵਕਤਿਆਂ ਤੇ ਵਕੀਲਾਂ ਨੂੰ ਮਿਲ ਸਕਣਗੀਆਂ :

ਐਪਰ੍ਹ ਖੰਡ (੨) ਜਾਂ (੩) ਦੇ ਅਧੀਨ ਬਣਾਏ ਹੋਏ ਕੋਈ ਨਿਯਮ ਜਾਂ ਮੁਕੱਰਰ ਕੋਈ ਫ਼ਾਰਮ ਜਾਂ ਥਿਰ ਕੀਤੀ ਕੋਈ ਸਾਰਣੀ ਕਿਸੇ ਉਸ ਸਮੇਂ ਚਾਲੂ ਕਨੂੰਨ[3] ਦੇ ਉਪਬੰਧਾਂ ਤੋਂ ਅਸੰਗਤ ਨਾ ਹੋਵੇਗੀ, ਅਤੇ ਇਨ੍ਹਾਂ ਲਈ ਰਾਜਪਾਲ ਦੀ ਪਹਿਲੋਂ ਪਰਵਾਨਗੀ ਦੀ ਲੋੜ ਹੋਵੇਗੀ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੨੨੭-੨੨੯

(੪) ਇਸ ਅਨੁਛੇਦ ਦੀ ਕੋਈ ਗੱਲ ਉੱਚ ਅਦਾਲਤ ਨੂੰ ਸ਼ਸਤਰੀ ਬਲਾਂ ਸਬੰਧੀ ਕਿਸੇ ਕਨੂੰਨ[੩] ਰਾਹੀਂ ਜਾਂ ਅਧੀਨ ਗਠਤ ਕਿਸੇ ਅਦਾਲਤ ਜਾਂ ਕਚਹਿਰੀ ਉੱਤੇ ਅਧੀਖਣ ਦੀਆਂ ਸ਼ਕਤੀਆਂ ਦੇਣ ਵਾਲੀ ਨਹੀਂ ਸਮਝੀ ਜਾਵੇਗੀ ।

ਵਿਸ਼ੇਸ਼ ਮਾਮਲਿਆਂ ਦੀ ਉੱਚ ਅਦਾਲਤ ਨੂੰ ਹੱਥ-ਬਦਲੀ

੨੨੮. ਜੇ ਉੱਚ ਅਦਾਲਤ ਦੀ ਤਸੱਲੀ ਹੋ ਜਾਵੇ ਕਿ ਉਸ ਦੇ ਅਧੀਨ ਅਦਾਲਤ ਵਿੱਚ ਲੰਬਤ ਕਿਸੇ ਮਾਮਲੇ ਵਿੱਚ ਇਸ ਸੰਵਿਧਾਨ ਦੇ ਨਿਰਵਚਨ ਦਾ ਕੋਈ ਸਰਵੰਤ ਕਨੂੰਨੀ ਸਵਾਲ ਅੰਤਰਗਰਸਤ ਹੈ ਜਿਸ ਦਾ ਨਿਸ਼ਚਤ ਹੋਣਾ ਮਾਮਲੇ ਦੇ ਨਿਪਟਾਉਣ ਲਈ ਜ਼ਰੂਰੀ ਹੈ ਤਾਂ ਉਸ ਮਾਮਲੇ ਨੂੰ ਆਪਣੇ ਪਾਸ ਮੰਗਵਾ ਲਵੇਗੀ, ਅਤੇ —

(ੳ) ਜਾਂ ਤਾਂ ਮਾਮਲੇ ਨੂੰ ਆਪ ਨਿਪਟਾ ਸਕੇਗੀ ; ਜਾਂ

(ਅ) ਉਕਤ ਕਨੂੰਨੀ ਸਵਾਲ ਦਾ ਨਿਸ਼ਚਤ ਕਰ ਸਕੇਗੀ ਅਤੇ ਅਜਿਹੇ ਸਵਾਲ ਤੇ ਆਪਣੇ ਨਿਰਣੇ ਦੇ ਉਤਾਰੇ[੪੭] ਸਹਿਤ ਉਸ ਮਾਮਲੇ ਨੂੰ ਉਸ ਅਦਾਲਤ[੧੦] ਨੂੰ, ਜਿਸ ਤੋਂ ਮਾਮਲਾ ਇਸ ਤਰ੍ਹਾਂ ਮੰਗਵਾ ਲਿਆ ਗਿਆ ਹੈ, ਪਰਤਾ ਸਕੇਗੀ ਅਤੇ ਉਸ ਦੇ ਪਰਾਪਤ ਹੋਣ ਤੇ ਉਕਤ ਅਦਾਲਤ ਅਜਿਹੇ ਨਿਰਣੇ ਦੀ ਅਨੁਸਾਰਤਾ ਵਿੱਚ ਉਸ ਮਾਮਲੇ ਦੇ ਨਿਪਟਾਉਣ ਲਈ ਅੱਗੇ ਕਾਰਵਾਈ ਕਰੇਗੀ ।

ਉੱਚ ਅਦਾਲਤ ਦੇ ਅਫ਼ਸਰ, ਸੇਵਕ ਤੇ ਖਰਚ.

੨੨੯. (੧) ਉੱਚ ਅਦਾਲਤ ਦੇ ਅਫ਼ਸਰਾਂ ਤੇ ਸੇਵਕਾਂ ਦੀਆਂ ਨਿਯੁਕਤੀਆਂ ਅਦਾਲਤ ਦਾ ਮੁਖ ਨਿਆਂਅਧਿਪਤੀ ਜਾਂ ਉਸ ਰਾਹੀਂ ਨਿਦੇਸ਼ ਪਾ ਚੁੱਕੇ ਉਸ ਅਦਾਲਤ ਦਾ ਹੋਰ ਜੱਜ[੧੧] ਜਾਂ ਅਫ਼ਸਰ[੨] ਕਰੇਗਾ :

ਐਪਰ[੬] ਉਸ ਰਾਜ ਦਾ ਰਾਜਪਾਲ ਜਿਸ ਵਿੱਚ ਅਦਾਲਤ ਦਾ ਮੁੱਖ ਸਥਾਨ ਹੈ, ਨਿਯਮ ਰਾਹੀਂ ਇਹ ਲੋੜ ਕਰ ਸਕੇਗਾ ਕਿ ਅਜਿਹੀਆਂ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੨੨੯-੨੩੦

ਕਿਸੇ ਹਾਲਤਾਂ ਵਿੱਚ, ਜਿਹੀਆਂ ਕਿ ਨਿਯਮ ਵਿੱਚ ਦਰਜ ਹੋਣ, ਕਿਸੇ ਅਜਿਹੇ ਪੁਰਖ[੭] ਨੂੰ, ਜੋ ਪਹਿਲੋਂ ਹੀ ਅਦਾਲਤ ਵਿੱਚ ਲੱਗਿਆ ਹੋਇਆ ਨਹੀਂ ਹੈ, ਅਦਾਲਤ ਨਾਲ ਸਬੰਧਤ ਕਿਸੇ ਅਹਦੇ[੫] ਨੂੰ ਰਾਜ-ਲੋਕਸੇਵਾ-ਕਮਿਸ਼ਨ ਨਾਲ ਸਲਾਹ-ਮਸ਼ਵਰਾ[੩੧] ਕੀਤੇ ਬਿਨਾਂ ਨਿਯੁਕਤ ਨਹੀਂ ਕੀਤਾ ਜਾਵੇਗਾ।

(੨) ਰਾਜ ਦੇ ਵਿਧਾਨ-ਮੰਡਲ ਰਾਹੀਂ ਬਣਾਏ ਕਨੂੰਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਅਦਾਲਤ ਦੇ ਅਫ਼ਸਰਾਂ[੨] ਤੇ ਸੇਵਕਾਂ ਦੀ ਸੇਵਾ ਦੀਆਂ ਸ਼ਰਤਾਂ ਅਜਿਹੀਆਂ ਹੋਣਗੀਆਂ ਜਿਹੀਆਂ ਕਿ ਉਸ ਅਦਾਲਤ[੧੦] ਦਾ ਮੁੱਖ ਨਿਆਂਅਧਿਪਤੀ ਜਾਂ ਉਸ ਅਦਾਲਤ ਦਾ ਅਜਿਹਾ ਹੋਰ ਜੱਜ[੧੧] ਜਾਂ ਅਫ਼ਸਰ ਜਿਸ ਨੂੰ ਜਾਂ ਉਸ ਅਦਾਲਤ ਦੇ ਮੁੱਖ ਨਿਆਂ-ਅਧਿਪਤੀ ਨੇ ਉਸ ਪਰਯੋਜਨ ਲਈ ਨਿਯਮ ਬਣਾਉਣ ਨੂੰ ਪ੍ਰਾਧਿਕਿਰਤ ਕੀਤਾ ਹੈ, ਨਿਯਮਾਂ ਰਾਹੀਂ ਮੁਕੱਰਰ ਕਰੇ :

ਐਪਰੰਤ ਇਸ ਖੰਡ ਦੇ ਅਧੀਨ ਬਣਾਏ ਨਿਯਮਾਂ ਲਈ, ਜਿਥੋਂ ਤੱਕ ਕਿ ਉਹ ਵੇਤਨਾਂ, ਭੱਤਿਆਂ, ਛੁੱਟੀ ਜਾਂ ਪਿਨਸ਼ਨਾਂ[੪੫] ਨਾਲ ਸਬੰਧਤ ਹਨ, ਉਸ ਰਾਜ ਦੇ ਰਾਜਪਾਲ ਦੀ ਜਿਸ ਵਿੱਚ ਉੱਚ ਅਦਾਲਤ ਦਾ ਮੁੱਖ ਅਸਥਾਨ ਹੈ ਪਰਵਾਨਗੀ[੩੦] ਦੀ ਲੋੜ ਹੋਵੇਗੀ।

(੩) ਉੱਚ ਅਦਾਲਤ ਦੇ ਪ੍ਰਸ਼ਾਸ਼ਨੀ ਖਰਚ ਜਿਨ੍ਹਾਂ ਦੇ ਅੰਦਰ ਉਸ ਅਦਾਲਤ ਦੇ ਅਫ਼ਸਰਾਂ ਤੇ ਸੇਵਕਾਂ ਨੂੰ, ਜਾਂ ਦੇ ਬਾਰੇ ਦਿੱਤੇ ਜਾਣ ਵਾਲੇ ਸਭ ਵੇਤਨ, ਭੱਤੇ ਤੇ ਪਿਨਸ਼ਨਾਂ ਵੀ ਹਨ, ਰਾਜ ਦੀ ਸੰਚਤ-ਨਿਧੀ ਉੱਤੇ ਪਾਏ ਜਾਣਗੇ ਅਤੇ ਉੱਚ ਅਦਾਲਤ ਰਾਹੀਂ ਲਈਆਂ ਗਈਆਂ ਫ਼ੀਸਾਂ ਤੇ ਹੋਰ ਧਨ ਉਸ ਨਿਧੀ ਦਾ ਭਾਗ ਹੋਣਗੇ।

੨੩੦. ਸੰਸਦ ਕਨੂੰਨ ਰਾਹੀਂ —

ਉੱਚ ਅਦਾਲਤਾਂ

ਦੇ ਖੇਤਰ-ਅਧਿਕਾਰ ਦਾ ਵਿਸਥਾਰ ਤੇ ਅਪਵਰਜਨ.

(ੳ) ਕਿਸੇ ਉੱਚ ਅਦਾਲਤ ਦੇ ਖੇਤਰ-ਅਧਿਕਾਰ ਦਾ ਵਿਸਤਾਰ, ਜਿਸ ਰਾਜ ਵਿੱਚ ਉਸ ਦਾ ਮੁੱਖ ਸਥਾਨ ਹੈ, ਉਸ ਤੋਂ ਬਿਨਾਂ ਪਹਿਲੀ ਅਨੁਸੂਚੀ ਵਿੱਚ ਦਰਜ ਕਿਸੇ ਰਾਜ ਵਿੱਚ, ਜਾਂ ਉਸ ਦੇ ਅੰਦਰ ਨਾ ਹੋਣ ਵਾਲੇ ਕਿਸੇ ਖੇਤਰ ਵਿੱਚ ; ਜਾਂ

(ਅ) ਕਿਸੇ ਉੱਚ ਅਦਾਲਤ ਦੇ ਖੇਤਰ-ਅਧਿਕਾਰ ਦਾ ਅਪਵਰਜਨ, ਜਿਸ ਰਾਜ ਵਿੱਚ ਉਸ ਦਾ ਮੁੱਖ ਸਥਾਨ ਹੈ, ਉਸ ਤੋਂ ਬਿਨਾਂ ਪਹਿਲੀ ਅਨੁਸੂਚੀ ਵਿੱਚ ਦਰਜ ਕਿਸੇ ਰਾਜ ਤੋਂ, ਜਾਂ ਉਸ ਦੇ ਅੰਦਰ ਨਾ ਹੋਣ ਵਾਲੇ ਕਿਸੇ ਖੇਤਰ ਤੋਂ,

ਕਰ ਸਕੇਗਾ ।

ਰਾਜ ਦੇ ਬਾਹਰ ਖੇਤਰ-ਅਧਿਕਾਰ ਰੱਖਣ ਵਾਲੀ ਕਿਸੇ ਰਾਜ ਦੇ ਉੱਚ ਅਦਾਲਤ ਦ ਖੇਤਰ-ਅਧਿਕਾਰ ਦੇ ਬਾਰੇ ਰਾਜਾਂ ਦੇ ਵਿਧਾਨ-ਮੰਡਲਾਂ ਦੀ ਕਨੂੰਨ ਬਣਾਉਣ ਦੀਆਂ ਸ਼ਕਤੀਆਂ ਉਤੇ ਪਾਬੰਦੀਆਂ.

੨੩੧. ਜਿਥੇ ਕੋਈ ਉੱਚ ਅਦਾਲਤ, ਅਜਿਹੇ ਰਾਜ ਤੋਂ ਬਾਹਰ ਜਿਸ ਵਿੱਚ ਉਸਦਾ ਮੁਖ ਸਥਾਨ ਹੈ, ਕਿਸੇ ਖੇਤਰ ਦੇ ਸੰਬੰਧ ਵਿਚ ਕਿਸੇ ਖੇਤਰ-ਅਧਿਕਾਰ ਦੀ ਵਰਤੋਂ[੧] ਕਰਦੀ ਹੈ, ਉਥੇ ਇਸ ਸੰਵਿਧਾਨ ਦੀ ਕਿਸੇ ਗੱਲ ਦਾ ਇਕ ਅਰਥ ਨਹੀਂ ਕੀਤਾ ਜਾਵੇਗਾ ਕਿ ਉਹ—

(ੳ) ਉਸ ਰਾਜ ਦੇ ਵਿਧਾਨ-ਮੰਡਲ ਨੂੰ, ਜਿਸ ਵਿੱਚ ਉਸ ਅਦਾਲਤ[੧੦] ਦਾ ਮੁਖ ਸਥਾਨ ਹੈ, ਉਸ ਖੇਤਰ-ਅਧਿਕਾਰ ਦੇ ਵਧਾਉਣ, ਪਾਬੰਦੀ ਲਾਉਣ ਜਾਂ ਅੰਤ ਕਰਨ ਦੀ ਸ਼ਕਤੀ ਪ੍ਰਦਾਨ ਕਰਦੀ ਹੈ ;

(ਅ) ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਰਾਜ ਦੇ ਵਿਧਾਨ-ਮੰਡਲ ਨੂੰ, ਜਿਸ ਵਿੱਚ ਅਜਿਹਾ ਕੋਈ ਖੇਤਰ ਇਸਥਤ ਹੈ, ਉਸ ਖੇਤਰ-

ਅਧਿਕਾਰ ਦੇ ਅੰਤ ਕਰਨ ਦੀ ਸ਼ਕਤੀ ਪ੍ਰਦਾਨ ਕਰਦੀ ਹੈ ; ਜਾਂ

(ੲ) ਅਜਿਹੇ ਖੇਤਰ ਲਈ, ਉਸ ਬਾਰੇ ਕਨੂੰਨ[੩] ਬਣਾਉਣ ਦੀ ਸ਼ਕਤੀ ਰੱਖਣ ਵਾਲੇ ਵਿਧਾਨ-ਮੰਡਲ ਨੂੰ, ਉਸ ਅਦਾਲਤ[੧੦] ਨੂੰ ਉਸ ਖੇਤਰ ਸਬੰਧੀ ਖੇਤਰ-ਅਧਿਕਾਰ ਬਾਰੇ ਖੰਡ (ਅ) ਦੇ ਅਧੀਨ ਰਹਿੰਦਿਆਂ ਅਜਿਹੇ ਕਨੂੰਨ ਪਾਸ ਕਰਨ ਤੋਂ ਰੋਕਦੀ ਹੈ । ਜਿਹੇ ਕਿ ਉਹ, ਜੇ ਉਸ ਅਦਾਲਤ ਦਾ ਮੁੱਖ ਸਥਾਨ ਉਸ ਖੇਤਰ ਵਿੱਚ ਹੁੰਦਾ ਤਾਂ ਪਾਸ[੧੬] ਕਰਨ ਲਈ ਸ਼ਕਤਵਾਨ ਹੁੰਦੀ ਹੈ ।

ਨਿਰਵਚਨ.

੨੩੨. ਜਿਥੇ ਕੋਈ ਉੱਚ ਅਦਾਲਤ ਪਹਿਲੀ ਅਨੁਸੂਚੀ ਵਿੱਚ ਦਰਜ ਇਕ ਤੋਂ ਵੱਧ ਰਾਜਾਂ ਦੇ ਸਬੰਧ ਵਿੱਚ, ਜਾਂ ਕਿਸੇ ਰਾਜ ਦੇ ਅਜਿਹੇ ਖੇਤਰ ਦੇ ਸਬੰਧ ਵਿੱਚ ਜੋ ਉਸ ਰਾਜ ਦੇ ਅਜਿਹੇ ਖੇਤਰ ਦੇ ਸਬੰਧ ਵਿੱਚ ਜੋ ਉਸ ਰਾਜ ਦਾ ਭਾਗ ਨਹੀਂ ਹੈ, ਖੇਤਰ-ਅਧਿਕਾਰ ਦੀ ਵਰਤੋਂ[੧] ਕਰਦੀ ਹੈ, ਉਥੇ—

(ੳ) ਇਸ ਅਧਿਆਏ ਵਿੱਚ ਉੱਚ ਅਦਾਲਤ ਦੇ ਜੱਜਾਂ[੧੧] ਦੇ ਸਬੰਧ ਵਿੱਚ ਰਾਜਪਾਲ ਪਰਤੀ ਜ ਹਵਾਲੇ[੪੪] ਹਨ ਉਨ੍ਹਾਂ ਤੋਂ ਮਤਲਬ ਉਸ ਰਾਜ ਦੇ ਰਾਜਪਾਲ ਤੋਂ ਹੋਵੇਗਾ ਜਿਸ ਵਿੱਚ ਉਸ ਅਦਾਲਤ ਦਾ ਮੁਖ ਸਥਾਨ ਹੈ ;

(ਅ) ਅਧੀਨ ਅਦਾਲਤ ਲਈ ਨਿਯਮਾਂ, ਫ਼ਾਰਮਾਂ ਅਤੇ ਸਾਰਣੀਆਂ ਦੇ ਰਾਜਪਾਲ ਰਾਹੀਂ ਪਰਵਾਨਗੀ[੩੦] ਪਰਤੀ ਜੋ ਹਵਾਲਾ ਹੈ ਉਹ ਉਨ੍ਹਾਂ ਦਾ ਉਸ ਰਾਜ ਦੇ ਜਿਸ ਵਿੱਚ ਅਧੀਨ ਅਦਾਲਤ ਇਸਥਿਤ ਹੈ, ਰਾਜਪਾਲ ਜਾਂ

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ
## ਅਨੁ: ੨੩੨-੨੩੪

ਜੇ ਉਹ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਕਿਸੇ ਰਾਜ ਦਾ ਭਾਗ ਨਾ ਹੋਣ ਵਾਲੇ ਖੇਤਰ ਵਿੱਚ ਇਸਥਿਤ ਹੈ ਤਾਂ ਰਾਸ਼ਟਰਪਤੀ ਰਾਹੀਂ ਪਰਵਾਨਗੀ[३०] ਪਰਤੀ ਮੰਨਿਆ ਜਾਵੇਗਾ ; ਅਤੇ

(ੲ) ਰਾਜ ਦੀ ਸੰਚਤ-ਨਿਧੀ ਪਰਤੀ ਜੋ ਹਵਾਲੇ[४४] ਹਨ ਉਹ ਉਸ ਰਾਜ ਦੀ ਸੰਚਤ-ਨਿਧੀ ਪਰਤੀ ਮੰਨੇ ਜਾਣਗੇ ਜਿਸ ਵਿੱਚ ਉਸ ਅਦਾਲਤ ਦਾ ਮੁੱਖ ਸਥਾਨ ਹੈ ।

ਜ਼ਿਲਾ-ਜੱਜਾਂ ਦੀ ਨਿਯੁਕਤੀ.

੨੩੩. (੧) ਕਿਸੇ ਰਾਜ ਵਿਚ ਜ਼ਿਲੇ ਦੇ ਜੱਜ ਨਿਯੁਕਤ ਹੋਣ ਵਾਲਿਆਂ ਪੁਰਖਾਂ[२] ਦੀ ਨਿਯੁਕਤੀ ਅਤੇ ਉਨ੍ਹਾਂ ਦੇ ਅਹੁਦੇ ਦੀ ਸਥਾਪਨਾ ਤੇ ਅਹੁਦਾ-ਉਨੱਤੀ ਅਜਿਹੇ ਰਾਜ ਦੇ ਸਬੰਧ ਵਿੱਚ ਖੇਤਰ-ਅਧਿਕਾਰ ਵਰਤੋਂ[१] ਕਰਨ ਵਾਲੀ ਉੱਚ ਅਦਾਲਤ ਨਾਲ ਸਲਾਹ ਮਸ਼ਵਰਾ[३१] ਕਰਕੇ ਰਾਜ ਦਾ ਰਾਜਪਾਲ ਕਰੇਗਾ ।

(੨) ਕੋਈ ਪੁਰਖ ਜੋ ਸੰਘ ਦੀ ਜਾਂ ਰਾਜ ਦੀ ਸੇਵਾ ਵਿੱਚ ਪਹਿਲਾਂ ਤੋਂ ਹੀ ਨਹੀਂ ਲੱਗਿਆ ਹੋਇਆ ਹੈ ਜ਼ਿਲਾ-ਜੱਜ ਹੋਣ ਲਈ ਕੇਵਲ ਤਦੋਂ ਹੀ ਪਾਤਰ ਹੋਵੇਗਾ ਜਦ ਕਿ ਉਹ ਘੱਟ ਤੋਂ ਘੱਟ ਸਤ ਸਾਲਾਂ ਤੱਕ ਅਧਿਵਕਤਾ ਜਾਂ ਵਕੀਲ ਰਹਿ ਚੁੱਕਿਆ ਹੈ ਤੇ ਉਸ ਦੀ ਨਿਯੁਕਤੀ ਲਈ ਉੱਚ ਅਦਾਲਤ ਨੇ ਸਫ਼ਾਰਸ਼ ਕੀਤੀ ਹੈ ।

ਅਦਾਲਤੀ ਸੇਵਾ ਵਿੱਚ ਜ਼ਿਲਾ-ਜੱਜਾਂ ਤੋਂ ਬਿਨਾਂ ਹੋਰ ਪੁਰਖਾਂ ਦੀ ਭਰਤੀ.

੨੩੪. ਜ਼ਿਲਾ-ਜੱਜਾਂ ਤੋਂ ਬਿਨਾਂ ਹੋਰ ਪੁਰਖਾਂ ਨੂੰ ਰਾਜ ਦੀ ਅਦਾਲਤੀ ਸੇਵਾ ਵਿੱਚ ਨਿਯੁਕਤੀ ਰਾਜਪਾਲ ਰਾਹੀਂ, ਰਾਜ-ਲੋਕ ਸੇਵਾ-ਕਮੀਸ਼ਨ ਅਤੇ ਅਜਿਹੇ ਰਾਜ ਦੇ ਸਬੰਧ ਵਿੱਚ ਖੇਤਰ-ਅਧਿਕਾਰ ਦੀ ਵਰਤੋਂ ਕਰਨ ਵਾਲੀ ਉੱਚ ਅਦਾਲਤ ਨਾਲ ਸਲਾਹ-ਮਸ਼ਵਰਾ ਕਰਨ ਤੋਂ ਪਿੱਛੋਂ ਇਸ ਲਈ ਬਣਾਏ ਗਏ ਨਿਯਮਾਂ ਅਨੁਸਾਰ ਕੀਤੀ ਜਾਵੇਗੀ ।

## ਭਾਗ ੬ —ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

## ਅਨੁ: ੨੩੫-੨੩੬

ਅਧੀਨ ਅਦਾਲਤਾਂ ਉੱਤੇ ਕੰਟਰੋਲ.

੨੩੫. ਜ਼ਿਲਾ-ਜੱਜ[੧੧] ਦੇ ਅਹੁਦੇ[੫] ਤੋਂ ਹੇਠਲੇ ਕਿਸੇ ਅਹੁਦੇ ਨੂੰ ਧਾਰਣ ਕਰਨ ਵਾਲੇ ਰਾਜ ਦੀ ਅਦਾਲਤੀ ਸੇਵਾ ਦੇ ਪੁਰਖਾਂ[੭] ਦੇ ਅਹੁਦੇ ਦੀ ਸਥਾਪਨਾ, ਅਹੁਦਾ-ਉਨੱਤੀ ਅਤੇ ਉਨ੍ਹਾਂ ਅਧੀਨ ਅਦਾਲਤਾਂ[੧੦] ਦਾ ਕੰਟਰੋਲ[੪੮] ਉੱਚ ਅਦਲਤਾਂ ਵਿੱਚ ਨਿਹਿਤ ਹੋਵੇਗਾ, ਪਰ ਇਸ ਅਨੁਛੇਦ ਦੀ ਕਿਸੇ ਗੱਲ ਦਾ ਇਹ ਅਰਥ ਨਹੀਂ ਕੀਤਾ ਜਾਵੇਗਾ ਕਿ ਜਿਵੇਂ ਕਿ ਉਹ ਅਜਿਹੇ ਕਿਸੇ ਪੁਰਖ ਤੋਂ ਅਪੀਲ ਦੇ ਅਧਿਕਾਰ ਨੂੰ ਖੋਂਹਦੀ ਹੈ ਜੋ ਕਿ ਉਸ ਦੀ ਸੇਵਾ ਦੀਆਂ ਸ਼ਰਤਾਂ ਦੇ ਵਿਨਿਯਮਨ ਕਰਨ ਵਾਲੇ ਕਨੂੰਨ ਦੇ ਅਧੀਨ ਉਸ ਨੂੰ ਪਰਾਪਤ ਹੈ ਜਾਂ ਉੱਚ ਅਦਾਲਤ ਨੂੰ ਅਧਿਕਾਰ ਦਿੰਦੀ ਹੈ ਕਿ ਉਹ ਉਸ ਦੀ ਸੇਵਾ ਦੇ ਅਜਿਹੇ ਕਨੂੰਨ[੩] ਦੇ ਅਧੀਨ ਮੁੱਕਰਰ ਸ਼ਰਤਾਂ ਦੀ ਅਨੁਸਾਰਤਾ ਤੋਂ ਬਿਨਾਂ ਹੋਰਵੇਂ ਉਸ ਨਾਲ ਵਿਹਾਰ ਕਰੇ ।

ਨਿਰਵਚਨ.

੨੩੬. (੧) ਇਸ ਅਧਿਆਇ ਵਿੱਚ —

(ੳ) "ਜ਼ਿਲਾ-ਜੱਜ" ਸ਼ਬਦਾਂ ਦੇ ਅੰਦਰ ਨਗਰ-ਦੀਵਾਨੀ ਅਦਾਲਤ ਦਾ ਜੱਜ, ਵਧੀਕ ਜ਼ਿਲਾ-ਜੱਜ, ਸੰਯੁਕਤ ਜ਼ਿਲਾ ਜੱਜ, ਸਹਾਇਕ-ਜੱਜ, ਲਘੁਵਾਦ-ਅਦਾਲਤ ਦਾ ਮੁੱਖ ਜੱਜ, ਮੁੱਖ ਜੱਜ, ਮੁੱਖ ਪ੍ਰੇਜ਼ੀਡੈਂਸੀ ਮੈਜਿਸਟ੍ਰੇਟ, ਸ਼ਿਸ਼ਨ ਜੱਜ, ਵਧੀਕ ਸਿਸ਼ਨ-ਜੱਜ ਤੇ ਸਹਾਇਕ ਸਿਸ਼ਨ ਜੱਜ ਵੀ ਸ਼ਾਮਲ ਹਨ ;

(ਅ) "ਅਦਾਲਤੀ ਸੇਵਾ" ਸ਼ਬਦਾਂ ਤੋਂ ਅਜਿਹੀ ਸੇਵਾ ਦਾ ਮਤਲਬ ਹੈ, ਜੋ ਕੇਵਲ ਅਜਿਹੇ ਪੁਰਖਾਂ ਤੋਂ ਮਿਲ ਕੇ ਬਣੀ ਹੈ, ਜਿਸ ਦੀ ਜ਼ਿਲਾ-ਜੱਜ ਦੇ ਅਹੁਦੇ ਅਤੇ ਜ਼ਿਲਾ-ਜੱਜ ਅਹੁਦੇ ਤੋਂ ਹੇਠਲੇ ਹੋਰ ਦੀਵਾਨੀ ਅਦਾਲਤੀ ਅਹੁਦਿਆਂ ਨੂੰ ਭਰਨ ਲਈ ਮਨਸ਼ਾ ਹੈ ।

## ਭਾਗ ੬—ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ

### ਅਨੁ: ੨੩੭

ਕੁਝ ਕਿਸਮ ਜਾਂ ਕਿਸਮਾਂ ਦੇ. ਮੈਜਿਸਟ੍ਰੇਟਾਂ ਉੱਤੇ ਕਿਸੇ ਅਧਿਆਏ ਦੇ ਉਪਬੰਧਾਂ ਦਾ ਲਾਗੂ ਹੋਣਾ.

੨੩੭. ਰਾਜਪਾਲ ਲੋਕ-ਅਧਿਸੂਚਨਾਂ ਰਾਹੀਂ ਨਿਦੇਸ਼ ਦੇ ਸਕੇਗਾ ਕਿ ਇਸ ਅਧਿਆਏ ਦੇ ਪੂਰਬਗਾਮੀ ਉਪਬੰਧ ਅਤੇ ਉਨ੍ਹਾਂ ਅਧੀਨ ਬਣਾਏ ਗਏ ਕੋਈ ਨਿਯਮ ਅਜਿਹੀ ਮਿਤੀ ਤੋਂ ਜੋ ਕਿ ਉਹ ਉਸ ਬਾਰੇ ਨੀਯਤ ਕਟੇ, ਰਾਜ ਦੇ ਕਿਸੇ ਕਿਸਮ ਜਾਂ ਕਿਸਮਾਂ ਦੇ ਮੈਜਿਸਟ੍ਰੇਟਾਂ ਦੇ ਸਬੰਧ ਵਿੱਚ ਅਜਿਹੇ ਅਪਵਾਦਾਂ ਤੇ ਰੂਪਭੇਦਾਂ ਦੇ ਅਧੀਨ ਰਹਿ ਕੇ ਜਿਹੇ ਕਿ ਅਧਿਸੂਚਨਾਂ ਵਿੱਚ ਦਰਜ ਹੋਣ ਇਸ ਤਰ੍ਹਾਂ ਲਾਗੂ ਹੋਣਗੇ ਜਿਹੇ ਕਿ ਉਹ ਅਦਾਲਤੀ ਸੇਵਾ ਵਿੱਚ ਨਿਯੁਕਤ ਪੁਰਖਾਂ ਦੇ ਸਬੰਧ ਵਿੱਚ ਲਾਗੂ ਹੁੰਦੇ ਹਨ।

---

| | | | |
|---|---|---|---|
| ੧. ਪ੍ਰਯੋਗ | ੨. ਪਦਾਧਿਕਾਰਿਯੋਂ | ੩. ਵਿਧਿ | ੪. ਮੁਦ੍ਰਾ |
| ੫. ਪਦ | ੬. ਪਰੰਤੂ | ੭. ਵ੍ਯਕਤਿ | ੮. ਸਦਸ੍ਯ |
| ੯. ਰਾਜਕੀਯ | ੧੦. ਨ੍ਯਾਯਾਲਯ | ੧੧. ਨ੍ਯਾਯਾਧੀਸ਼ | ੧੨. ਪਰਿਹਾਰ |
| ੧੩. ਪਾਰਿਸ਼੍ਰਮਿਕ | ੧੪. ਵਿਨਿਸ਼ਚਨ | ੧੫. ਸੰਕਲਪ | ੧੬. ਪਾਰਿਤ |
| ੧੭. ਸੰਸ਼ੋਧਨ | ੧੮. ਸਵਾਯੱਤ | ੧੯. ਨਿਰਵਾਚਨ-ਮੰਡਲ | ੨੦. ਨਿਰਵਾਚਿਤ |
| ੨੧. ਅਨੁਤਾਏ | ੨੨. ਨਿਰਵਾਚਨ | ੨੩. ਏਕਲ | ੨੪. ਮਤ |
| ੨੫. ਨ੍ਯਨਿਰਦੇਸ਼ਨ | ੨੬. ਸੱਤ੍ਰ | ੨੭. ਸੱਤ੍ਰਾਵਸਾਨ | ੨੮. ਆਹਵਾਨ |
| ੨੯. ਯਥਾਸਥਿਤਿ | ੩੦. ਅਨੁਮੋਦਨ | ੩੧. ਪਰਾਮਰਸ਼ | ੩੨. ਰਿਕਤਤਾ |
| ੩੩. ਅਨਰੁਤਾਏ | ੩੪. ਸਕਸ਼ਮ | ੩੫. ਦੰਡ | ੩੬. ਪ੍ਰਤਿਵੇਦਨ |
| ੩੭. ਪ੍ਰਤ੍ਯਾਭੂਤਿ | ੩੮. ਆਕਸਮਿਕ ਨਿਧਿ | ੩੯. ਵਿਨਿਯੋਗ | ੪੦. ਕਾਸ਼ਿ |
| ੪੧ ਪ੍ਰਾਕਕਲਿਤ | ੪੨. ਵ੍ਯਯ | ੪੩ ਮਧ੍ਯਸਥ ਨ੍ਯਾਯਾਧਿਕਰਣ | |
| ੪੪. ਨਿਰਦੇਸ਼ | ੪੫. ਨਿਵ੍ਰਿੱਤਿ-ਵੇਤਨ | ੪੬. ਨਿਰਬੰਧਨ | ੪੭. ਪ੍ਰਤਿਲਿਪਿ |
| ੪੮. ਨ੍ਯੰਤ੍ਰਣ | | | |

## ਭਾਗ ੭

### ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦੇ ਰਾਜ

ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਰਾਜਾਂ ਉੱਤੇ ਭਾਗ ੬ ਦੇ ਉਪਬੰਧਾਂ ਦਾ ਲਾਗੂ ਹੋਣਾ.

੨੩੮. ਭਾਗ ੬ ਦੇ ਉਪਬੰਧ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਰਾਜਾਂ ਦੇ ਸਬੰਧ ਵਿੱਚ ਨਿਮਨ-ਲਿਖਤ ਰੁਪਭੇਦਾਂ ਤੇ ਲੁਪਤੀਆਂ ਦੇ ਅਧੀਨ ਰਹਿ ਕੇ ਉਵੇਂ ਹੀ ਲਾਗੂ ਹੋਣਗੇ ਜਿਵੇਂ ਕਿ ਉਹ ਉਸ ਅਨੁਨੂਚੀ ਦੇ ਭਾਗ (ੳ) ਵਿੱਚ ਦਰਜ ਰਾਜਾਂ ਦੇ ਸਬੰਧ ਵਿੱਚ ਲਾਗੂ ਹੁੰਦੇ ਹਨ , ਅਰਥਾਤ —

(੧) "ਰਾਜਪਾਲ" ਸ਼ਬਦ ਲਈ ਅਨੁਛੇਦ ੨੩੨ ਦੇ ਖੰਡ (ਅ) ਵਿੱਚ ਜਿੱਥੇ ਉਹ ਦੂਜੀ ਵਾਰ ਆਉਂਦਾ ਹੈ ਉਸ ਨੂੰ ਛੱਡ ਕੇ, ਜਿੱਥੇ ਵੀ ਉਹ ਇਸ ਭਾਗ ਵਿੱਚ ਆਉਂਦਾ ਹੈ, "ਰਾਜਪਰਮੁਖ" ਸ਼ਬਦ ਰੱਖ ਦਿੱਤਾ ਜਾਵੇਗਾ ।

(੨) ਅਨੁਛੇਦ ੧੫੨ ਵਿੱਚ "ਭਾਗ (ੳ)" ਸ਼ਬਦ ਤੇ ਅੱਖਰ ਲਈ "ਭਾਗ (ਅ)" ਸ਼ਬਦ ਤੇ ਅੱਖਰ ਦਿੱਤੇ ਜਾਣਗੇ ।

(੩) ਅਨੁਛੇਦ ੧੫੫, ੧੫੬ ਤੇ ੧੫੭ ਲੁਪਤ ਕਰ ਦਿੱਤੇ ਜਾਣਗੇ ।

(੪) ਅਨੁਛੇਦ ੧੫੮ ਵਿੱਚ —

(੧) ਖੰਡ (੧) ਵਿੱਚ "ਨਿਯੁਕਤ ਹੋਣ" ਸ਼ਬਦਾਂ ਲਈ "ਹੁੰਦਾ ਹੈ" ਸ਼ਬਦ ਰੱਖ ਦਿੱਤੇ ਜਾਣਗੇ ।

(੨) ਖੰਡ (੩) ਦੀ ਥਾਂ ਨਿਮਨ-ਲਿਖਤ ਖੰਡ ਰੱਖ ਦਿਤਾ ਜਾਵੇਗਾ, ਅਰਥਾਤ —

"(੩) ਰਾਜਪਰਮੁਖ ਨੂੰ ਜਦ ਕਿ ਰਾਜ ਦੀ ਸਰਕਾਰ ਦੇ ਮੁੱਖ ਸਥਾਨ ਵਿੱਚ ਉਸ ਦਾ ਆਪਣਾ ਰਿਹਾਇਸ਼-ਥਾਂ ਨਾ ਹੋਵੇ, ਤਦ ਬਿਨਾਂ ਕਰਾਇਆ

## ਭਾਗ ੭—ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦੇ ਰਾਜ

### ਅਨੁ: ੨੩੮

ਦਿੱਤਿਆਂ ਸਰਕਾਰੀ ਰਿਹਾਇਸ਼ ਦੀ ਵਰਤੋਂ ਦਾ ਹੱਕ ਹੋਵੇਗਾ ਅਤੇ ਉਸ ਨੂੰ ਅਜਿਹੇ ਭੱਤਿਆਂ ਤੇ ਵਿਸ਼ੇਸ਼ ਅਧਿਕਾਰਾਂ ਦਾ ਹੱਕ ਹੋਵੇਗਾ ਜਿਹੇ ਕਿ ਰਾਸ਼ਟਰਪਤੀ ਸਾਧਾਰਣ ਜਾਂ ਵਿਸ਼ੇਸ਼ ਆਦੇਸ਼ ਰਾਹੀਂ ਨਿਸਚਤ ਕਰੇ।"

(੩) ਖੰਡ (੪) ਵਿੱਚੋਂ "ਤੇ ਉਪਲਭਦੀਆਂ" ਸ਼ਬਦ ਲੁਪਤ ਕਰ ਦਿੱਤੇ ਜਾਣਗੇ।

(੫) ਅਨੁਛੇਦ ੧੫੦ ਵਿੱਚ "ਅਦਾਲਤ[੧] ਦਾ ਲੱਭ ਸਕਦਾ ਸਭ ਤੋਂ ਉਤਲਾ ਜੱਜ[੨]" ਸ਼ਬਦਾਂ ਦੇ ਪਿੱਛੋਂ "ਜਾਂ ਅਜਿਹੇ ਹੋਰ ਢੰਗ ਨਾਲ ਜਿਹਾ ਕਿ ਰਾਸ਼ਟਰਪਤੀ ਰਾਹੀਂ ਉਸ ਬਾਰੇ ਨਿਸਚਤ ਕੀਤਾ ਜਾਵੇ" ਜੋੜ ਦਿੱਤੇ ਜਾਣਗੇ।

(੬) ਅਨੁਛੇਦ ੧੬੪ ਵਿੱਚ ਖੰਡ (੧) ਦੇ ਔਪਰਕ ਦੇ ਥਾਂ ਨਿਮਨ-ਲਿਖਤ ਔਪਰਕ ਰੱਖ ਦਿੱਤਾ ਜਾਵੇਗਾ:

"ਔਪਰਬ ਮੱਧ ਭਾਰਤ ਰਾਜ ਵਿੱਚ ਆਦਿਮ ਜਾਤੀਆਂ ਦੀ ਭਲਾਈ ਲਈ ਇੰਚਾਰਜ ਇਕ ਮੰਤਰੀ ਹੋਵੇਗਾ ਜੋ ਨਾਲ ਨਾਲ ਅਨੁਸੂਚਤ ਜਾਤੀਆਂ ਤੇ ਪੱਛੜੀਆਂ ਸ਼ਰੇਣੀਆਂ ਦੀ ਭਲਾਈ ਦਾ ਜਾਂ ਕਿਸੇ ਹੋਰ ਕੰਮ ਦਾ ਇਨਚਾਰਜ ਵੀ ਹੋ ਸਕੇਗਾ।"

(੭) ਅਨੁਛੇਦ ੧੬੮ ਵਿੱਚ ਖੰਡ (੧) ਦੀ ਥਾਂ ਨਿਮਨ-ਲਿਖਤ ਖੰਡ ਰੱਖ ਦਿੱਤਾ ਜਾਵਗਾ, ਅਰਥਾਤ —

"੧. ਹਰੇਕ ਰਾਜ ਲਈ ਵਿਧਾਨ-ਮੰਡਲ ਹੋਵੇਗਾ ਜੋ

ਭਾਗ ੭—ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦੇ ਰਾਜ

ਅਨੁ: ੨੩੮

ਰਾਜਪਰਮੁਖ ਅਤੇ

(ੳ) ਮੈਸੂਰ ਰਾਜ ਵਿੱਚ ਦੋ ਸਦਨਾ ਤੋਂ;

(ਅ) ਹੋਰਾਂ ਰਾਜਾਂ ਵਿੱਚ ਇਕ ਸਦਨ ਤੋਂ,
ਮਿਲ ਕੇ ਬਣੇਗਾ ।

(੮) ਖੰਡ ੧੮੬ ਵਿੱਚ "ਜੋ ਦੂਜੀ ਅਨੁਸੂਚੀ ਵਿੱਚ ਦਰਜ ਹਨ" ਸ਼ਬਦਾਂ ਦੀ ਥਾਂ "ਜੋ ਰਾਜਪਰਮੁਖ ਨਿਸਚਤ ਕਰੇ" ਸ਼ਬਦ ਰੱਖ ਦਿੱਤੇ ਜਾਣਗੇ ।

(੯) ਅਨੁਛੇਦ ੧੯੫ ਵਿੱਚ "ਜਿਹੇ ਕਿ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਤਤਸਥਾਨੀ ਪ੍ਰਾਂਤ ਦੀ ਵਿਧਾਨ-ਸਭਾ ਦ ਮੈਂਬਰਾਂ[੪] ਦੇ ਬਾਰੇ ਲਾਗੂ ਸਨ" ਸ਼ਬਦਾਂ ਦੀ ਥਾਂ "ਜਿਹੇ ਕਿ ਰਾਜਪਰਮੁਖ ਨਿਸਚਤ ਕਰੇ" ਸ਼ਬਦ ਰੱਖ ਦਿੱਤੇ ਜਾਣਗੇ ।

(੧੦) ਅਨੁਛੇਦ ੨੦੨ ਦੇ ਖੰਡ (੩) ਵਿੱਚ—

(੧) ਉਪਖੰਡ (ੳ) ਦੀ ਥਾਂ ਨਿਮਨ-ਲਿਖਤ ਉਪਖੰਡ ਰੱਖ ਦਿੱਤਾ ਜਾਵੇਗਾ, ਅਰਥਾਤ —

"(ੳ) ਰਾਜਪਰਮੁਖ ਦੇ ਭੱਤੇ ਅਤੇ ਉਸ ਦੇ ਅਹੁਦੇ[੫] ਸਬੰਧੀ ਹੋਰ ਖਰਚੇ[੬] ਜੋ ਰਾਸ਼ਟਰ-ਪਤੀ ਸਾਧਾਰਣ ਜਾਂ ਖਾਸ ਆਦੇਸ਼ ਰਾਹੀਂ ਨਿਸਚਤ ਕਰੇ ;"

(੨) ਉਪਖੰਡ (ਕ) ਦੀ ਥਾਂ ਨਿਮਨ-ਲਿਖਤ ਉਪਖੰਡ ਰੱਖ ਦਿਤਾ ਜਾਵੇਗਾ, ਅਰਥਾਤ —

## ਭਾਗ ੭—ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦੇ ਰਾਜ
### ਅਨੁ: ੨੩੮

ਐਪਰ[3] ਨਾ ਤਾਂ ਜੱਜ ਦੇ ਭੱਤੇ ਤੇ ਨਾ ਉਸ ਦੀ ਗ਼ੈਰਹਾਜ਼ਰੀ ਦੀ ਛੁੱਟੀ ਜਾਂ ਪਿਨਸ਼ਨ ਬਾਰੇ ਉਸ ਦੇ ਅਧਿਕਾਰਾਂ ਵਿੱਚ ਉਸ ਦੀ ਨਿਯੁਕਤੀ ਦੇ ਪਿੱਛੋਂ ਉਸ ਨੂੰ ਅਲਾਭਕਾਰੀ ਕੋਈ ਵਾਧ-ਘਾਟ ਕੀਤੀ ਜਾਵੇਗੀ ।"

———

੧. ਨ੍ਯਾਯਾਲਯ  ੨. ਨ੍ਯਾਯਾਧੀਸ਼  ੩. ਪਰੰਤੁ  ੪. ਸਦਸ੍ਯ
੫. ਪਦ  ੬. ਵ੍ਯਯ  ੭. ਵਿਧਿ  ੮. ਪਰਾਮਰਸ਼
੯. ਨਿਵਿੱਰਤਿ-ਵੇਤਨ

# ਭਾਗ ੮

## ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦੇ ਰਾਜ

ਪਹਿਲੀ ਅਨੁਸੂਚੀ ਵਿਚਲੇ ਭਾਗ (ੲ) ਵਿੱਚ ਦੇ ਰਾਜਾਂ ਦਾ ਪ੍ਰਸ਼ਾਸਨ.

੨੩੯. (੧) ਇਸ ਭਾਗ ਦੇ ਹੋਰਨਾਂ ਉਪਬੰਧਾਂ ਦੇ ਅਧੀਨ ਰਹਿੰਦਿਆਂ ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਰਾਜ ਦਾ ਪ੍ਰਸ਼ਾਸਨ ਰਾਸ਼ਟਰਪਤੀ ਰਾਹੀਂ ਕੀਤਾ ਜਾਵੇਗਾ ਅਤੇ ਉਹ ਇਸ ਬਾਰੇ ਉਸ ਹੱਦ ਤੱਕ, ਜਿੰਨੀ ਕਿ ਉਹ ਉਚਿਤ ਸਮਝੇ, ਆਪਣੇ ਰਾਹੀਂ ਨਿਯੁਕਤ ਕੀਤੇ ਜਾਣ ਵਾਲੇ ਚੀਫ਼ ਕਮਿਸ਼ਨਰ ਜਾਂ ਉਪਰਾਜਪਾਲ ਦੇ ਜਾਂ ਗੁਆਂਢੀ ਸਰਕਾਰ ਦੇ ਰਾਹੀਂ ਕੰਮ ਕਰੇਗਾ :

ਐਪਰ[1] ਰਾਸ਼ਟਰਪਤੀ —

(ੳ) ਸਬੰਧਤ ਸਰਕਾਰ ਨਾਲ ਸਲਾਹ-ਮਸ਼ਵਰਾ[2] ਕੀਤੇ ਬਿਨਾਂ, ਅਤੇ

(ਅ) ਇਸ ਤਰ੍ਹਾਂ ਪ੍ਰਸ਼ਾਸਤ ਕੀਤੇ ਜਾਣ ਵਾਲੇ ਰਾਜ ਦੀ ਜਨਤਾ ਦੇ ਵਿਚਾਰਾਂ ਨੂੰ ਉਸ ਢੰਗ ਨਾਲ ਜਿਸ ਨੂੰ ਰਾਸ਼ਟਰਪਤੀ ਅਤਿ ਹੀ ਯੋਗ ਸਮਝਦਾ ਹੈ, ਨਿਸਚੇ ਪੂਰਬਕ ਜਾਣੇ ਬਿਨਾਂ, ਗੁਆਂਢੀ ਰਾਜ ਦੀ ਸਰਕਾਰ ਦੇ ਰਾਹੀਂ ਕੰਮ ਨਹੀਂ ਕਰੇਗਾ ।

(੨) ਇਸ ਅਨੁਛੇਦ ਵਿੱਚ ਰਾਜ ਪਰਤੀ ਹਵਾਲਿਆਂ[3] ਦੇ ਅੰਦਰ ਰਾਜ ਦੇ ਭਾਗ ਦੇ ਹਵਾਲੇ ਭੀ ਸ਼ਾਮਲ ਹਨ ।

ਸਥਾਨਕ ਵਿਧਾਨ ਮੰਡਲਾਂ ਜਾਂ ਸਲਾਹਕਾਰਾਂ ਜਾਂ ਮੰਤਰੀਆਂ ਦੀ ਪਰਿਸ਼ਦ ਦਾ ਸਿਰਜਣਾ ਜਾਂ ਬਣਾਈ ਰੱਖਣਾ.

੨੪੦. (੧) ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਅਤੇ ਚੀਫ਼ ਕਮਿਸ਼ਨਰ ਜਾਂ ਰਾਜਪਾਲ ਰਾਹੀਂ ਪ੍ਰਸ਼ਾਸਤ ਕਿਸੇ ਰਾਜ ਲਈ ਸੰਸਦ ਕਨੂੰਨ[4] ਰਾਹੀਂ —

(ੳ) ਰਾਜ ਦੇ ਵਿਧਾਨ-ਮੰਡਲ ਦੇ ਰੂਪ ਵਿੱਚ ਕਿਰਤੀਆਂ ਕਰਨ

## ਭਾਗ ੮—ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦੇ ਰਾਜ
## ਅਨੁ: ੨੪੦-੨੪੧

ਲਈ ਨਾਮਜ਼ਦ ਕੀਤੀ ਜਾਂ ਚੁਣੀ[੫] ਗਈ ਜਾਂ ਕੁਝ ਹਿੱਸਾ ਨਾਮਜ਼ਦ ਅਤੇ ਕੁਝ ਹਿੱਸਾ ਚੁਣੀ ਹੋਈ ਨਿਕਾਇਆਂ ਨੂੰ; ਜਾਂ

(ਅ) ਸਲਾਹਕਾਰਾਂ ਦੀ, ਜਾਂ ਮੰਤਰੀਆਂ ਦੀ ਪਰਿਸ਼ਦ ਨੂੰ ਜਾਂ ਦੋਹਾਂ ਨੂੰ ਅਜਿਹੀ ਗਠਨ, ਸ਼ਕਤੀਆਂ ਅਤੇ ਕਿਰਤੀਆਂ ਸਹਿਤ ਜੋ ਕਿ ਹਰੇਕ ਬਾਰੇ ਕਨੂੰਨ[੪] ਰਾਹੀਂ ਵਿਸ਼ੇਸ਼ਤ ਕੀਤੀਆਂ ਜਾਣ, ਸਿਰਜਣ ਕਰ ਸਕੇਗੀ, ਜਾਂ ਬਣਾਈਂ ਰੱਖ ਸਕੇਗੀ ।

(੨) ਖੰਡ (੧) ਵਿੱਚ ਹਵਾਲਾ ਦਿੱਤਾ ਗਿਆ ਕੋਈ ਕਨੂੰਨ ਅਨੁਛੇਦ ੩੬੮ ਦੇ ਪਰਯੋਜਨਾਂ ਲਈ ਇਸ ਸੰਵਿਧਾਨ ਦੀ ਸੋਧ[੬] ਨਹੀਂ ਸਮਝਿਆ ਜਾਵੇਗਾ ਚਾਹੇ ਫੇਰ ਉਸ ਵਿੱਚ ਕੋਈ ਅਜਿਹਾ ਉਪਬੰਧ ਕਿਉਂ ਨਾ ਹੋਵੇ, ਜੋ ਇਸ ਸੰਵਿਧਾਨ ਦੀ ਸੋਧ ਕਰਦਾ ਹੈ, ਜਾਂ ਸੋਧ ਕਰਨ ਦਾ ਪਰਭਾਵ ਰੱਖਦਾ ਹੈ ।

ਪਹਿਲੀ ਅਨੁਸੂਚੀ ਦੇ ਭਾਗ (ੲ) ਵਿਚ ਦੇ ਰਾਜਾਂ ਲਈ ਉੱਚ ਅਦਾਲਤਾਂ

੨੪੧. (੧) ਸੰਸਦ ਕਨੂੰਨ ਰਾਹੀਂ ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਕਿਸੇ ਰਾਜ ਲਈ ਉੱਚ ਅਦਾਲਤ[੭] ਗਠਤ ਕਰ ਸਕੇਗੀ ਜਾਂ ਅਜਿਹੇ ਕਿਸੇ ਰਾਜ ਵਿੱਚ ਦੀ ਕਿਸੇ ਅਦਾਲਤ ਨੂੰ ਇਸ ਸੰਵਿਧਾਨ ਦੇ ਪਰਯੋਜਨਾਂ ਵਿੱਚੋਂ ਸਭਨਾਂ ਜਾਂ ਕਿਸੇ ਇਕ ਲਈ ਉੱਚ ਅਦਾਲਤ ਐਲਾਨ ਕਰ ਸਕੇਗੀ ।

(੨) ਖੰਡ (੧) ਵਿੱਚ ਹਵਾਲਾ ਦਿੱਤੀ ਹਰੇਕ ਉੱਚ ਅਦਾਲਤ ਦੇ ਸਬੰਧ ਵਿਚ ਭਾਗ ੬ ਦੇ ਅਧਿਆਏ ੫ ਦੇ ਉਪਬੰਧ, ਅਜਿਹੇ ਰੂਪਭੇਦਾਂ ਤੇ ਅਪਵਾਦਾਂ ਦੇ ਅਧੀਨ ਰਹਿ ਕੇ, ਜਿਹੇ ਕਿ ਸੰਸਦ ਕਨੂੰਨ ਰਾਹੀਂ ਉਪਬੰਧਤ ਕਰੇ ਅਜਿਹੇ ਹੀ ਲਾਗੂ ਹੋਣਗੇ ਜਿਹੇ ਕਿ ਉਸ ਸੰਵਿਧਾਨ ਦੇ ਅਨੁਛੇਦ ੨੧੪ ਵਿੱਚ ਹਵਾਲਾ ਦਿੱਤੀ ਗਈ ਕਿਸੇ ਉੱਚ ਅਦਾਲਤ ਦੇ ਸਬੰਧ ਵਿੱਚ ਲਾਗੂ ਹੁੰਦੇ ਹਨ ।

## ਭਾਗ ੮—ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦੇ ਰਾਜ

### ਅਨੁ: ੨੪੧-੨੪੨

ਇਸ ਸੰਵਿਧਾਨ ਦੇ ਉਪਬੰਧਾਂ ਦੇ, ਅਤੇ ਇਸ ਸੰਵਿਧਾਨ ਦੇ ਰਾਹੀਂ ਜਾਂ ਅਧੀਨ ਉਚਿਤ ਵਿਧਾਨ-ਮੰਡਲ ਨੂੰ ਿੱਤੀਆਂ ਗਈਆਂ ਸ਼ਕਤੀਆਂ ਦੇ ਆਧਾਰ ਤੇ ਉਸ ਵਿਧਾਨ-ਮੰਡਲ ਰਾਹੀਂ ਬਣਾਏ ਗਏ ਕਿਸੇ ਕਨੂੰਨ[੪] ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਹਰੇਕ ਉੱਚ ਅਦਾਲਤ, ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ, ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਕਿਸੇ ਰਾਜ ਦੇ ਜਾਂ ਉਸ ਦੇ ਅੰਦਰ ਸ਼ਾਮਲ ਕਿਸੇ ਖੇਤਰ ਦੇ ਸਬੰਧ ਵਿੱਚ ਖੇਤਰ-ਅਧਿਕਾਰ ਦੀ ਵਰਤੋਂ[੮] ਕਰਦੀ ਸੀ, ਅਜਿਹੇ ਪ੍ਰਾਰੰਭ ਦੇ ਪਿੱਛੋਂ ਉਸ ਰਾਜ ਦੇ ਖੇਤਰ ਦੇ ਸਬੰਧ ਵਿੱਚ ਅਜਿਹੇ ਖਤਰ-ਅਧਿਕਾਰ ਦੀ ਵਰਤੋਂ ਕਰਦੀ ਰਹੇਗੀ ।

(੪) ਇਸ ਅਨੁਛੇਦ ਦੀ ਕੋਈ ਗੱਲ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਕਿਸ ਰਾਜ ਦੀ ਕਿਸੇ ਉੱਚ ਅਦਾਲਤ ਦੇ ਖੇਤਰ-ਅਧਿਕਾਰ ਨੂੰ ਉਸ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਕਿਸੇ ਰਾਜ ਉੱਤ ਜਾਂ ਉਸ ਰਾਜ ਦੇ ਅੰਦਰ ਸ਼ਾਮਲ ਕਿਸੇ ਖਤਰ ਤੇ ਵਿਸਤ੍ਰਿਤ ਕਰਨ ਦੀ ਜਾਂ ਉਸ ਤੋਂ ਅਪਵਰਜਤ ਕਰਨ ਦੀ, ਸੰਸਦ ਦੀ ਸ਼ਕਤੀ ਦਾ ਅਲਪੀਕਰਣ ਨਹੀਂ ਕਰਦੀ ।

ਕੁਰਗ

੨੪੨. (੧) ਜਦ ਤੱਕ ਕਿ ਸੰਸਦ ਕਨੂੰਨ[੪] ਰਾਹੀਂ ਹੋਰਵੇਂ ਉਪਬੰਧ ਨਹੀਂ ਕਰਦੀ ਤੱਦ ਤੱਕ ਕੁਰਗ ਦੀ ਵਿਧਾਨ-ਪਰਿਸ਼ਦ ਦਾ ਗਠਨ, ਸ਼ਕਤੀਆਂ ਤ ਕੰਮ ਓਹੀ ਹੋਣਗ ਜਿਹੇ ਕਿ ਉਹ ਸੰਵਿਧਾਨ ਦੇ ਪ੍ਰਾਰੰਭ ਤੋਂ ਤਰਤ ਪਹਿਲਾਂ ਸਨ ।

## ਭਾਗ ੯—ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦੇ ਰਾਜ

### ਅਨੁ: ੨੪੨

(੨) ਕੁਰਗ ਵਿੱਚ ਸੰਗ੍ਰਹਿ ਕੀਤੇ ਸਰਕਾਰੀ ਆਮਦਨ ਦੇ, ਅਤੇ ਕੁਰਗ ਦੇ ਸਬੰਧ ਵਿੱਚ ਖਰਚਾਂ ਦੇ ਵਿਸ਼ੇ ਵਿੱਚ ਪਰਬੰਧ ਤੱਦ ਤੱਕ ਅਣਬਦਲੇ ਰਹਿਣਗੇ ਜਦ ਤੱਕ ਕਿ ਇਸ ਬਾਰੇ ਰਾਸ਼ਟਰਪਤੀ, ਆਦੇਸ਼ ਰਾਹੀਂ ਹੋਰ ਉਪਬੰਧ ਨਹੀਂ ਕਰਦਾ।

—

੧. ਪਰੰਤੂ ੨. ਪਰਾਮਰਸ਼ ੩. ਨਿਰਦੇਸ਼ ੪. ਵਿਧਿ
੫. ਨਿਰਧਾਰਿਤ ੬. ਸੰਸ਼ੋਧਨ ੭. ਨਯਾਯਾਲਯ ੮. ਪਯੋਗ

# ਭਾਗ ੯

## ਪਹਿਲੀ ਅਨੁਸੂਚੀ ਦੇ ਭਾਗ (ਸ) ਵਿੱਚ ਦੇ ਰਾਜਖੇਤਰ ਅਤੇ ਹੋਰ ਰਾਜਖੇਤਰ ਜੋ ਉਸ ਅਨੁਸੂਚੀ ਵਿੱਚ ਦਰਜ ਨਹੀਂ ਹਨ ।

ਪਹਿਲੀ ਅਨੁਸੂਚੀ ਦੇ ਭਾਗ (ਸ) ਵਿੱਚ ਦਰਜ ਰਾਜ-ਖੇਤਰਾਂ ਦਾ ਤੇ ਉਸ ਵਿਚ ਅਣਦਰਜ ਰਾਜਖੇਤਰਾਂ ਦਾ ਪਰਸ਼ਾਸ਼ਨ.

੨੪੩. (੧) ਪਹਿਲੀ ਅਨੁਸੂਚੀ ਦੇ ਭਾਗ (ਸ) ਵਿੱਚ ਦਰਜ ਕਿਸੇ ਰਾਜਖੇਤਰ ਦਾ ਅਤੇ ਭਾਰਤ ਰਾਜਖੇਤਰ ਵਿਚਲੇ ਪਰ ਉਸ ਅਨੁਸੂਚੀ ਵਿੱਚ ਅਣਦਰਜ ਕਿਸੇ ਹੋਰ ਰਾਜਖੇਤਰ ਦਾ ਪ੍ਰਸ਼ਾਸਨ ਰਾਸ਼ਟਰਪਤੀ ਕਰੇਗਾ ਅਤੇ, ਉਹ ਇਸ ਬਾਰੇ ਉਸ ਹੱਦ ਤੱਕ, ਜਿਤਨੀ ਕਿ ਉਹ ਉਚਿਤ ਸਮਝੇ, ਆਪਣੇ ਰਾਹੀਂ ਨਿਯੁਕਤ ਕੀਤੇ ਜਾਣ ਵਾਲੇ ਮੁੱਖ ਕਮਿਸ਼ਨਰ ਜਾਂ ਹੋਰ ਅਧਿਕਾਰੀ ਦੇ ਰਾਹੀਂ ਕੰਮ ਕਰੇਗਾ ।

(੨) ਰਾਸ਼ਟਰਪਤੀ ਅਜਿਹੇ ਕਿਸੇ ਰਾਜਖੇਤਰ ਦੀ ਵਿਵਸਥਾ ਤੇ ਚੰਗੇ ਸ਼ਾਸਨ ਲਈ ਵਿਨਿਯਮ ਬਣਾ ਸਕੇਗਾ ਅਤੇ ਇਸ ਤਰ੍ਹਾਂ ਬਣਿਆ ਹੋਇਆ ਕੋਈ ਵਿਨਿਯਮ ਸੰਸਦ ਦੇ ਬਣਾਏ ਹੋਏ ਕਿਸੇ ਕਨੂੰਨ[1] ਦਾ ਜਾਂ ਕਿਸੇ ਵਰਤਮਾਨ ਕਨੂੰਨ ਦਾ, ਜੋ ਅਜਿਹੇ ਰਾਜਖੇਤਰ ਵਿੱਚ ਉਸ ਸਮੇਂ ਲਾਗੂ ਹੈ, ਨਿਰਸਨ ਜਾਂ ਸੋਧ ਕਰ ਸਕੇਗਾ ਅਤੇ, ਰਾਸ਼ਟਰਪਤੀ ਰਾਹੀਂ ਪ੍ਰਖਿਆਪਤ ਹੋਣ ਉੱਤੇ ਉਸ ਦਾ ਉਸ ਰਾਜਖੇਤਰ ਉੱਤੇ ਲਾਗੂ ਸੰਸਦ-ਅਧਿਨਿਯਮ ਜਿਹਾ ਹੀ ਬਲ ਤੇ ਪਰਭਾਵ ਹੋਵੇਗਾ ।

---

੧. ਵਿਧਿ

# ਭਾਗ ੧੦

## ਅਨੁਸੂਚਤ ਤੇ ਆਦਿਮ ਜਾਤੀ-ਖੇਤਰ

**ਅਨੁਸੂਚਤ ਤੇ ਆਦਿਮ ਜਾਤੀ-ਖੇਤਰਾਂ ਦਾ ਪ੍ਰਸ਼ਾਸ਼ਨ.**

੨੪੪. (੧) ਆਸਾਮ ਰਾਜ ਦੇ ਬਿਨਾਂ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ (ਅ) ਵਿੱਚ ਦਰਜ ਕਿਸੇ ਰਾਜ ਵਿੱਚ ਦੇ ਅਨੁਸੂਚਤ ਖੇਤਰਾਂ ਤੇ ਅਨੁਸੂਚਤ ਆਦਿਮ ਜਾਤੀਆਂ ਦੇ ਪ੍ਰਸ਼ਾਸਨ ਤੇ ਕੰਟਰੋਲ[1] ਲਈ ਪੰਜਵੀਂ ਅਨੁਸੂਚੀ ਦੇ ਉਪਬੰਧ ਲਾਗੂ ਹੋਣਗੇ ।

(੨) ਆਸਾਮ ਰਾਜ ਵਿੱਚ ਦੇ ਆਦਿਮਜਾਤੀ-ਖੇਤਰਾਂ ਦੇ ਪ੍ਰਸ਼ਾਸਨ ਲਈ ਛੇਵੀਂ ਅਨੁਸੂਚੀ ਦੇ ਉਪਬੰਧ ਲਾਗੂ ਹੋਣਗੇ ।

---

੧. ਨਿਯੰਤ੍ਰਣ

# ਭਾਗ ੧੧

## ਸੰਘ ਤੇ ਰਾਜਾਂ ਦੇ ਸਬੰਧ

### ਅਧਿਆਏ ੧— ਵਿਧਾਨੀ ਸਬੰਧ

### ਵਿਧਾਨ-ਸ਼ਕਤੀਆਂ ਦੀ ਵੰਡ

ਸੰਸਦ ਅਤੇ ਰਾਜਾਂ ਦੇ ਵਿਧਾਨ-ਮੰਡਲਾਂ ਰਾਹੀਂ ਬਣੇ ਹੋਏ ਕਨੂੰਨਾਂ ਦਾ ਵਿਸਤਾਰ.

੨੪੫. (੧) ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸੰਸਦ ਭਾਰਤ ਦੇ ਕੁਲ ਰਾਜਖੇਤਰ ਜਾਂ ਉਸ ਦੇ ਕਿਸੇ ਭਾਗ ਲਈ ਕਨੂੰਨ[1] ਬਣਾ ਸਕੇਗੀ, ਅਤੇ ਕਿਸੇ ਰਾਜ ਦਾ ਵਿਧਾਨ-ਮੰਡਲ ਉਸ ਕੁਲ ਰਾਜ ਦੇ ਜਾਂ ਉਸ ਦੇ ਕਿਸੇ ਭਾਗ ਲਈ ਕਨੂੰਨ ਬਣਾ ਸਕੇਗਾ।

(੨) ਸੰਸਦ ਦਾ ਬਣਾਇਆ ਕੋਈ ਕਨੂੰਨ, ਇਸ ਕਾਰਣ ਤੋਂ ਕਿ ਉਸ ਦਾ ਰਾਜਖੇਤਰ-ਅਤੀਤ ਅਮਲ ਹੋਵੇਗਾ, ਅਮੰਨ ਨਹੀਂ ਸਮਝਿਆ ਜਾਵੇਗਾ।

ਸੰਸਦ ਰਾਹੀਂ ਅਤੇ ਰਾਜਾਂ ਦੇ ਵਿਧਾਨ-ਮੰਡਲਾਂ ਰਾਹੀਂ, ਬਣੇ ਹੋਏ ਕਨੂੰਨਾਂ ਦੇ ਵਿਸ਼ੇ.

੨੪੬. (੧) ਖੰਡ (੨) ਤੇ (੩) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਸੰਸਦ ਨੂੰ ਸੱਤਵੀਂ ਅਨੁਸੂਚੀ ਦੀ ਸੂਚੀ (੧) ਵਿੱਚ ਜਿਸ ਦਾ ਇਸ ਸੰਵਿਧਾਨ ਵਿੱਚ "ਸਘ-ਸੂਚੀ" ਵਜਂ ਹਵਾਲਾ ਦਿੱਤਾ ਗਿਆ ਹੈ ਗਿਣੇ ਹੋਏ ਵਿਸ਼ਿਆਂ ਵਿੱਚਂ ਕਿਸੇ ਦੇ ਬਾਰੇ ਕਨੂੰਨ ਬਣਾਉਣ ਦੀ ਅਨੰਨ ਸ਼ਕਤੀ ਹੈ।

(੨) ਖੰਡ (੩) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਸੰਸਦ ਨੂੰ ਅਤੇ ਖੰਡ (੧) ਦੇ ਅਧੀਨ ਰਹਿੰਦਿਆਂ ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਜਾਂ ਭਾਗ (ਅ) ਵਿੱਚ ਦਰਜ ਕਿਸੇ ਰਾਜ ਦੇ ਵਿਧਾਨ-ਮੰਡਲ ਨੂੰ ਵੀ ਸੱਤਵੀਂ ਅਨੁਸੂਚੀ ਦੀ ਸੂਚੀ (੩) ਵਿੱਚ (ਜਿਸ ਦਾ ਇਸ ਸੰਵਿਧਾਨ ਵਿੱਚ "ਸਮਵਰਤੀ ਸੂਚੀ" ਦੇ ਨਾਉਂ ਨਾਲ ਹਵਾਲਾ ਦਿੱਤਾ ਗਿਆ ਹੈ) ਗਿਣਿਆਂ ਵਿਿ ਆਂ ਵਿੱਚੋਂ ਕਿਸੇ ਦੇ ਬਾਰੇ ਕਨੂੰਨ ਬਣਾਉਣ ਦੀ ਸ਼ਕਤੀ ਹੈ।

## ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

## ਅਨੁ: ੨੪੬-੨੪੮

(੩) ਖੰਡ (੧) ਤੇ (੨) ਦੇ ਅਧੀਨ ਰਹਿੰਦਿਆਂ ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਜਾਂ ਭਾਗ (ਅ) ਵਿੱਚ ਦਰਜ ਕਿਸੇ ਰਾਜ ਦੇ ਵਿਧਾਨ-ਮੰਡਲ ਨੂੰ ਸੱਤਵੀਂ ਅਨੁਸੂਚੀ ਦੀ ਸੂਚੀ (੨) ਵਿੱਚ (ਜਿਸ ਦਾ ਇਸ ਸੰਵਿਧਾਨ ਵਿੱਚ "ਰਾਜ-ਸੂਚੀ" ਦੇ ਨਾਉਂ ਨਾਲ ਹਵਾਲਾ ਦਿੱਤਾ ਗਿਆ ਹੈ) ਗਿਣੇਂ ਵਿਸ਼ਿਆਂ ਵਿੱਚੋਂ ਕਿਸੇ ਦੇ ਬਾਰੇ ਅਜਿਹੇ ਰਾਜ ਜਾਂ ਉਸ ਦੇ ਭਾਗ ਲਈ ਕਨੂੰਨ ਬਣਾਉਣ ਦੀ ਅਨੰਨ ਸ਼ਕਤੀ ਹੈ।

(੪) ਸੰਸਦ ਨੂੰ ਭਾਰਤ ਰਾਜਖੇਤਰ ਦੇ ਕਿਸੇ ਭਾਗ ਲਈ, ਜੋ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਦੇ ਅੰਦਰ ਸ਼ਾਮਲ ਨਹੀਂ ਹੈ, ਕਿਸੇ ਵੀ ਵਿਸ਼ੇ ਦੇ ਬਾਰੇ ਕਨੂੰਨ ਬਣਾਉਣ ਦੀ ਸ਼ਕਤੀ ਹੈ ਚਾਹੇ ਫੇਰ ਉਹ ਵਿਸ਼ਾ "ਰਾਜ-ਸੂਚੀ" ਵਿੱਚ ਗਿਣਿਆ ਵਿਸ਼ਾ ਕਿਉਂ ਨਾ ਹੋਵੇ।

**ਕੁਝ ਵਧੀਕ ਅਦਾਲਤਾਂ ਦੀ ਥਾਪਨਾ ਜਾਂ ਉਪਬੰਧ ਕਰਨ ਦੀ ਸੰਸਦ ਦੀ ਸ਼ਕਤੀ**

੨੪੭. ਇਸ ਅਧਿਆਇ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਸੰਸਦ ਦੇ ਬਣਾਏ ਕਨੂੰਨਾਂ[1] ਦ, ਜਾਂ ਕਿਸੇ ਵਰਤਮਾਨ ਕਨੂੰਨ ਦੇ, ਜੋ ਸੰਘ-ਸੂਚੀ ਵਿੱਚ ਗਿਣੇ ਵਿਸ਼ੇ ਦ ਬਾਰੇ ਹੈ, ਅਧਿਕ ਚੰਗੇ ਪ੍ਰਸ਼ਾਸਨ ਲਈ ਸੰਸਦ ਕਿਸੇ ਵਧੀਕ ਅਦਾਲਤਾਂ[2] ਦੀ ਸਥਾਪਨਾ ਦਾ ਕਨੂੰਨ ਦੇ ਰਾਹੀਂ ਉਪਬੰਧ ਕਰ ਸਕੇਗੀ।

**ਬਾਕੀ ਰਹੀਆਂ ਵਿਧਾਨੀ ਸ਼ਕਤੀਆਂ.**

੨੪੮. (੧) ਸੰਸਦ ਨੂੰ ਅਜਿਹੇ ਕਿਸੇ ਵਿਸ਼ੇ ਦੇ ਬਾਰੇ, ਜੋ "ਸਮਵਰਤੀ ਸੂਚੀ" ਜਾਂ 'ਰਾਜ-ਸੂਚੀ' ਵਿੱਚ ਗਿਣਿਆ ਨਹੀਂ ਹੈ, ਕਨੂੰਨ ਬਣਾਉਣ ਦੀ ਅਨੰਨ ਸ਼ਕਤੀ ਹੈ।

(੨) ਅਜਿਹੀ ਸ਼ਕਤੀ ਦੇ ਅੰਦਰ ਅਜਿਹੇ ਕਰਾਂ ਦੇ ਜਿਨ੍ਹਾਂ ਦਾ ਉਨ੍ਹਾਂ ਸੂਚੀਆਂ ਵਿੱਚੋਂ ਕਿਸੇ ਵਿੱਚ ਵਰਣਨ ਨਹੀਂ ਕੀਤਾ ਗਿਆ, ਲਾਉਣ ਲਈ ਕੋਈ ਕਨੂੰਨ ਬਣਾਉਣ ਦੀ ਸ਼ਕਤੀ ਵੀ ਸ਼ਾਮਲ ਹੈ।

# ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

## ਅਨੁ: ੨੪੯

ਰਾਸ਼ਟਰੀ ਹਿਤ ਲਈਰਾਜ-ਸੂਚੀ ਦੇ ਵਿਸ਼ੇ ਦੇ ਬਾਰੇ ਕਨੂੰਨ ਬਣਾਉਣ ਦੀ ਸੰਸਦ ਦੀ ਸ਼ਕਤੀ.

੨੪੯. (੧) ਇਸ ਅਧਿਆਏ ਦੇ ਪੂਰਬਗਾਮੀ ਉਪਬੰਧਾਂ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ, ਜੇ ਰਾਜ-ਪਰਿਸ਼ਦ ਨੇ ਹਾਜ਼ਰ ਤੇ ਵੋਟ ਦੇਣ ਵਾਲੇ ਮੈਂਬਰਾਂ[3] ਦੀ ਘੱਟੋ ਘੱਟ ਦੋ ਤਿਹਾਈ ਗਿਣਤੀ ਰਾਹੀਂ ਸਮਰਥਤ ਮਤੇ ਰਾਹੀਂ ਏਲਾਨ ਕੀਤਾ ਹੈ ਕਿ ਰਾਸ਼ਟਰੀ ਹਿਤ ਵਿੱਚ ਇਹ ਜ਼ਰੂਰੀ ਜਾਂ ਇਸ਼ਟਕਰ ਹੈ ਕਿ ਸੰਸਦ ਰਾਜ-ਸੂਚੀ ਵਿੱਚ ਗਿਣੇ ਅਤੇ ਉਸ ਮਤੇ[4] ਵਿੱਚ ਦਰਜ ਕੀਤੇ ਕਿਸੇ ਵਿਸ਼ੇ ਦੇ ਬਾਰੇ ਕਨੂੰਨ ਬਣਾਵੇ ਤਾਂ ਜਦ ਤੱਕ ਉਹ ਮਤਾ ਚਾਲੂ ਹੈ ਸੰਸਦ ਲਈ ਉਸ ਵਿਸ਼ੇ ਦੇ ਬਾਰੇ ਭਾਰਤ ਦੇ ਕਲ ਰਾਜਖੇਤਰ ਜਾਂ ਉਸ ਦੇ ਕਿਸੇ ਭਾਗ ਲਈ ਕਨੂੰਨ ਬਣਾਉਣਾ ਕਨੂੰਨ-ਸੰਗਤ ਹੋਵੇਗਾ ।

(੨) ਖੰਡ (੧) ਦੇ ਅਧੀਨ ਪਾਸ[5] ਹੋਇਆ ਮਤਾ ਇਕ ਸਾਲ ਤੋਂ ਅਣਅਧਿਕ ਅਜਿਹੇ ਅਰਸੇ ਲਈ ਚਾਲੂ ਰਹੇਗਾ ਜਿਹਾ ਕਿ ਉਸ ਵਿੱਚ ਦਰਜ ਹੋਵੇ :

ਐਪਰ[6] ਜੇ ਤੇ ਜਿਤਨੀ ਵਾਰ, ਕਿਸੇ ਅਜਿਹੇ ਮਤੇ ਨੂੰ ਚਾਲੂ ਬਣਾਈਂ ਰੱਖਣ ਲਈ ਪਰਵਾਨ ਕਰਨ ਵਾਲਾ ਮਤਾ ਖੰਡ (੧) ਵਿੱਚ ਉਪਬੰਧਤ ਢੰਗ ਨਾਲ ਪਾਸ ਹੋ ਜਾਵੇ ਤਾਂ ਅਜਿਹਾ ਮਤਾ ਉਸ ਮਿਤੀ ਤੋਂ ਅਗਾਹਾਂ, ਜਿਸ ਨੂੰ ਕਿ ਉਹ ਇਸ ਖੰਡ ਅਧੀਨ ਹੋਰਵੇਂ ਚਾਲੂ ਨਾ ਰਹਿੰਦਾ, ਇਕ ਸਾਲ ਦੇ ਹਰ ਅਰਸੇ ਤੱਕ ਚਾਲੂ ਰਹੇਗਾ ।

(੩) ਸੰਸਦ ਰਾਹੀਂ ਬਣਿਆ ਕੋਈ ਕਨੂੰਨ[1], ਜਿਸ ਨੂੰ ਸੰਸਦ ਖੰਡ (੧) ਦੇ ਅਧੀਨ ਮਤੇ ਦੇ ਪਾਸ ਨਾ ਹੋਣ ਤੇ ਬਣਾਉਣ ਲਈ ਸਕਤਵਾਨ[2] ਨਾ ਹੁੰਦੀ, ਮਤੇ ਦੇ ਚਾਲੂ ਨਾ ਰਹਿਣ ਤੋਂ ਛੇ ਮਹੀਨੇ ਦੇ ਅਰਸੇ ਦੀ ਸਮਾਪਤੀ ਤੇ ਅਸਕਤਾਈ ਦੀ ਹੱਦ ਤੱਕ ਉਨ੍ਹਾਂ ਗੱਲਾਂ ਦੇ ਸਿਵਾਏ ਪਰਭਾਵੀ ਨਹੀਂ ਹੋਵੇਗਾ ਜੋ ਉਕਤ ਅਰਸੇ ਦੀ ਸਮਾਪਤੀ ਤੋਂ

## ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

### ਅਨੁ: ੨੪੯-੨੫੧

ਪਹਿਲਾਂ ਕੀਤੀਆਂ ਗਈਆਂ ਜਾਂ ਕੀਤੀਆਂ ਜਾਣੋਂ ਛੱਡ ਦਿੱਤੀਆਂ ਗਈਆਂ ਹਨ ।

ਜੇ ਆਪਾਤ ਦੀ ਉਦਘੋਸ਼ਨਾ ਅਮਲ ਵਿੱਚ ਹੋਵੇ ਤਾਂ ਰਾਜ-ਸੂਚੀ ਵਿੱਚ ਦੇ ਵਿਸ਼ਿਆਂ ਦੇ ਬਾਰੇ ਕਨੂੰਨ ਬਣਾਉਣ ਦੀ ਸੰਸਦ ਦੀ ਸ਼ਕਤੀ.

੨੫੦. (੧) ਇਸ ਅਧਿਆਏ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਸੰਸਦ ਨੂੰ, ਜਦ ਤੱਕ ਆਪਾਤ ਦੀ ਉਦਘੋਸ਼ਨਾ ਅਮਲ ਵਿੱਚ ਹੈ, ਭਾਰਤ ਦੇ ਕੁੱਲ ਰਾਜਖੇਤਰ ਦੇ ਜਾਂ ਉਸ ਦੇ ਕਿਸੇ ਭਾਗ ਲਈ ਰਾਜ-ਸੂਚੀ ਵਿੱਚ ਗਿਣਿਆਂ ਵਿਸ਼ਿਆਂ ਵਿੱਚੋਂ ਕਿਸੇ ਬਾਰੇ ਕਨੂੰਨ ਬਣਾਉਣ ਦੀ ਸ਼ਕਤੀ ਹੋਵੇਗੀ।

(੨) ਸੰਸਦ ਦਾ ਬਣਾਇਆ ਕਨੂੰਨ, ਜਿਸ ਨੂੰ ਸੰਸਦ ਆਪਾਤ ਦੀ ਉਦਘੋਸ਼ਨਾ ਦੀ ਅਣਹੋਂਦ ਵਿੱਚ ਬਣਾਉਣ ਨੂੰ ਸ਼ਕਤਵਾਨ ਨਾ ਹੁੰਦੀ ਉਦਘੋਸ਼ਨਾ ਦੇ ਅਮਲ ਦੀ ਸਮਾਪਤੀ ਦੇ ਪਿੱਛੋਂ ਛੇ ਮਹੀਨੇ ਦ ਅਰਸੇ ਦੀ ਸਮਾਪਤੀ ਤੇ ਅਸਕਤਾਈ ਦੀ ਹੱਦ ਤੱਕ ਉਨ੍ਹਾਂ ਸਾਰੀਆਂ ਗੱਲਾਂ ਤੋਂ ਸਿਵਾਏ ਅਮਲਹੀਨ ਹੋਵੇਗੀ ਜੋ ਉਸ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਕੀਤੀਆਂ ਗਈਆਂ ਜਾਂ ਕੀਤਆਂ ਜਾਣ ਤੋਂ ਛੱਡ ਦਿੱਤੀਆਂ ਗਈਆਂ ਹਨ ।

ਅਨੁਛੇਦ ੨੪੯ ਤੇ ੨੫੦ ਦੇ ਅਧੀਨ ਸੰਸਦ ਰਾਹੀਂ ਬਣੇ ਕਨੂੰਨਾਂ ਅਤੇ ਰਾਜਾਂ ਦੇ ਵਿਧਾਨ-ਮੰਡਲਾਂ ਰਾਹੀਂ ਬਣੇ ਕਨੂੰਨਾਂ ਵਿੱਚ ਅਣਮੇਲ.

੨੫੧. ਇਸ ਸੰਵਿਧਾਨ ਦੇ ਅਨੁਛੇਦ ੨੪੯ ਅਤੇ ੨੫੦ ਦੀ ਕੋਈ ਗੱਲ ਕਿਸੇ ਰਾਜ ਦੇ ਵਿਧਾਨ-ਮੰਡਲ ਦੀ ਕੋਈ ਕਨੂੰਨ ਬਣਾਉਣ ਦੀ ਸ਼ਕਤੀ ਉੱਤੇ, ਜਿਸ ਨੂੰ ਇਸ ਸੰਵਿਧਾਨ ਦ ਅਧੀਨ ਬਣਾਉਣ ਦੀ ਸ਼ਕਤੀ, ਉਸ ਨੂੰ ਹੈ, ਪਾਬੰਦੀ ਨਹੀਂ ਲਾਵੇਗੀ ਪਰ ਜੇ ਕਿਸੇ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣੇ ਕਨੂੰਨ ਦਾ ਕੋਈ ਉਪਬੰਧ ਸੰਸਦ ਰਾਹੀਂ ਬਣਾਏ ਕਨੂੰਨ ਦੇ, ਜਿਸ ਨੂੰ ਸੰਸਦ ਉਕਤ ਦੋਹਾਂ ਵਿੱਚੋਂ ਕਿਸੇ ਅਨੁਛੇਦ ਦੇ ਅਧੀਨ ਬਣਾਉਣ ਦੀ ਸ਼ਕਤੀ ਰੱਖਦੀ ਹੈ, ਕਿਸੇ ਉਪਬੰਧ ਦੇ ਵਿਰੁੱਧ ਹੈ ਤਾਂ, ਸੰਸਦ ਰਾਹੀਂ ਬਣਿਆ ਕਨੂੰਨ ਭਾਰੂ ਹੋਵੇਗਾ ਚਾਹੇ ਉਹ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣੇ ਕਨੂੰਨ ਤੋਂ, ਪਹਿਲਾਂ ਜਾਂ ਪਿੱਛੋਂ ਪਾਸ

## ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

## ਅਨੁ: ੨੫੧-੨੫੨

ਹੋਇਆ ਹੋਵੇ ਅਤੇ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣਿਆਂ ਕਨੂੰਨ[1] ਵਿਰੋਧ ਦੀ ਹੱਦ ਤੱਕ ਅਮਲਹੀਨ ਹੋਵੇਗਾ ਪਰ ਤਦ ਤੱਕ ਜਦ ਤੱਕ ਸੰਸਦ ਰਾਹੀਂ ਬਣਿਆ ਕਨੂੰਨ ਪਰਭਾਵੀ ਰਹੇ ।

ਦੋ ਜਾਂ ਵੱਧ ਰਾਜਾਂ ਲਈ ਉਨ੍ਹਾਂ ਦੀ ਸੰਮਤੀ ਨਾਲ ਕਨੂੰਨ ਬਣਾਉਣ ਦੀ ਸੰਸਦ ਦੀ ਸ਼ਕਤੀ ਅਤੇ ਅਜਿਹੇ ਕਨੂੰਨ ਦਾ ਦੂਜੇ ਕਿਸੇ ਰਾਜ ਵੱਲੋਂ ਅੰਗੀਕਾਰ ਕੀਤਾ ਜਾਣਾ.

੨੫੨. (੧) ਜੇ ਕਿਸੇ ਦੋ ਜਾਂ ਵੱਧ ਰਾਜਾਂ ਦੇ ਵਿਧਾਨ-ਮੰਡਲਾਂ ਨੂੰ ਇਹ ਬਾਂਛਨੀ ਪਰਤੀਤ ਹੋਵੇ ਕਿ ਉਨ੍ਹਾਂ ਵਿਸ਼ਿਆਂ ਵਿੱਚੋਂ ਜਿਨ੍ਹਾਂ ਦੇ ਬਾਰੇ ਸੰਸਦ ਨੂੰ, ਅਨੁਛੇਦ ੨੪੯ ਤੇ ੨੫੦ ਵਿੱਚ ਉਪਬੰਧਤ ਢੰਗ ਤੋਂ ਸਿਵਾਏ, ਉਨ੍ਹਾਂ ਰਾਜਾਂ ਲਈ ਕਨੂੰਨ ਬਣਾਉਣ ਦੀ ਸ਼ਕਤੀ ਨਹੀਂ ਹੈ, ਕਿਸੇ ਵਿਸ਼ੇ ਦਾ ਵਿਨਿਯਮਨ ਅਜਿਹੇ ਰਾਜਾਂ ਵਿੱਚ ਸੰਸਦ ਕਨੂੰਨ ਰਾਹੀਂ ਕਰੇ ਅਤੇ ਜੇ ਉਨ੍ਹਾਂ ਰਾਜਾਂ ਦੇ ਵਿਧਾਨ-ਮੰਡਲਾਂ ਦੇ ਸਭ ਸਦਨਾਂ ਨੇ ਉਸ ਲਈ ਮਤੇ[4] ਪਾਸ[5] ਕੀਤੇ ਹਨ ਤਾਂ ਉਸ ਵਿਸ਼ੇ ਦਾ ਉਸ ਦੇ ਅਨੁਕੂਲ ਵਿਨਿਯਮਨ ਕਰਨ ਲਈ ਕਿਸੇ ਅਧਿਨਿਯਮ ਦਾ ਪਾਸ ਕਰਨਾ ਸੰਸਦ ਲਈ ਕਨੂੰਨ-ਸੰਗਤ ਹੋਵੇਗਾ ਅਤੇ ਇਸ ਤਰ੍ਹਾਂ ਪਾਸ ਹੋਇਆ ਕੋਈ ਅਧਿਨਿਯਮ ਅਜਿਹੇ ਰਾਜਾਂ ਨੂੰ ਲਾਗੂ ਹੋਵੇਗਾ ਅਤੇ ਕਿਸੇ ਹੋਰ ਰਾਜ ਨੂੰ ਜ ਉਸ ਦੇ ਪਿੱਛੋਂ ਆਪਣੇ ਵਿਧਾਨ-ਮੰਡਲ ਦੇ ਸਦਨ ਜਾਂ ਜਿੱਥੇ ਦੋ ਸਦਨ ਹੋਣ ਉਥੇ ਦੋਹਾਂ ਸਦਨਾਂ ਵਿੱਚ ਹਰੇਕ ਤੋਂ ਉਸ ਲਈ ਪਾਸ ਹੋਏ ਮਤੇ ਰਾਹੀਂ ਉਸ ਨੂੰ ਅੰਗੀਕਾਰ ਕਰੇ, ਲਾਗੂ ਹੋਵੇਗਾ ।

(੨) ਸੰਸਦ ਰਾਹੀਂ ਇਸ ਤਰ੍ਹਾਂ ਪਾਸ ਹੋਇਆ ਕੋਈ ਅਧਿਨਿਯਮ ਇਸ ਢੰਗ ਨਾਲ ਪਾਸ ਹੋਏ ਜਾਂ ਅੰਗੀਕਾਰ ਕੀਤੇ ਗਏ ਸੰਸਦ ਦੇ ਅਧਿਨਿਯਮ ਨਾਲ ਸੋਧਿਆ ਜਾਂ ਨਿਰਸਤ ਕੀਤਾ ਜਾ ਸਕੇਗਾ, ਪਰ ਕਿਸੇ ਰਾਜ ਦੇ ਸਬੰਧ ਵਿੱਚ ਜਿੱਥੇ ਕਿ ਉਹ ਲਾਗੂ ਹੁੰਦਾ ਹੈ, ਉਸ ਰਾਜ ਦੇ ਵਿਧਾਨ-ਮੰਡਲ ਦੇ ਅਧਿਨਿਯਮ ਨਾਲ ਸੋਧਿਆ ਜਾਂ ਨਿਰਸਤ ਨਹੀਂ ਕੀਤਾ ਜਾ ਸਕਦਾ ।

# ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

## ਅਨੁ: ੨੫੩-੨੫੪

ਅੰਤਰਰਾਸ਼ਟਰੀ ਕਰਾਰਾਂ ਦੇ ਪਾਲਣ ਵਾਸਤੇ ਵਿਧਾਨ.

੨੫੩. ਇਸ ਅਧਿਆਏ ਦੇ ਪੂਰਬਗਾਮੀ ਉਪਬੰਧਾਂ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ, ਸੰਸਦ ਨੂੰ ਕਿਸੇ ਹੋਰ ਦੇਸ ਜਾਂ ਦੇਸਾਂ ਨਾਲ ਕੀਤੀ ਹੋਈ ਕਿਸੇ ਸੰਧੀ, ਕਰਾਰ ਜਾਂ ਅਭਿਸਮਾਂ ਜਾਂ ਕਿਸੇ ਅੰਤਰਰਾਸ਼ਟਰੀ ਸੰਮੇਲਨ, ਸੰਥਾ ਜਾਂ ਹੋਰ ਨਿਕਾਇਆਂ ਵਿੱਚ ਕੀਤੇ ਗਏ ਕਿਸੇ ਫ਼ੈਸਲੇ[੮] ਦੇ ਪਰਿਪਾਲਣ ਲਈ ਭਾਰਤ ਦੇ ਕੁੱਲ ਰਾਜਖੇਤਰ ਜਾਂ ਉਸ ਦੇ ਕਿਸੇ ਭਾਗ ਲਈ ਕੋਈ ਕਨੂੰਨ[੧] ਬਣਾਉਣ ਦੀ ਸ਼ਕਤੀ ਹੈ।

ਸੰਸਦ ਰਾਹੀਂ ਬਣੇ ਕਨੂੰਨਾਂ ਅਤੇ ਰਾਜਾਂ ਦੇ ਵਿਧਾਨ-ਮੰਡਲਾਂ ਰਾਹੀਂ ਬਣੇ ਕਨੂੰਨਾਂ ਵਿੱਚ ਅਣਮੇਲ.

੨੫੪. (੧) ਜੇ ਕਿਸੇ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣੇ ਕਨੂੰਨ ਦਾ ਕੋਈ ਉਪਬੰਧ ਸੰਸਦ ਰਾਹੀਂ ਬਣੇ ਹੋਏ ਕਨੂੰਨ ਦੇ, ਜਿਸ ਨੂੰ ਸੰਸਦ ਅਧਿਨਿਯਮਤ ਕਰਨ ਲਈ ਸਕਤਵਾਨ[੭] ਹੈ, ਕਿਸੇ ਉਪਬੰਧ, ਜਾਂ ਸਮਵਰਤੀ ਸੂਚੀ ਵਿੱਚ ਗਿਣੇ ਵਿਸ਼ਿਆਂ ਵਿੱਚੋਂ ਇਕ ਦੇ ਬਾਰੇ ਵਰਤਮਾਨ ਕਨੂੰਨ ਦੇ ਕਿਸੇ ਉਪਬੰਧ ਦੇ ਵਿਰੁਧ ਹੈ ਤਾਂ ਖੰਡ (੨) ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸੰਸਦ ਰਾਹੀਂ ਬਣਿਆ ਕਨੂੰਨ ਚਾਹੇ ਉਹ ਅਜਿਹੇ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣੇ ਕਨੂੰਨ ਦੇ ਪਹਿਲਾਂ ਜਾਂ ਪਿੱਛੋਂ ਪਾਸ ਹੋਇਆ ਹੋਵੇ, ਜਾਂ ਵਰਤਮਾਨ ਕਨੂੰਨ, ਜਿਹੀ ਕਿ ਸੂਰਤ ਹੋਵੇ[੯], ਪਰਬਲ ਹੋਵੇਗਾ, ਅਤੇ ਓਸ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣਿਆ ਕਨੂੰਨ ਵਿਰੋਧ ਦੀ ਹੱਦ ਤੱਕ ਸੁੰਨ ਹੋਵੇਗਾ।

(੨) ਜਿੱਥੇ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ (ਅ) ਵਿੱਚ ਦਰਜ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣੇ ਹੋਏ ਕਨੂੰਨ ਵਿੱਚ, ਜੋ ਸਮਵਰਤੀ ਸੂਚੀ ਵਿੱਚ ਗਿਣੇ ਵਿਸ਼ਿਆਂ ਵਿੱਚੋਂ ਇਕ ਦੇ ਬਾਰੇ ਹੈ, ਕੋਈ ਅਜਿਹਾ ਉਪਬੰਧ ਹੋਵੇ ਜੋ ਸੰਸਦ ਰਾਹੀਂ ਪਹਿਲਾਂ ਬਣਾਏ ਗਏ ਕਨੂੰਨ ਦੇ ਜਾਂ ਉਸ ਵਿਸ਼ੇ ਦੇ ਬਾਰੇ ਕਿਸੇ ਵਰਤਮਾਨ ਕਨੂੰਨ ਦੇ ਵਿਰੁੱਧ ਹੈ ਤਾਂ ਅਜਿਹੇ ਰਾਜ ਦੇ ਵਿਧਾਨ-ਮੰਡਲ ਰਾਹੀਂ ਇਸ ਤਰ੍ਹਾਂ ਬਣਿਆ ਕਨੂੰਨ ਉਸ ਰਾਜ ਵਿੱਚ ਪਰਬਲ ਹੋਵੇਗਾ ਜੇ ਉਸ ਨੂੰ ਰਾਸ਼ਟਰਪਤੀ ਦੇ

## ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

### ਅਨੁ: ੨੫੪-੨੫੫

ਵਿਚਾਰ ਲਈ ਰਾਖਵਾਂ ਕੀਤਾ ਗਿਆ ਹੈ ਅਤੇ ਉਸ ਉੱਤੇ ਉਸ ਦੀ ਅਨੁਮਤੀ ਮਿਲ ਚੁੱਕੀ ਹੈ :

ਐਪਰੰਤ ਇਸ ਖੰਡ ਦੀ ਕੋਈ ਗੱਲ ਸੰਸਦ ਨੂੰ, ਕਿਸੇ ਵੇਲੇ ਉਸੇ ਵਿਸ਼ੇ ਦੇ ਸਬੰਧ ਵਿੱਚ ਕੋਈ ਕਨੂੰਨ, ਜਿਸ ਵਿੱਚ ਅਜਿਹਾ ਕਨੂੰਨ ਵੀ ਸ਼ਾਮਲ ਹੈ, ਜੋ ਰਾਜ ਦੇ ਵਿਧਾਨ-ਮੰਡਲ ਰਾਹੀਂ ਇਸ ਤਰ੍ਹਾਂ ਬਣੇ ਕਨੂੰਨ ਦਾ ਵਾਧਾ, ਸੋਧ, ਅਦਲਾ-ਬਦਲੀ ਜਾਂ ਨਿਰਸਨ ਕਰਦੀ ਹੈ, ਅਧਿਨਿਯਮਤ ਕਰਨ ਤੋਂ ਨਹੀਂ ਰੋਕੇਗੀ।

**ਸਫ਼ਾਰਸ਼ਾਂ ਤੇ ਪਹਿਲਾਂ ਮਨਜ਼ੂਰੀ ਦੀਆਂ ਲੋੜਾਂ ਨੂੰ ਕੇਵਲ ਪ੍ਰਕਿਰਿਆ ਦਾ ਵਿਸ਼ਾ ਮੰਨਣਾ.**

੨੫੫. ਜੇ ਸੰਸਦ ਦੇ, ਜਾਂ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਕਿਸੇ ਅਧਿਨਿਯਮ ਨੂੰ —

(ੳ) ਜਿੱਥੇ ਰਾਜਪਾਲ ਦੀ ਸਫ਼ਾਰਸ਼ ਲੋੜੀਂਦੀ ਸੀ ਉਥੇ ਰਾਜਪਾਲ ਜਾਂ ਰਾਸ਼ਟਰਪਤੀ ਨੇ ;

(ਅ) ਜਿੱਥੇ ਰਾਜਪਰਮੁਖ ਦੀ ਸਫ਼ਾਰਸ਼ ਲੜੀਂਦੀ ਸੀ ਉਥੇ ਰਾਜਪਰਮੁਖ ਜਾਂ ਰਾਸ਼ਟਰਪਟੀ ਨੇ ;

(ੲ) ਜਿੱਥੇ ਰਾਸ਼ਟਰਪਤੀ ਦੀ ਸਫ਼ਾਰਸ਼ ਜਾਂ ਪਹਿਲਾਂ ਮਨਜ਼ੂਰੀ ਲੋੜੀਂਦੀ ਸੀ ਉਥੇ ਰਾਸ਼ਟਰਪਤੀ ਨੇ,

ਅਨੁਮਤੀ ਦਿੱਤੀ ਹੈ ਤਾਂ ਅਜਿਹਾ ਅਧਿਨਿਯਮ ਅਤੇ ਜਾਂ ਅਜਿਹੇ ਕਿਸ ਅਧਿਨਿਯਮ ਦਾ ਕੋਈ ਉਪਬੰਧ ਕੇਵਲ ਇਸ ਕਾਰਣ ਅਮੰਨ ਨਹੀਂ ਹੋਵੇਗਾ ਕਿ ਇਸ ਸੰਵਿਧਾਨ ਰਾਹੀਂ ਲੋੜੀਂਦੀ ਕੋਈ ਸਫ਼ਾਰਸ਼ ਨਹੀਂ ਕੀਤੀ ਗਈ ਜਾਂ ਪਹਿਲਾਂ ਮਨਜ਼ੂਰੀ ਨਹੀਂ ਦਿੱਤੀ ਗਈ ਸੀ।

## ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

## ਅਨੁ: ੨੫੬-੨੫੭

## ਅਧਿਆਏ ੨.—ਪ੍ਰਸ਼ਾਸਨ-ਸਬੰਧ

### ਸਾਧਾਰਣ

ਸੰਘ ਅਤੇ ਰਾਜਾਂ ਦੇ ਆਭਾਰ

੨੫੬. ਹਰੇਕ ਰਾਜ ਦੀ ਕਾਰਜਪਾਲਕਾ ਸ਼ਕਤੀ ਦੀ ਇਸ ਤਰ੍ਹਾਂ ਵਰਤੋਂ[੧੦] ਹੋਵੇਗੀ ਕਿ ਜਿਸ ਨਾਲ ਸੰਸਦ ਰਾਹੀਂ ਬਣੇ ਹੋਏ ਕਨੂੰਨਾਂ ਦਾ ਅਤੇ ਕਿਸੇ ਵਰਤਮਾਨ ਕਨੂੰਨਾਂ[੧] ਦਾ, ਜੋ ਉਸ ਰਾਜ ਵਿੱਚ ਲਾਗੂ ਹਨ, ਪਾਲਣ ਸੁਨਿਸ਼ਚਤ ਰਹੇ ਅਤੇ ਸੰਘ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਕਿਸੇ ਰਾਜ ਨੂੰ ਅਜਿਹੇ ਨਿਦੇਸ਼ ਦੇਣ ਤੱਕ ਵਿਸਤਰਿਤ ਹੋਵੇਗਾ ਜੋ ਕਿ ਭਾਰਤ ਸਰਕਾਰ ਨੂੰ ਉਸ ਪਰਯੋਜਨ ਲਈ ਜ਼ਰੂਰੀ ਦਿਸੇ।

ਕੁਝ ਹਾਲਤਾਂ ਵਿੱਚ ਰਾਜਾਂ ਉੱਤੇ ਸੰਘ ਦਾ ਕੰਟਰੋਲ.

੨੫੭. (੧) ਹਰੇਕ ਰਾਜ ਦੀ ਕਾਰਜਪਾਲਕਾ ਸ਼ਕਤੀ ਦੀ ਇਸ ਤਰ੍ਹਾਂ ਵਰਤੋਂ ਹੋਵੇਗੀ, ਕਿ ਜਿਸ ਤੋਂ ਸੰਘ ਦੀ ਕਾਰਜਪਾਲਕਾ ਸ਼ਕਤੀ ਦੀ ਵਰਤੋਂ ਵਿੱਚ ਕੋਈ ਅਟਕਾ ਜਾਂ ਪ੍ਰਤਿਕੂਲ ਪਰਭਾਵ ਨਾ ਹੋਵੇ ਅਤੇ ਸੰਘ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਕਿਸੇ ਰਾਜ ਨੂੰ ਅਜਿਹੇ ਨਿਦੇਸ਼ ਦੇਣ ਤੱਕ ਵਿਸਤਰਿਤ ਹੋਵੇਗਾ ਜੋ ਭਾਰਤ ਸਰਕਾਰ ਨੂੰ ਉਸ ਪਰਯੋਜਨ ਲਈ ਜ਼ਰੂਰੀ ਦਿਸੇ।

(੨) ਸੰਘ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਰਾਜ ਨੂੰ ਕਿਸੇ ਅਜਿਹੇ ਸੰਚਾਰ-ਸਾਧਨਾਂ ਦੇ ਬਣਾਉਣ ਅਤੇ ਬਣਾਈਂ ਰੱਖਣ ਲਈ ਨਿਦੇਸ਼ ਦੇਣ ਤੱਕ ਵੀ ਵਿਸਤਰਿਤ ਹੋਵੇਗਾ ਜਿਨ੍ਹਾਂ ਦਾ ਰਾਸ਼ਟਰੀ ਜਾਂ ਫੌਜੀ ਮਹੱਤਤਾ ਦਾ ਹੋਣਾ ਉਸ ਨਿਦੇਸ਼ ਵਿੱਚ ਐਲਾਨ ਕੀਤਾ ਗਿਆ ਹੋਵੇ:

ਐਪਰੰਤ ਇਸ ਖੰਡ ਦੀ ਕੋਈ ਗੱਲ ਰਾਜ-ਮਾਰਗਾਂ ਜਾਂ ਜਲ-ਮਾਰਗਾਂ ਨੂੰ ਰਾਸ਼ਟਰੀ ਰਾਜ-ਮਾਰਗ ਜਾਂ ਰਾਸ਼ਟਰੀ ਜਲ-ਮਾਰਗ ਐਲਾਨ ਕਰਨ ਦੀ ਸੰਸਦ ਦੀਆਂ ਸ਼ਕਤੀਆਂ ਜਾਂ ਇਸ ਤਰ੍ਹਾਂ ਐਲਾਨ ਕੀਤੇ ਰਾਜ-ਮਾਰਗ ਜਾਂ ਜਲ-ਮਾਰਗਾਂ ਦੇ ਬਾਰੇ ਸੰਘ ਦੀ ਸ਼ਕਤੀ ਨੂੰ ਜਾਂ ਸਮੁੰਦਰੀ

## ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

### ਅਨੁ: ੨੫੭-੨੫੮

ਸੈਨਾ, ਜ਼ਮੀਨੀ ਸੈਨਾ ਅਤੇ ਹਵਾਈ ਬਲ[੧੧] ਦੇ ਕਰਮਸ਼ਾਲਾਂ ਬਾਰੇ ਆਪਣੀਆਂ ਕਿਰਤੀਆਂ ਦਾ ਭਾਗ ਮੰਨ ਕੇ ਸੰਚਾਰ-ਸਾਧਨਾਂ ਦੇ ਬਣਾਉਣ ਅਤੇ ਬਣਾਈਂ ਰੱਖਣ ਦੀ ਸੰਘ ਦੀ ਸ਼ਕਤੀ ਤੇ ਪਾਬੰਦੀ ਲਾਉਣ ਵਾਲੀ ਨਹੀਂ ਮੰਨੀ ਜਾਵੇਗੀ।

(੩) ਕਿਸੇ ਰਾਜ ਵਿਚਲੀਆਂ ਰੇਲਾਂ ਦੀ ਰੱਖਿਆ ਲਈ ਕੀਤੇ ਜਾਣ ਵਾਲੇ ਉਪਾਵਾਂ ਦੇ ਬਾਰੇ ਉਸ ਰਾਜ ਨੂੰ ਨਿਦੇਸ਼ ਦੇਣ ਤੱਕ ਵੀ ਸੰਘ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਹੋਵੇਗਾ।

(੪) ਜਿਥੇ ਖੰਡ (੨) ਦੇ ਅਧੀਨ ਸੰਚਾਰ-ਸਾਧਨਾਂ ਦੇ ਬਣਾਉਣ ਜਾਂ ਉਨ੍ਹਾਂ ਨੂੰ ਬਣਾਈਂ ਰੱਖਣ ਦੇ ਬਾਰੇ, ਜਾਂ ਖੰਡ (੩) ਦੇ ਅਧੀਨ ਕਿਸੇ ਰੇਲ ਦੀ ਰੱਖਿਆ ਲਈ ਕੀਤੇ ਜਾਣ ਵਾਲੇ ਉਪਾਵਾਂ ਦੇ ਬਾਰੇ, ਕਿਸੇ ਰਾਜ ਨੂੰ ਦਿੱਤੇ ਗਏ ਕਿਸੇ ਨਿਦੇਸ਼ ਦੇ ਪਾਲਣ ਵਿੱਚ ਉਸ ਨਾਲੋਂ ਅਧਿਕ ਖਰਚ ਹੁੰਦਾ ਹੈ, ਜੋ, ਜੇ ਅਜੇਹਾ ਨਿਦੇਸ਼ ਨਹੀਂ ਦਿੱਤਾ ਜਾਂਦਾ ਤਾਂ ਰਾਜ ਦੇ ਮਾਮੂਲੀ ਕਰਤੱਵਾਂ ਦੇ ਪਾਲਣ ਵਿੱਚ ਖਰਚ ਹੁੰਦਾ, ਉਥੇ ਉਸ ਰਾਜ ਰਾਹੀਂ ਕੀਤੇ ਗਏ ਵਧੇਰੇ ਖਰਚਾਂ ਦੇ ਬਾਰੇ ਭਾਰਤ ਸਰਕਾਰ ਰਾਹੀਂ ਉਸ ਰਾਜ ਨੂੰ ਅਜਿਹੀ ਰਕਮ ਦਿੱਤੀ ਜਾਵੇਗੀ ਜੋ ਕਰਾਰ ਪਾਈ ਜਾਵੇ, ਜਾਂ ਕਰਾਰ ਦੀ ਅਣਹੋਂਦ ਵਿੱਚ, ਜਿਸ ਨੂੰ ਭਾਰਤ ਦੇ ਮੁੱਖ ਨਿਆਂਅਧਿਪਤੀ ਰਾਹੀਂ ਨਿਯੁਕਤ ਮਧਿਅਸਥ ਨਿਸਚਤ ਕਰੇ।

**ਕੁਝ ਹਾਲਤਾਂ ਵਿੱਚ ਰਾਜਾਂ ਨੂੰ ਸ਼ਕਤੀ ਆਦਿ ਦੇਣ ਦੀ ਸੰਘ ਦੀ ਸ਼ਕਤੀ.**

੨੫੮. (੧) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਕਿਸੇ ਰਾਜ ਦੀ ਸਰਕਾਰ ਦੀ ਸੰਮਤੀ ਨਾਲ ਰਾਸ਼ਟਰਪਤੀ ਉਸ ਸਰਕਾਰ ਨੂੰ ਜਾਂ ਉਸ ਦੇ ਅਫ਼ਸਰਾਂ[੧੨] ਨੂੰ ਅਜਿਹੇ ਕਿਸੇ ਵਿਸ਼ੇ ਸਬੰਧੀ ਕਿਰਤੀਆਂ, ਜਿਨ੍ਹਾਂ ਉਪਰ ਸੰਘ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਹੈ, ਸ਼ਰਤਾਂ ਸਹਿਤ ਜਾਂ ਬਿਨਾਂ ਸੌਂਪ ਸਕੇਗਾ।

## ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

## ਅਨੁ: ੨੫੮-੨੫੯

(੨) ਅਜਿਹੇ ਵਿਸ਼ੇ ਤੋਂ ਜਿਸ ਦੇ ਬਾਰੇ ਰਾਜ ਦੇ ਵਿਧਾਨ-ਮੰਡਲ ਨੂੰ ਕਨੂੰਨ[1] ਬਣਾਉਣ ਦੀ ਸ਼ਕਤੀ ਨਹੀਂ ਹੈ, ਸਬੰਧਤ ਹੋਣ ਤੇ ਵੀ ਸੰਸਦ ਦਾ ਬਣਾਇਆ ਹੋਇਆ ਕਨੂੰਨ ਜੋ ਕਿਸੇ ਰਾਜ ਵਿੱਚ ਲਾਗੂ ਹੈ, ਉਸ ਰਾਜ ਜਾਂ ਉਸ ਦੇ ਅਫ਼ਸਰਾਂ[12] ਤੇ ਪ੍ਰਾਧਿਕਾਰੀਆਂ ਨੂੰ ਸ਼ਕਤੀ ਦੇ ਸਕੇਗਾ ਅਤੇ ਕਰਤੱਵ ਆਰੋਪ ਕਰ ਸਕੇਗਾ ਜਾਂ ਸ਼ਕਤੀਆ ਦਿੱਤੀਆਂ ਜਾਣ ਤੇ ਕਰਤੱਵ ਦਾ ਆਰੋਪ ਕੀਤਾ ਜਾਣਾ ਪ੍ਰਾਧਿਕਿਰਤ ਕਰ ਸਕੇਗਾ ।

(੩) ਜਿਥੇ ਇਸ ਅਨੁਛੇਦ ਦੇ ਆਧਾਰ ਤੇ ਕਿਸੇ ਰਾਜ ਜਾਂ ਉਸ ਦੇ ਅਫ਼ਸਰਾਂ ਜਾਂ ਪ੍ਰਾਧਿਕਾਰੀਆਂ ਨੂੰ ਸ਼ਕਤੀਆਂ ਦਿੱਤੀਆਂ ਗਈਆ ਹਨ, ਜਾਂ ਕਰਤੱਵ ਆਰੋਪ ਕਰ ਦਿੱਤੇ ਗਏ ਹਨ ਉਥੇ ਉਨ੍ਹਾਂ ਸ਼ਕਤੀਆਂ ਤੇ ਕਰਤੱਵਾਂ ਦੀ ਵਰਤੋਂ[10] ਬਾਰੇ ਰਾਜ ਰਾਹੀਂ ਪ੍ਰਸ਼ਾਸ਼ਨ ਵਿੱਚ ਕੀਤੇ ਗਏ ਵੱਖਰੇ ਖਰਚਾਂ ਦੇ ਬਾਰੇ ਭਾਰਤ ਸਰਕਾਰ ਰਾਹੀਂ ਉਸ ਰਾਜ ਨੂੰ ਅਜਿਹੀ ਰਕਮ ਦਿੱਤੀ ਜਾਵੇਗੀ, ਜੋ ਕਰਾਰ ਪਾਈ ਜਾਵੇ ਜਾਂ, ਕਰਾਰ ਦੀ ਅਣਹੋਂਦ ਵਿੱਚ ਜਿਸ ਨੂੰ ਭਾਰਤ ਦੇ ਮੁੱਖ ਨਿਆਂਅਧਿਪਤੀ ਰਾਹੀਂ ਨਿਯੁਕਤ ਮਧਿਅਸਥ ਨਿਸਚਤ ਕਰੇ ।

ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਰਾਜਾਂ ਦੇ ਸ਼ਸਤ੍ਰੀ ਬਲ.

੨੫੯. (੧) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕੋਈ ਰਾਜ, ਜੋ ਕਿ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਸ਼ਸਤਰੀ ਬਲਾਂ, ਨੂੰ ਰੱਖਦਾ ਸੀ, ਉਕਤ ਬਲਾਂ ਨੂੰ ਅਜਿਹੇ ਪ੍ਰਾਰੰਭ ਤੋਂ ਪਿੱਛੋਂ ਅਜਿਹੇ ਸਾਧਾਰਣ ਜਾਂ ਵਿਸ਼ੇਸ਼ ਆਦੇਸ਼ ਦੇ ਅਧੀਨ ਰਹਿ ਕੇ, ਜਿਵੇਂ ਕਿ ਰਾਸ਼ਟਰਪਤੀ ਸਮੇਂ ਸਮੇਂ ਸਿਰ ਇਸ ਬਾਰੇ ਜਾਰੀ ਕਰੇ, ਤਦ ਤੱਕ ਬਣਾਈਂ ਰੱਖ ਸਕੇਗਾ ਜਦ ਤੱਕ ਕਿ ਸੰਸਦ ਕਨੂੰਨ ਰਾਹੀਂ ਹੋਰਵੇਂ ਉਪਬੰਧ ਨਾ ਕਰੇ ।

# ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ

## ਅਨੁ: ੨੫੯-੨੬੧

(੨) ਕੋਈ ਅਜਿਹੇ ਸ਼ਸਤਰੀ ਬਲ ਜਿਹੇ ਕਿ ਖੰਡ (੧) ਵਿੱਚ ਹਵਾਲਾ ਦਿੱਤੇ ਗਏ ਹਨ, ਸੰਘ ਦੇ ਸ਼ਸਤਰੀ ਬਲ ਦਾ ਭਾਗ ਹੋਣਗੇ ।

ਭਾਰਤ ਤੋਂ ਬਾਹਰ ਦੇ ਰਾਜਖੇਤਰਾਂ ਦੇ ਸਬੰਧ ਵਿਚ ਸੰਘ ਦਾ ਖੇਤਰ-ਅਧਿਕਾਰ.

੨੬੦. ਭਾਰਤ ਸਰਕਾਰ ਕਿਸੇ ਅਜਿਹੇ ਰਾਜਖੇਤਰ ਦੀ ਸਰਕਾਰ ਨਾਲ, ਜੋ ਭਾਰਤ ਰਾਜਖੇਤਰ ਦਾ ਭਾਗ ਨਹੀਂ ਹੈ, ਕਰਾਰ ਕਰਕੇ ਅਜਿਹੇ ਰਾਜਖੇਤਰ ਦੀ ਸਰਕਾਰ ਵਿੱਚ ਨਿਹਿਤ ਕਿਸੇ ਕਾਰਜਪਾਲਕ, ਵਿਧਾਨੀ ਜਾਂ ਅਦਾਲਤੀ ਕੰਮਾਂ ਨੂੰ ਸਾਂਭ ਸਕੇਗੀ ਪਰ ਹਰੇਕ ਅਜਿਹਾ ਕਰਾਰ ਬਦੇਸ਼ੀ ਖੇਤਰ-ਅਧਿਕਾਰ ਦੀ ਵਰਤੋਂ[੧੦] ਨਾਲ ਸਬੰਧਤ ਕਿਸੇ ਉਸ ਸਮੇਂ ਚਾਲੂ ਕਨੂੰਨ[੧] ਦੇ ਅਧੀਨ ਰਹੇਗਾ ਅਤੇ ਉਸ ਰਾਹੀਂ ਸ਼ਾਸਤ ਹੋਵੇਗਾ ।

ਲੋਕ-ਕਿਰਿਆ, ਅਭਿਲੇਖ ਤੇ ਅਦਾਲਤੀ-ਕਾਰਵਾਈਆਂ.

੨੬੧. (੧) ਭਾਰਤ ਦੇ ਰਾਜਖੇਤਰ ਵਿੱਚ ਸਭ ਥਾਂ ਸੰਘ ਦੀ ਅਤੇ ਹਰੇਕ ਰਾਜ ਦੀਆਂ ਕਿਰਿਆਵਾਂ, ਅਭਿਲੇਖ ਅਤੇ ਅਦਾਲਤੀ ਕਾਰਵਾਈਆਂ ਨੂੰ ਪੂਰਾ ਵਿਸ਼ਵਾਸ਼ ਅਤੇ ਪੂਰੀ ਮੰਨਤਾ ਦਿੱਤੀ ਜਾਵੇਗੀ ।

(੨) ਖੰਡ (੧) ਵਿੱਚ ਹਵਾਲਾ ਦਿੱਤੀਆਂ ਕਿਰਿਆਵਾਂ, ਅਭਿਲੇਖ ਅਤੇ ਕਾਰਵਾਈਆਂ ਦੀ ਸਿੱਧੀ ਦਾ ਢੰਗ ਤੇ ਸ਼ਰਤਾਂ ਅਤੇ ਉਨ੍ਹਾਂ ਦੇ ਪਰਭਾਵ ਦਾ ਨਿਸਚਤ ਕਰਨਾ ਸੰਸਦ ਦੇ ਬਣਾਏ ਕਨੂੰਨ ਰਾਹੀਂ ਉਪਬੰਧਤ ਢੰਗ ਅਨੁਸਾਰ ਹੋਵੇਗਾ।

(੩) ਭਾਰਤ ਰਾਜਖੇਤਰ ਦੇ ਕਿਸੇ ਭਾਗ ਵਿੱਚ ਦੀਆਂ ਦੀਵਾਨੀ ਅਦਾਲਤਾਂ ਵੱਲੋਂ ਦਿੱਤੇ ਗਏ ਅੰਤਮ ਨਿਰਣੇ ਜਾਂ ਆਦੇਸ਼ ਉਸ ਰਾਜਖੇਤਰ ਦੇ ਅੰਦਰ ਕਿਸੇ ਵੀ ਕਨੂੰਨ ਅਨੁਸਾਰ ਨਿਸ਼ਪਾਦਨ-ਯੋਗ ਹੋਣਗੇ ।

## ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ
## ਅਨੁ:੨੬੨-੨੬੩

### ਜਲ ਸਬੰਧੀ ਵਿਵਾਦ

ਅੰਤਰਰਾਜੀ ਨਦੀਆਂ ਜਾਂ ਨਦੀ-ਦੂਨਾਂ ਦੇ ਪਾਣੀ ਸਬੰਧੀ ਵਾਦਾਂ ਦਾ ਨਿਆਂ-ਨਿਰਣਾ

੨੬੨. (੧) ਸੰਸਦ ਕਨੂੰਨ[੧] ਰਾਹੀਂ ਕਿਸੇ ਅੰਤਰਰਾਜੀ ਨਦੀ ਜਾਂ ਨਦੀ-ਦੂਨ ਦੇ ਜਾਂ ਵਿੱਚ, ਪਾਣੀ ਦੀ ਵਰਤੋਂ[੧੦], ਵੰਡ, ਜਾਂ ਕੰਟਰੋਲ[੧੩] ਦੇ ਬਾਰੇ ਕਿਸੇ ਵਿਵਾਦ ਜਾਂ ਫ਼ਰਿਆਦ ਦੇ ਅਦਾਲਤੀ ਨਿਰਣੇ ਲਈ ਉਪਬੰਧ ਕਰ ਸਕੇਗੀ ।

(੨) ਇਸ ਸੰਵਿਧਾਨ ਵਿੱਚ ਕਿਸੇ ਗਲ ਦੇ ਹੁੰਦਿਆਂ ਵੀ ਸੰਸਦ ਕਨੂੰਨ ਰਾਹੀਂ ਉਪਬੰਧ ਕਰ ਸਕੇਗੀ ਕਿ ਨਾ ਤਾਂ ਉੱਚਤਮ ਅਦਾਲਤ ਤੇ ਨਾ ਹੋਰ ਕੋਈ ਅਦਾਲਤ[੨] ਖੰਡ (੧) ਵਿੱਚ ਹਵਾਲਾ ਦਿੱਤੇ ਹੋਏ ਕਿਸੇ ਵਿਵਾਦ ਜਾਂ ਫ਼ਰਿਆਦ ਦੇ ਬਾਰੇ ਖੇਤਰ-ਅਧਿਕਾਰ ਦੀ ਵਰਤੋਂ ਕਰੇਗੀ ।

### ਰਾਜਾਂ ਵਿੱਚਕਾਰ ਤਾਲ-ਮੇਲ

ਅੰਤਰਰਾਜ-ਪਰਿਸ਼ਦ ਬਾਰੇ ਉਪਬੰਧ.

੨੬੩. ਜੇ ਕਿਸੇ ਵੇਲੇ ਰਾਸ਼ਟਰਪਤੀ ਨੂੰ ਇਹ ਪਰਤੀਤ ਹੋਵੇ ਕਿ ਅਜਿਹੀ ਪਰਿਸ਼ਦ ਦੇ ਸਥਾਪਣ ਨਾਲ ਲੋਕ-ਭਲਾਈ ਦੀ ਸਿੱਧੀ ਹੋਵੇਗੀ ਜਿਸ ਉੱਤੇ—

(ੳ) ਰਾਜਾਂ ਦੇ ਵਿੱਚ ਜ ਵਿਵਾਦ ਉਤਪੰਨ ਹੋ ਚੁੱਕੇ ਹੋਣ ਉਨ੍ਹਾਂ ਦੀ ਪੁੱਛ-ਗਿੱਛ[੧੪] ਕਰਨ ਅਤੇ ਉਸ ਉੱਤੇ ਸਲਾਹ ਦੇਣ ;

(ਅ) ਕੁਝ ਜਾਂ ਸਾਰੇ ਰਾਜਾਂ ਦੇ ਜਾਂ ਸੰਘ ਅਤੇ ਇੱਕ ਜਾਂ ਵੱਧ ਰਾਜਾਂ ਦੇ ਪਰਸਪਰ ਹਿਤ ਨਾਲ ਸਬੰਧਤ ਵਿਸ਼ਿਆਂ ਦੀ ਛਾਣ-ਬੀਣ[੧੫] ਅਤੇ ਚਰਚਾ ਕਰਨ ; ਜਾਂ

(ੲ) ਅਜਿਹੇ ਕਿਸੇ ਵਿਸ਼ੇ ਤੇ ਸਫ਼ਾਰਸ਼ ਕਰਨ ਅਤੇ ਵਿਸ਼ੇਸ਼ ਕਰਕੇ ਉਸ ਵਿਸ਼ੇ ਦੇ ਬਾਰੇ ਨੀਤੀ ਅਤੇ ਕਾਰਵਾਈ

## ਭਾਗ ੧੧—ਸੰਘ ਤੇ ਰਾਜਾਂ ਦੇ ਸਬੰਧ
## ਅਨੁ: ੨੬੩

ਦੇ ਵਧੇਰੇ ਚੰਗੇ ਤਾਲ-ਮੇਲ ਦੇ ਵਾਸਤੇ ਸਫ਼ਾਰਸ਼ ਕਰਨ ,

ਦਾ ਭਾਰ ਹੋਵੇ ਤਾਂ ਰਾਸ਼ਟਰਪਤੀ ਲਈ ਕਨੂੰਨ-ਸੰਗਤ ਹੋਵਗਾ ਕਿ [illegible] ਆਦੇਸ਼ ਨਾਲ ਅਜਿਹੀ ਪਰਿਸ਼ਦ ਦੀ ਸਥਾਪਨਾ ਕਰੇ ਅਤੇ ਉਸ ਪਰਿਸ਼ਦ ਵਲੋਂ ਕੀਤੇ ਜਾਣ ਵਾਲੇ ਕਰਤੱਵਾਂ ਦੇ ਸਰਪ ਨੂੰ ਅਤੇ ਉਸ ਦੇ ਸੰਘਟਨ ਦੀ ਪ੍ਰਕਿਰਿਆ ਨੂੰ ਪਰਿਭਾਸ਼ਿਤ ਕਰੇ ।

---

| | | | |
|---|---|---|---|
| ੧. ਵਿਧਿ | ੨. ਨਯਾਯਾਲਯ | ੩. ਸਦਸਯ | ੪. ਸੰਕਲਪ |
| ੫. ਪਾਰਿਤ | ੬. ਪਰੰਤੂ | ੭. ਸਕਸ਼ਮ | ੮. ਵਿਨਿਸ਼ਚਨ |
| ੯. ਯਥਾਸਥਿਤਿ | ੧੦. ਪ੍ਰਯੋਗ | ੧੧. ਵਾਯੂ-ਬਲ | ੧੨. ਪਦਾਧਿਕਾਰਿਯੋਂ |
| ੧੩. ਨਿਯੰਤਣ | ੧੪. ਜਾਂਚ | ੧੫. ਅਨੁਸੰਧਾਨ | |

# ਭਾਗ ੧੨

## ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਧਿਆਏ ੧.—ਵਿੱਤ–ਸਾਧਾਰਣ

ਨਿਰਵਚਨ.

੨੬੪. ਇਸ ਭਾਗ ਵਿੱਚ ਜਦ ਤੱਕ ਕਿ ਪਰਸੰਗ ਤੋਂ ਹੋਰਵੇਂ ਲੋੜੀਂਦਾ ਨਾ ਹੋਵੇ —

(ੳ) "ਵਿੱਤ-ਕਮਿਸ਼ਨ" ਦਾ ਮਤਲਬ ਇਸ ਸੰਵਿਧਾਨ ਦੇ ਅਨੁਛੇਦ ੨੮੦ ਦੇ ਅਧੀਨ ਗਠਤ ਵਿੱਤ-ਕਮਿਸ਼ਨ ਹੈ।

(ਅ) "ਰਾਜ" ਦੇ ਅੰਦਰ ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਕੋਈ ਰਾਜ ਸ਼ਾਮਲ ਨਹੀਂ ਹੈ ;

(ੲ) ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਰਾਜਾਂ ਦੇ ਹਵਾਲਿਆਂ[1] ਦੇ ਅੰਦਰ ਪਹਿਲੀ ਅਨੁਸੂਚੀ ਦੇ ਭਾਗ (ਸ) ਵਿੱਚ ਦਰਜ ਕਿਸੇ ਰਾਜਖੇਤਰ ਦੇ ਅਤੇ ਕਿਸੇ ਅਜਿਹੇ ਹੋਰ ਰਾਜਖੇਤਰ ਦੇ ਜੋ ਭਾਰਤ ਰਾਜਖੇਤਰ ਵਿੱਚ ਤਾਂ ਹੋਵੇ ਪਰ ਉਸ ਅਨੁਸੂਚੀ ਵਿੱਚ ਦਰਜ ਨਾ ਹੋਵੇ, ਹਵਾਲੇ ਵੀ ਸ਼ਾਮਲ ਹੋਣਗੇ।

ਕਨੂੰਨ-ਪ੍ਰਾਧਿਕਾਰ ਦੇ ਸਿਵਾਏ ਕਰਾਂ ਦਾ ਨਾ ਲਾਉਣਾ.

੨੬੫. ਕਨੂੰਨ[2] ਦੇ ਪ੍ਰਾਧਿਕਾਰ ਦੇ ਸਿਵਾਏ ਕੋਈ ਕਰ ਨਾ ਤਾਂ ਲਾਇਆ ਅਤੇ ਨਾ ਸੰਗ੍ਰਹ ਕੀਤਾ ਜਾਵੇਗਾ।

ਭਾਰਤ ਅਤੇ ਰਾਜਾਂ ਦੀਆਂ ਸੰਚਤ ਨਿਧੀਆਂ ਅਤੇ ਲੋਕ-ਲੇਖੇ.

੨੬੬. (੧) ਅਨੁਛੇਦ ੨੬੭ ਦੇ ਉਪਬੰਧਾਂ ਦੇ ਅਤੇ ਕੁਝ ਕਰਾਂ ਅਤੇ ਮਸੂਲਾਂ ਦੇ ਸ਼ੁੱਧ ਆਗਮ ਵਾਲੇ ਰਾਜਾਂ ਨੂੰ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਤੇ ਸੌਂਪੇ ਜਾਣ ਬਾਰੇ ਇਸ ਅਧਿਆਏ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਭਾਰਤ ਸਰਕਾਰ ਰਾਹੀਂ ਪਰਾਪਤ ਸਭ ਸਰਕਾਰੀ ਆਮਦਨ, ਰਾਜ-ਹੁੰਡੀਆਂ ਨੂੰ ਕੱਢਕੇ ਉਧਾਰ ਰਾਹੀਂ ਤੇ ਅਰਥ-ਉਪਾਓ ਪੇਸ਼ਗੀਆਂ ਨਾਲ ਲਏ ਗਏ ਸਭ ਉਧਾਰ ਅਤੇ ਉਧਾਰਾਂ ਦੀ ਮੁੜ ਅਦਾਇਗੀ ਵਿੱਚ

# ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

## ਅਨੁ: ੨੬੬-੨੬੭

ਉਸ ਸਰਕਾਰ ਨੂੰ ਪਰਾਪਤ ਸਭ ਧਨਾਂ ਦੀ ਇਕ ਸੰਚਤ ਨਿਧੀ ਬਣੇਗੀ ਜੋ "ਭਾਰਤ ਦੀ ਸੰਚਤ ਨਿਧੀ" ਦੇ ਨਾਉਂ ਤੋਂ ਜਾਣੀ ਜਾਵੇਗੀ ਅਤੇ ਰਾਜ ਦੀ ਸਰਕਾਰ ਵੱਲੋਂ ਪਰਾਪਤ ਸਭ ਸਰਕਾਰੀ ਆਮਦਨ ਰਾਜ-ਹੁੰਡੀਆਂ ਨੂੰ ਕੱਢ ਕੇ ਉਧਾਰ ਰਾਹੀਂ ਤੇ ਅਰਥ-ਉਪਾਉ ਪੇਸ਼ਗੀਆਂ ਰਾਹੀਂ ਲਏ ਗਏ ਸਭ ਉਧਾਰਾਂ ਅਤੇ ਉਧਾਰਾਂ ਦੀ ਮੁੜ ਅਦਾਇਗੀ ਵਿੱਚ ਉਸ ਸਰਕਾਰ ਨੂੰ ਪਰਾਪਤ ਹੋਏ ਸਭ ਧਨਾਂ ਦੀ ਇਕ ਸੰਚਤ ਨਿਧੀ ਬਣੇਗੀ ਜੋ "ਰਾਜ ਦੀ ਸੰਚਤ ਨਿਧੀ" ਦੇ ਨਾਉਂ ਤੋਂ ਜਾਣੀ ਜਾਵੇਗੀ ।

(੨) ਭਾਰਤ ਦੀ ਸਰਕਾਰ ਜਾਂ ਰਾਜ ਦੀ ਸਰਕਾਰ ਰਾਹੀਂ ਜਾਂ ਵੱਲੋਂ ਪਰਾਪਤ ਹੋਰ ਸਭ ਲੋਕ-ਧਨ ਭਾਰਤ ਦੇ ਜਾਂ ਰਾਜ ਦੇ, ਲੋਕ-ਲੇਖੇ[੨], ਜਿਹੀ ਕਿ ਸੂਰਤ ਹੋਵੇ[੩], ਵਿੱਚ ਜਮਾਂ ਕੀਤੇ ਜਾਣਗੇ ।

(੩) ਭਾਰਤ ਦੀ ਜਾਂ ਰਾਜ ਦੀ ਸੰਚਤ-ਨਿਧੀ ਵਿੱਚੋਂ ਕੋਈ ਧਨ ਕਨੂੰਨ[੨] ਦੀ ਅਨੁਕੂਲਤਾ ਨਾਲ ਅਤੇ ਇਸ ਸੰਵਿਧਾਨ ਵਿੱਚ ਉਪਬੰਧਤ ਪਰਯੋਜਨਾਂ ਅਤੇ ਢੰਗ ਤੋਂ ਬਿਨਾਂ ਨਿਮੱਤੀਕਰਨ ਨਹੀਂ ਕੀਤੇ ਜਾਣਗੇ ।

ਅਚੇਤ-ਖਰਚ-ਨਿਧੀ.

੨੬੭. (੧) ਸੰਸਦ ਕਨੂੰਨ ਰਾਹੀਂ ਅਗਾਊ ਰਕਮ ਦੇ ਰੂਪ ਵਿੱਚ ਭਾਰਤ ਦੀ ਅਚੇਤ-ਖਰਚ-ਨਿਧੀ ਦੇ ਨਾਉਂ ਨਾਲ ਜਾਣੇ ਜਾਣ ਵਾਲੀ ਅਚੇਤ-ਖਰਚ-ਨਿਧੀ[੪] ਦੀ ਸਥਾਪਨਾ ਕਰ ਸਕੇਗੀ ਜਿਸ ਵਿੱਚ ਅਜਿਹੀਆਂ ਕਨੂੰਨ ਰਾਹੀਂ ਨਿਸਚਤ ਕੀਤੀਆਂ ਰਕਮਾਂ, ਸਮੇਂ ਸਮੇਂ ਸਿਰ ਪਾਈਆਂ ਜਾਣਗੀਆਂ ਅਤੇ ਅਣਪੇਖੇ ਖਰਚ[੫] ਦਾ ਅਨੁਛੇਦ ੧੧੫ ਜਾਂ ੧੧੬ ਦੇ ਅਧੀਨ ਸੰਸਦ ਰਾਹੀਂ ਕਨੂੰਨ ਨਾਲ ਪ੍ਰਾਧਿਕਿਰਤ ਹੋਣਾ ਲੰਬਤ ਰਹਿਣ ਤੱਕ ਅਜਿਹੀ ਨਿਧੀ ਵਿੱਚੋਂ ਅਜਿਹੇ ਖਰਚ ਦੀ ਪੂਰਤੀ ਲਈ ਪੇਸ਼ਗੀ ਧਨ ਦੇਣ ਲਈ ਰਾਸ਼ਟਰਪਤੀ ਨੂੰ ਯੋਗ ਬਣਾਉਣ ਵਾਸਤੇ ਉਕਤ ਨਿਧੀ ਰਾਸ਼ਟਰਪਤੀ ਦੇ ਹੱਥ ਵਿੱਚ ਰੱਖੀ ਜਾਵੇਗੀ ।

(੨) ਰਾਜ ਦਾ ਵਿਧਾਨ-ਮੰਡਲ ਕਨੂੰਨ ਰਾਹੀਂ ਅਗਾਊ ਰਕਮ ਦੇ ਰੂਪ ਵਿੱਚ ਰਾਜ ਦੀ ਅਚੇਤ-ਖਰਚ-ਨਿਧੀ ਦੇ ਨਾਉਂ ਨਾਲ ਜਾਣੀ ਜਾਂਦੀ ਅ ਤ-ਖਰਚ-ਨਿਧੀ[4] ਦੀ ਸਥਾਪਨਾ ਕਰ ਸਕੇਗਾ ਜਿਸ ਵਿੱਚ ਅਜਿਹੇ ਕਨੂੰਨ ਰਾਹੀਂ ਨਿਸਚਤ ਕੀਤੀਆਂ ਰਕਮਾਂ ਸਮੇਂ ਸਮੇਂ ਸਿਰ ਪਾਈਆਂ ਜਾਣਗੀਆਂ, ਅਤੇ ਅਣਪੱਖੇ ਖਰਚ[5] ਦਾ ਅਨੁਛੇਦ ੨੦੫ ਜਾਂ ਅਨੁਛੇਦ ੨੦੬ ਦੇ ਅਧੀਨ ਰਾਜ ਦੇ ਵਿਧਾਨ-ਮੰਡਲ ਰਾਹੀਂ ਕਨੂੰਨ ਰਾਹੀਂ ਪ੍ਰਾਧਿਕਿਰਤ ਹੋਣਾ ਲੰਬਤ ਰਹਿਣ ਤੱਕ ਅਜਿਹੀ ਨਿਧੀ ਵਿੱਚੋਂ ਅਜਿਹੇ ਖਰਚ ਦੀ ਪੂਰਤੀ ਲਈ ਪੇਸ਼ਗੀ ਧਨ ਦੇਣ ਲਈ ਉਸ ਨੂੰ ਯੋਗ ਬਣਾਉਣ ਵਾਸਤੇ ਅਜਿਹੀ ਨਿਧੀ ਰਾਜ ਦ ਰਾਜਪਾਲ ਜਾਂ ਰਾਜਪਰਮੁਖ ਦੇ ਹੱਥ ਵਿੱਚ ਰੱਖੀ ਜਾਵੇਗੀ।

## ਸੰਘ ਅਤੇ ਰਾਜਾਂ ਵਿੱਚ ਸਰਕਾਰੀ ਆਮਦਨ ਦਾ ਵਿਭਾਜਨ

ਸੰਘ ਵੱਲੋਂ ਲਗਾਏ ਜਾਣ ਵਾਲੇ ਪਰ ਰਾਜਾਂ ਰਾਹੀਂ ਸੰਗ੍ਰਹ ਕੀਤੇ ਤੇ ਨਿਮਿੱਤੀਕਰਨ ਕੀਤੇ ਜਾਣ ਵਾਲੇ ਮਸੂਲ.

੨੬੮. (੧) ਅਜਿਹੇ ਅਸ਼ਟਾਮ-ਮਸੂਲ[6] ਅਤੇ ਔਸ਼ਧੀ ਤੇ ਸ਼ਿੰਗਾਰ ਸਮੰਗਰੀ ਉੱਤੇ ਅਜਿਹੇ ਉਤਪਾਦਨ-ਮਸੂਲ ਜੋ ਸੰਘ-ਸੂਚੀ ਵਿੱਚ ਵਰਣਨ ਕੀਤੇ ਗਏ ਹਨ, ਭਾਰਤ ਸਰਕਾਰ ਰਾਹੀਂ ਲਾਏ ਜਾਣਗੇ, ਪਰ —

(ੳ) ਉਸ ਹਾਲਤ ਵਿੱਚ ਜਿਸ ਵਿੱਚ ਕਿ ਇਹ ਮਸਲ ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਰਾਜ ਦੇ ਅੰਦਰ ਉਗਰਾਹੇ ਜਾਣ ਵਾਲੇ ਹੋਣ, ਭਾਰਤ ਸਰਕਾਰ ਰਾਹੀ; ਅਤੇ

(ਅ) ਹੋਰ ਹਾਲਤਾਂ ਵਿੱਚ ਜਿਨ੍ਹਾਂ ੨ ਰਾਜਾਂ ਦੇ ਅੰਦਰ ਅਜਿਹੇ ਮਸੂਲ ਉਗਰਾਹੇ ਜਾਣ ਵਾਲੇ ਹੋਣ, ਉਨ੍ਹਾਂ ਰਾਜਾਂ ਰਾਹੀਂ;

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ
## ਅਨੁ: ੨੬੮-੨੬੯

ਸ੍ਰੰਗਹ ਕੀਤੇ ਜਾਣਗੇ।

(੨) ਜੋ ਮਸੂਲ ਕਿਸੇ ਰਾਜ ਦੇ ਅੰਦਰ ਉਗਰਾਹੇ ਜਾਣ ਵਾਲੇ ਹਨ ਉਨ੍ਹਾਂ ਵਿੱਚੋਂ ਕਿਸੇ ਦੇ, ਕਿਸੇ ਵਿੱਤੀ ਸਾਲ ਦੇ ਆਗਮ, ਭਾਰਤ ਦੀ ਸੰਚਤ ਨਿਧੀ ਦੇ ਭਾਗ ਨਹੀਂ ਹੋਣਗੇ ਪਰ ਉਸ ਰਾਜ ਨੂੰ ਸੌਂਪ ਦਿੱਤੇ ਜਾਣਗੇ।

ਸੰਘ ਵੱਲੋਂ ਲਾਏ ਤੇ ਸੰਗ੍ਰਹ ਕੀਤੇ ਪਰ ਰਾਜ ਨੂੰ ਸੌਂਪੇ ਜਾਣ ਵਾਲੇ ਕਰ.

੨੬੯. (੧) ਨਿਮਨ-ਲਿਖਤ ਮਸੂਲ ਅਤੇ ਕਰ ਭਾਰਤ ਸਰਕਾਰ ਰਾਹੀਂ ਲਾਏ ਅਤੇ ਸੰਗ੍ਰਹ ਕੀਤੇ ਜਾਣਗੇ, ਪਰ ਰਾਜਾਂ ਨੂੰ ਖੰਡ (੨) ਵਿੱਚ ਉਪਬੰਧਤ ਢੰਗ ਨਾਲ ਸੌਂਪ ਦਿੱਤੇ ਜਾਣਗੇ, ਅਰਥਾਤ—

(ੳ) ਜ਼ਰਾਇਤੀ ਭੋਂ ਤੋਂ ਬਿਨਾਂ ਹੋਰ ਸੰਪੱਤੀ ਦੇ ਉਤਰ-ਅਧਿਕਾਰ ਬਾਰੇ ਮਸੂਲ;

(ਅ) ਜ਼ਰਾਇਤੀ ਭੋਂ ਤੋਂ ਬਿਨਾਂ ਸੰਪੱਤੀ ਬਾਰੇ ਸੰਪਤੀ-ਮਸੂਲਾਂ;

(ੲ) ਰੇਲ, ਸਮੁੰਦਰ, ਜਾਂ ਹਵਾ ਰਾਹੀਂ ਲਿਜਾਈਆਂ ਜਾਂਦੀਆਂ ਵਸਤਾਂ ਜਾਂ ਮਸਾਫਰਾਂ ਉੱਤੇ ਸੀਮਾ-ਕਰ;

(ਸ) ਰੇਲ-ਭਾੜਿਆਂ ਤੇ ਵਸਤ-ਭਾੜਆਂ ਉੱਤੇ ਕਰ;

(ਹ) ਸਰਾਫ਼ਿਆਂ ਤੇ ਵਾਹਦਾ ਬਜ਼ਾਰਾਂ ਦੇ ਸੌਦਿਆਂ ਉੱਤੇ ਅਸ਼ਟਾਮ-ਮਸੂਲਾਂ ਤੋਂ ਛੁਟ ਹੋਰ ਕਰ;

(ਕ) ਅਖ਼ਬਾਰਾਂ ਦੀ ਖਰੀਦ ਤੇ ਬਿਕਰੀ ਅਤੇ ਉਹਨਾਂ ਵਿੱਚ ਪਰਕਾਸ਼ਤ ਇਸ਼ਤਿਹਾਰਾਂ ਉੱਤੇ ਕਰ।

(੨) ਕਿਸੇ ਵਿੱਤੀ ਸਾਲ ਵਿਚਲੇ ਅਜਿਹੇ ਕਿਸੇ ਮਸੂਲ ਜਾਂ ਕਰ ਦੇ ਸ਼ੁੱਧ ਆਗਮ ਉਥੋਂ ਤੱਕ ਭਾਰਤ ਦੀ ਸੰਚਤ-ਨਿਧੀ ਦੇ

ਭਾਗ ਨਹੀਂ ਹੋਣਗ, ਜਿਥੋਂ ਤੱਕ ਕਿ ਉਹ ਆਗਮ ਪਹਿਲੀ ਅਨੁਸੂਚੀ ਦ ਭਾਗ (ੲ) ਵਿੱਚ ਦਰਜ ਰਾਜਾਂ ਤੋਂ ਮਿਲਣ ਵਾਲੇ ਮੰਨੇ ਜਾਣ, ਪਰ ਉਨ੍ਹਾਂ ਰਾਜਾਂ ਨੂੰ ਸੌਂਪ ਦਿਤੇ ਜਾਣਗੇ ਜਿਨ੍ਹਾਂ ਵਿੱਚ ਉਹ ਮਸੂਲ ਜਾਂ ਕਰ ਉਸ ਸਾਲ ਵਿੱਚ ਉਗਰਾਹੇ ਜਾਣੇ ਹਨ, ਅਤੇ ਉਨ੍ਹਾਂ ਰਾਜਾਂ ਵਿੱਚ ਅਜਿਹੇ ਵੰਡ-ਸਿਧਾਂਤਾਂ ਦੇ ਅਨੁਕੂਲ ਵੰਡੇ ਜਾਣਗੇ ਜਿਵੇਂ ਕਿ ਸੰਸਦ ਕਨੂੰਨ[2] ਰਾਹੀਂ ਸੂਤਰਤ ਕਰੇ।

ਸੰਘ ਰਾਹੀਂ ਉਗਰਾਹੇ ਤੇ ਸੰਗ੍ਰਹ ਕੀਤੇ ਅਤੇ ਸੰਘ ਤੇ ਰਾਜਾਂ ਵਿੱਚ ਵਿਭਾਜਤ ਕਰ.

੨੭੦. (੧) ਜ਼ਰਾਇਤੀ ਆਮਦਨੀ ਤੋਂ ਬਿਨਾਂ ਹੋਰ ਆਮਦਨੀ ਉੱਤੇ ਕਰਾਂ ਨੂੰ ਭਾਰਤ ਸਰਕਾਰ ਰਾਹੀਂ ਉਗਰਾਹਿਆ ਤੇ ਸੰਗ੍ਰਹ ਕੀਤਾ ਜਾਵਗਾ ਅਤੇ ਖੰਡ (੨) ਵਿੱਚ ਉਪਬੰਧਤ ਢੰਗ ਅਨੁਸਾਰ ਸੰਘ ਤੇ ਰਾਜਾਂ ਵਿੱਚ ਵੰਡਿਆ ਜਾਵੇਗਾ।

(੨) ਕਿਸੇ ਵਿੱਤੀ ਸਾਲ ਵਿੱਚ ਦੇ ਕਿਸੇ ਅਜਿਹੇ ਕਰ ਦੇ ਸ਼ੁਧ ਆਗਮ ਦਾ ਜਿਥੋਂ ਤੱਕ ਉਹ ਆਗਮ ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਰਾਜਾਂ ਵਿੱਚੋਂ ਜਾਂ ਸੰਘ-ਉਪਲਭਦੀਆਂ ਦੇ ਸਬੰਧ ਵਿੱਚ ਦੇਣਯੋਗ ਕਰਾਂ ਨਾਲ ਮਿਲਿਆ ਹੋਇਆ ਆਗਮ ਮੰਨਿਆ ਜਾਵੇ ਉਥੋਂ ਤੱਕ ਦੇ ਸਿਵਾਏ, ਅਜਿਹਾ ਪ੍ਰਤੀ ਸੈਂਕੜਾ ਭਾਗ ਜਿਹਾ ਮੁਕੱਰਰ ਕੀਤਾ ਜਾਵੇ, ਭਾਰਤ ਦੀ ਸੰਚਤ ਨਿਧੀ ਦਾ ਭਾਗ ਨਹੀਂ ਹੋਵੇਗਾ, ਪਰ ਉਨ੍ਹਾਂ ਰਾਜਾਂ ਨੂੰ ਸੌਂਪਿਆ ਜਾਵੇਗਾ ਜਿਨ੍ਹਾਂ ਦੇ ਅੰਦਰ ਉਹ ਕਰ ਉਗਰਾਹਿਆ ਜਾਣਾ ਹੈ ਅਤੇ ਉਹ ਉਨ੍ਹਾਂ ਰਾਜਾਂ ਨੂੰ ਉਸ ਢੰਗ ਅਤੇ ਉਸ ਸਮੇਂ ਤੋਂ ਜੋ ਮੁਕੱਰਰ ਕੀਤਾ ਜਾਵੇ, ਵੰਡਿਆ ਜਾਵੇਗਾ।

(੩) ਖੰਡ (੨) ਦੇ ਪਰਯੋਜਨਾਂ ਲਈ ਹਰੇਕ ਵਿੱਤੀ ਸਾਲ ਵਿੱਚ ਆਮਦਨੀ ਕਰਾਂ ਦੇ ਉਤਾਰੇ ਸ਼ੁਧ ਆਗਮ ਦਾ,

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੭੦

ਜਿੰਨਾ ਕਿ ਸੰਘ-ਉਪਲਭਦੀਆਂ ਦੇ ਸਬੰਧ ਵਿੱਚ ਦੇਣ ਯੋਗ ਕਰਾਂ ਦੀ ਸ਼ੁੱਧ ਆਗਮ ਨਹੀਂ ਹੈ, ਉਹ ਪ੍ਰਤੀ ਸੈਂਕੜਾ ਜੋ ਮੁਕੱਰਰ ਕੀਤਾ ਜਾਵੇ, ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਰਾਜਾਂ ਵਿੱਚੋਂ ਮਿਲਿਆ ਹੋਇਆ ਆਗਮ ਸਮਝਿਆ ਜਾਵੇਗਾ।

(੪) ਇਸ ਅਨੁਛੇਦ ਵਿੱਚ —

(ੳ) ਆਮਦਨ ਉੱਤੇ ਕਰਾਂ ਵਿੱਚ ਨਿਗਮ-ਕਰ ਸ਼ਾਮਲ ਨਹੀਂ ਹੈ;

(ਅ) "ਮੁਕੱਰਰ ਕੀਤਾ" ਦਾ ਅਰਥ ਹੈ ਕਿ—

(੧) ਜਦ ਤੱਕ ਵਿੱਤ-ਕਮਿਸ਼ਨ ਗਠਤ ਨਾ ਹੋਇਆ ਹੋਵੇ ਤਦ ਤੱਕ ਰਾਸ਼ਟਰਪਤੀ ਰਾਹੀਂ ਆਦੇਸ਼ ਨਾਲ ਮੁਕੱਰਰ ਕੀਤਾ, ਅਤੇ;

(੨) ਵਿੱਤ-ਕਮਿਸ਼ਨ ਦੇ ਗਠਤ ਹੋਣ ਦੇ ਪਿੱਛੋਂ ਵਿੱਤ-ਕਮਿਸ਼ਨ ਦੀਆਂ ਸਿਫ਼ਾਰਸ਼ਾਂ ਤੇ ਵਿਚਾਰ ਕਰਨ ਤੋਂ ਪਿੱਛੋਂ ਰਾਸ਼ਟਰਪਤੀ ਰਾਹੀਂ ਆਦੇਸ਼ ਨਾਲ ਮੁਕੱਰਰ ਕੀਤਾ;

(ੲ) "ਸੰਘ-ਉਪਲਭਦੀਆਂ" ਵਿੱਚ ਭਾਰਤ ਦੀ ਸੰਚਤਨਿਧੀ ਵਿੱਚੋਂ ਦਿੱਤੀਆਂ ਜਾਣ ਵਾਲੀਆਂ ਸਭ ਉਪਲਭਦੀਆਂ ਅਤੇ ਪਿਨਸ਼ਨਾਂ, ਜਿਨ੍ਹਾਂ ਦੇ ਸਬੰਧ ਵਿੱਚ ਆਮਦਨੀ-ਕਰ ਲਾਇਆ ਜਾ ਸਕਦਾ ਹੈ, ਵੀ ਸ਼ਾਮਲ ਹਨ।

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ
## ਅਨੁ: ੨੭੧-੨੭੩

ਸੰਘ ਦੇ ਪਰਯੋਜਨਾਂ ਲਈ ਮਸੂਲ ਅਤੇ ਕਰਾਂ ਉੱਤੇ ਅਧਿਕਾਰ.

੨੭੧. ਅਨੁਛੇਦ ੨੬੯ ਤੇ ੨੭੦ ਵਿੱਚ, ਕਿਸੇ ਗੱਲ ਦੇ ਹੁੰਦਿਆਂ ਵੀ ਸੰਸਦ ਉਨ੍ਹਾਂ ਅਨੁਛੇਦਾਂ ਵਿੱਚ ਹਵਾਲਾ ਦਿੱਤੇ ਮਸੂਲਾਂ ਜਾਂ ਕਰਾਂ ਵਿੱਚੋਂ ਕਿਸੇ ਦੇ ਵਿਚ ਵੀ ਕਿਸੇ ਸਮੇਂ ਸੰਘ ਦੇ ਪਰਯੋਜਨਾਂ ਲਈ ਅਧਿਕਾਰ ਰਾਹੀਂ ਵਾਧਾ ਕਰ ਸਕੇਗੀ ਅਤੇ ਅਜਿਹੇ ਕਿਸੇ ਅਧਿਕਾਰ ਦੇ ਕੁੱਲ ਆਗਮ ਭਾਰਤ ਦੀ ਸੰਚਤਨਿਧੀ ਦਾ ਭਾਰ ਹੋਣਗੇ।

ਕਰ, ਜੋ ਸੰਘ ਦੇ ਰਾਹੀਂ ਉਗਰਾਹੇ ਤੇ ਸੰਗ੍ਰਹ ਕੀਤੇ ਗਏ ਤੇ ਜੋ ਸੰਘ ਅਤੇ ਰਾਜਾਂ ਦੇ ਵਿੱਚ ਵਿਭਾਜਤ ਕੀਤੇ ਜਾ ਸਕਣਗੇ.

੨੭੨. ਸੰਘ-ਸੂਚੀ ਵਿੱਚ ਵਰਣਨ ਕੀਤੇ ਔਸ਼ਧੀ ਸਬੰਧੀ ਤੇ ਸ਼ਿਗਾਰ ਸਮੱਗਰੀ ਉੱਤੇ ਉਤਪਾਦਨ-ਮਸੂਲਾਂ ਤੋਂ ਬਿਨਾਂ ਹੋਰ ਸੰਘ-ਉਤਪਾਦਨ-ਮਸੂਲ ਭਾਰਤ ਸਰਕਾਰ ਰਾਹੀਂ ਉਗਰਾਹੇ ਤੇ ਸੰਗ੍ਰਹ ਕੀਤੇ ਜਾਣਗੇ, ਪਰ ਜੇ ਸੰਸਦ ਕਨੂੰਨ[੨] ਰਾਹੀਂ ਇਹ ਉਪਬੰਧਤ ਕਰੇ ਤਾਂ ਮਸੂਲ ਲਾਉਣ ਵਾਲਾ ਕਨੂੰਨ ਜਿਨ੍ਹਾਂ ਰਾਜਾਂ ਤ ਲਾਗ ਹੁੰਦਾ ਹੋਵੇ ਉਨ੍ਹਾਂ ਰਾਜਾਂ ਨੂੰ ਭਾਰਤ ਦੀ ਸੰਚਤ ਨਿਧੀ ਵਿੱਚੋਂ ਉਸ ਮਸੂਲ ਦੇ ਸ਼ੁੱਧ ਆਗਮਾਂ ਦੇ ਪੂਰੇ ਜਾਂ ਕਿਸੇ ਭਾਗ ਦੇ ਬਰਾਬਰ ਰਕਮ ਦਿੱਤੀ ਜਾਵੇਗੀ ਅਤੇ ਉਹ ਰਕਮਾਂ ਉਨ੍ਹਾਂ ਰਾਜਾਂ ਦੇ ਵਿੱਚਕਾਰ ਕਨੂੰਨ ਰਾਹੀਂ ਸੂਤਰਬੱਧ ਵੰਡ-ਸਿਧਾਂਤਾਂ ਅਨੁਸਾਰ ਵੰਡੀਆਂ ਜਾਣਗੀਆਂ।

ਪੱਟਸਣ ਜਾਂ ਪੱਟਸਣ ਤੋਂ ਬਣੀਆਂ ਵਸਤਾਂ ਉੱਤੇ ਨਿਰਯਾਤ-ਮਸੂਲ ਦੀ ਥਾਵੇਂ ਅਨੁਦਾਨ.

੨੭੩. (੧) ਪੱਟਸਣ ਜਾਂ ਪੱਟਸਣ ਤੋਂ ਬਣੀਆਂ ਹੋਈਆਂ ਵਸਤਾਂ ਉੱਤੇ ਨਿਰਯਾਤ-ਮਸੂਲ ਦੇ ਹਰੇਕ ਸਾਲ ਦੇ ਸ਼ੁੱਧ ਆਗਮ ਦੇ ਕਿਸੇ ਭਾਗ ਨੂੰ ਆਸਾਮ, ਉੜੀਸਾ, ਪੱਛਮੀ ਬੰਗਾਲ ਅਤੇ ਬਿਹਾਰ ਰਾਜਾਂ ਦੇ ਸੌਂਪਣ ਦੀ ਥਾਵੇਂ ਉਨ੍ਹਾਂ ਰਾਜਾਂ ਦੀਆਂ ਸਰਕਾਰੀ ਆਮਦਨਾਂ ਵਿੱਚ ਸਹਾਇਕ ਅਨੁਦਾਨ ਦੇ ਰੂਪ ਵਿੱਚ ਹਰੇਕ ਸਾਲ ਵਿੱਚ ਭਾਰਤ ਦੀ ਸੰਚਤ ਨਿਧੀ ਉੱਤੇ ਅਜਿਹੀਆਂ ਰਕਮਾਂ ਪਾਈਆਂ ਜਾਣਗੀਆਂ ਜਿਹੀਆਂ ਕਿ ਮੁਕੱਰਰ ਕੀਤੀਆਂ ਜਾਣ।

(੨) ਪੱਟਸਣ ਜਾਂ ਪੱਟਸਣ ਦੀਆਂ ਬਣੀਆਂ ਹੋਈਆਂ ਵਸਤਾਂ ਉੱਤੇ ਜਦ ਤੱਕ ਭਾਰਤ ਸਰਕਾਰ ਕੋਈ ਨਿਰਯਾਤ-ਮਸੂਲ

# ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

## ਅਨੁ: ੨੭੩-੨੭੪

ਉਗਰਾਹੁੰਦੀ ਰਹੇ ਜਾਂ ਇਸ ਸੰਵਿਧਾਨ ਦੇ ਆਰੰਭ ਤੋਂ ਦੱਸ ਸਾਲਾਂ ਦੀ ਸਮਾਪਤੀ ਤੱਕ ਇਨ੍ਹਾਂ ਦੋਹਾਂ ਵਿੱਚੋਂ ਜੋ ਵੀ ਪਹਿਲਾਂ ਹੋਵੇ ਉਸ ਦੇ ਹੋਣ ਤੱਕ ਇਸ ਤਰ੍ਹਾਂ ਮੁਕੱਰਰ ਰਕਮਾਂ ਭਾਰਤਸੰਚਤ-ਨਿਧੀ ਤੇ ਪਾਈਆਂ ਜਾਂਦੀਆਂ ਰਹਿਣਗੀਆਂ।

(੩) ਇਸ ਅਨੁਛੇਦ ਵਿੱਚ "ਮੁਕੱਰਰ" ਸ਼ਬਦ ਦਾ ਉਹ ਅਰਥ ਹੈ ਜੋ ਇਸ ਸੰਵਿਧਾਨ ਦੇ ਅਨੁਛੇਦ ੨੭੦ ਵਿੱਚ ਹੈ।

ਰਾਜਾਂ ਦੇ ਹਿਤਾਂ ਨਾਲ ਸਬੰਧਤ ਕਰਾਂ ਉੱਤੇ ਪਰਭਾਵ ਪਾਉਣ ਵਾਲੇ ਬਿਲਾਂ ਲਈ ਰਾਸ਼ਟਰਪਤੀ ਦੀ ਪਹਿਲੋਂ ਸਫ਼ਾਰਸ਼ ਦੀ ਲੋੜ

੨੭੪. (੧) ਕੋਈ ਬਿਲ ਜਾਂ ਸੋਧਣ ਜੋ ਜਿਸ ਕਰ ਜਾਂ ਮਸੂਲ ਨੂੰ ਜਿਸ ਵਿੱਚ ਰਾਜਾਂ ਦਾ ਹਿਤ ਸਬੰਧਤ ਹੈ, ਉਸ ਨੂੰ ਲਾਉਂਦਾ ਜਾਂ ਬਦਲਦਾ ਹੈ, ਜੋ ਭਾਰਤ ਆਮਦਨੀ-ਕਰ ਨਾਲ ਸਬੰਧਤ ਅਧਿਨਿਯਮਿਤੀਆਂ ਦੇ ਪਰਯੋਜਨਾਂ ਲਈ ਪਰਿਭਾਸ਼ਤ "ਜ਼ਰਾਇਤੀ ਆਮਦਨੀ" ਸ਼ਬਦਾਂ ਦੇ ਅਰਥ ਨੂੰ ਬਦਲਦਾ ਹੈ, ਜਾਂ ਜੋ ਉਨ੍ਹਾਂ ਸਿਧਾਂਤਾਂ ਨੂੰ ਪਰਭਾਵਤ ਕਰਦਾ ਹੈ, ਜਿਨ੍ਹਾਂ ਤੋਂ ਕਿ ਇਸ ਅਧਿਆਇ ਦੇ ਪੂਰਬ ਵਰਤੀ ਉਪਬੰਧਾਂ ਵਿੱਚੋਂ ਕਿਸੇ ਦੇ ਅਧੀਨ ਰਾਜਾਂ ਨੂੰ ਧਨ ਵੰਡੇ ਜਾ ਸਕਣਗੇ, ਜਾਂ ਜੋ ਸੰਘ ਦੇ ਪਰਯੋਜਨਾਂ ਲਈ ਅਜਿਹਾ ਕੋਈ ਅਧਿਕਾਰ ਲਾਉਂਦਾ ਹੈ, ਜਿਹਾ ਕਿ ਇਸ ਅਧਿਆਇ ਦੇ ਪਹਿਲੋਂ ਆ ਚੁੱਕੇ ਉਪਬੰਧਾਂ ਵਿੱਚ ਵਰਣਨ ਕੀਤਾ ਗਿਆ ਹੈ, ਰਾਸ਼ਟਰਪਤੀ ਦੀ ਸਫ਼ਾਰਸ਼ ਦੇ ਬਿਨਾਂ ਸੰਸਦ ਦੇ ਕਿਸੇ ਸਦਨ ਵਿੱਚ ਨਾ ਤਾਂ ਪੁਰਸਥਾਪਤ ਤੇ ਨਾ ਪ੍ਰਸਤਾਵਤ ਕੀਤਾ ਜਾਵੇਗਾ।

(੨) ਇਸ ਅਨੁਛੇਦ ਵਿੱਚ "ਜਿਸ ਕਰ ਜਾਂ ਮਸੂਲ ਵਿੱਚ ਰਾਜਾਂ ਦਾ ਹਿਤ ਸਬੰਧਤ ਹੈ" ਸ਼ਬਦਾਂ ਤੋਂ ਮਤਲਬ ਹੈ —

(ੳ) ਕੋਈ ਕਰ ਜਾਂ ਮਸੂਲ ਜਿਸ ਦਾ ਸ਼ੁਧ ਆਗਮ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਤੇ ਕਿਸੇ ਰਾਜ ਨੂੰ ਸੌਂਪ ਦਿੱਤਾ ਜਾਂਦਾ ਹੈ; ਜਾਂ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾ ਤੇ ਦੀਵਾਨੀ ਵਾਦ

### ਅਨੁ: ੨੭੨-੪੭੫

(ਅ) ਕੋਈ ਕਰ ਜਾਂ ਮਸੂਲ ਜਿਸ ਦੇ ਸ਼ੁਧ ਆਗਮ ਦੇ ਹਵਾਲੇ[1] ਨਾਲ ਭਾਰਤ-ਸੰਚਤ ਨਿਧੀ ਵਿੱਚੋਂ ਉਸ ਸਮੇਂ ਕਿਸੇ ਰਾਜ ਨੂੰ ਰਕਮਾਂ ਦਿੱਤੀਆਂ ਜਾਣੀਆਂ ਹਨ ।

ਕੁਝ ਰਾਜਾਂ ਨੂੰ ਸੰਘ ਤੋਂ ਅਨੁਦਾਨ.

੨੭੫. ਅਜਿਹੀਆਂ ਰਕਮਾਂ, ਜੋ ਸੰਸਦ ਕਨੂੰਨ[2] ਰਾਹੀਂ ਉਪਬੰਧਤ ਕਰੇ ਉਨ੍ਹਾਂ ਰਾਜਾਂ ਦੇ ਸਰਕਾਰੀ ਆਮਦਨਾਂ ਦੇ ਸਹਾਇਕ ਅਨੁਦਾਨ ਦੇ ਰੂਪ ਵਿੱਚ ਹਰ ਸਾਲ ਭਾਰਤ ਦੀ ਸੰਚਤ ਨਿਧੀ ਉੱਤੇ ਪਾਈਆਂ ਜਾਣ-ਗੀਆਂ ਜਿਨ੍ਹਾਂ ਰਾਜਾਂ ਦੇ ਬਾਰੇ ਸੰਸਦ ਨਿਸਚਤ ਕਰੇ ਕਿ ਉਨ੍ਹਾਂ ਨੂੰ ਸਹਾਇਤਾ ਦੀ ਜ਼ਰੂਰਤ ਹੈ, ਅਤੇ ਵੱਖੋ ਵੱਖ ਰਾਜਾਂ ਲਈ ਵੱਖੋ ਵੱਖ ਰਕਮਾਂ ਨੀਯਤ ਕੀਤੀਆਂ ਜਾ ਸਕਣਗੀਆਂ :

ਐਪਰ[10] ਕਿਸੇ ਰਾਜ ਦੇ ਸਰਕਾਰੀ ਆਮਦਨਾਂ ਦੇ ਸਹਾਇਕ ਅਨੁਦਾਨ ਦੇ ਰੂਪ ਵਿੱਚ ਭਾਰਤ ਦੀ ਸੰਚਤ ਨਿਧੀ ਵਿੱਚੋਂ ਅਜਿਹੀਆਂ ਮੂਲ ਅਤੇ ਆਵਰਤਕ ਰਕਮਾਂ ਦਿੱਤੀਆਂ ਜਾਣਗੀਆਂ ਜਿਹੀਆਂ ਕਿ ਉਸ ਰਾਜ ਨੂੰ ਉਨ੍ਹਾਂ ਵਿਕਾਸ-ਸਕੀਮਾਂ ਦੇ ਖਰਚ[5] ਪੂਰੇ ਕਰਨ ਵਿੱਚ ਸਮਰਥ ਬਣਾਉਣ ਲਈ ਜ਼ਰਰੀ ਹੋਣ, ਜੋ ਉਸ ਰਾਜ ਦੇ ਅੰਦਰ ਅਨੁਸੂਚਤ ਆਦਿਮ ਜਾਤੀਆਂ ਦੀ ਭਲਾਈ ਦੀ ਉੱਨਤੀ ਕਰਨ ਦੇ ਪਰਯੋਜਨ ਲਈ ਜਾਂ ਉਸ ਰਾਜ ਦੇ ਅੰਦਰ ਅਨੁਸੂਚਤ ਰਾਜਖੇਤਰਾਂ ਦੇ ਪ੍ਰਸ਼ਾਸਨ-ਪੱਧਰ ਨੂੰ ਉਸ ਰਾਜ ਦੇ ਬਾਕੀ ਖੇਤਰਾਂ ਦੇ ਪ੍ਰਸ਼ਾਸਨ-ਪੱਧਰ ਤੱਕ ਉੱਨਤ ਕਰਨ ਦੇ ਪਰਯੋਜਨ ਲਈ ਉਸ ਰਾਜ ਨੇ ਭਾਰਤ ਸਰਕਾਰ ਦੀ ਪਰਵਾਨਗੀ[11] ਨਾਲ ਹੱਥ ਵਿੱਚ ਲਈਆਂ ਹੋਣ :

ਐਪਰ ਇਹ ਹੋਰ ਵੀ ਕਿ ਆਸਾਮ ਰਾਜ ਦੇ ਸਰਕਾਰੀ ਆਮਦਨਾਂ ਦੇ ਸਹਾਇਕ ਅਨੁਦਾਨ ਦੇ ਰੂਪ ਵਿੱਚ ਭਾਰਤ ਦੀ ਸੰਚਤ ਨਿਧੀ ਵਿੱਚੋਂ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੭੫

ਅਜਿਹੀਆਂ ਮੂਲ ਅਤੇ ਆਵਰਤਕ ਰਕਮਾਂ ਦਿੱਤੀਆਂ ਜਾਣਗੀਆਂ —

(ੳ) ਜੋ ਛੇਵੀਂ ਅਨੁਸੂਚੀ ਦੇ ਪੈਰਾ ੨੦ ਨਾਲ ਲੱਗੀ ਹੋਈ ਸਾਰਣੀ ਦੇ ਭਾਗ (ੳ) ਵਿੱਚ ਦਰਜ ਕੀਤੇ ਆਦਿਮ ਜਾਤੀ-ਖੇਤਰਾਂ ਦੇ ਪ੍ਰਸ਼ਾਸਨ ਦੇ ਬਾਰੇ ਇਸ ਸੰਵਿਧਾਨ ਦੇ ਆਰੰਭ ਤੋਂ ਤੁਰਤ ਪਹਿਲਾਂ ਦੋ ਸਾਲ ਵਿੱਚ ਸਰਕਾਰੀ ਆਮਦਨਾਂ ਨਾਲੋਂ ਔਸਤਨ ਵੱਧ ਖਰਚ ਦੇ ਬਰਾਬਰ ਹੋਣ ; ਅਤੇ

(ਅ) ਜੋ ਉਕਤ ਖੇਤਰਾਂ ਦੇ ਪ੍ਰਸ਼ਾਸਨ-ਪੱਧਰ ਨੂੰ ਉਸ ਰਾਜ ਦੇ ਬਾਕੀ ਖੇਤਰਾਂ ਦੇ ਪ੍ਰਸ਼ਾਸਨ-ਪੱਧਰ ਤੱਕ ਉੱਨਤ ਕਰਨ ਦੇ ਪਰਯੋਜਨ ਲਈ ਉਸ ਰਾਜ ਰਾਹੀਂ ਭਾਰਤ ਸਰਕਾਰ ਦੀ ਪਰਵਾਨਗੀ[੧੧] ਨਾਲ ਹੱਥ ਵਿੱਚ ਲਈਆਂ ਗਈਆਂ ਸਕੀਮਾਂ ਦੇ ਖਰਚ ਦੇ ਬਰਾਬਰ ਹੋਣ ।

(੨) ਜਦ ਤੱਕ ਖੰਡ (੧) ਦੇ ਅਧੀਨ ਸੰਸਦ ਰਾਹੀਂ ਉਪਬੰਧ ਨਹੀਂ ਕੀਤਾ ਜਾਂਦਾ, ਤਦ ਤੱਕ ਉਸ ਖੰਡ ਰਾਹੀਂ ਸੰਸਦ ਨੂੰ ਪ੍ਰਦਾਨ ਕੀਤੀਆਂ ਸ਼ਕਤੀਆਂ ਰਾਸ਼ਟਰਪਤੀ ਦੇ ਆਦੇਸ਼ ਰਾਹੀਂ ਵਰਤੋਂ[੧੨] ਯੋਗ ਹੋਣਗੀਆਂ ਅਤੇ ਇਸ ਖੰਡ ਦੇ ਅਧੀਨ ਰਾਸ਼ਟਰਪਤੀ ਰਾਹੀਂ ਦਿੱਤਾ ਗਿਆ ਕੋਈ ਆਦੇਸ਼ ਸੰਸਦ ਰਾਹੀਂ ਇਸ ਤਰ੍ਹਾਂ ਬਣਾਏ ਕਿਸੇ ਉਪਬੰਧ ਦੇ ਅਧੀਨ ਰਹਿ ਕੇ ਹੀ ਪਰਭਾਵੀ ਹੋਵੇਗਾ :

ਐਪਰ[੧੦] ਵਿੱਤ-ਕਮਿਸ਼ਨ ਗਠਤ ਹੋ ਜਾਣ ਤੋਂ ਪਿੱਛੋਂ ਵਿੱਤ-ਕਮਿਸ਼ਨ ਦੀਆਂ ਸਫ਼ਾਰਸ਼ਾਂ ਉੱਤੇ ਵਿਚਾਰ ਕੀਤੇ ਬਿਨਾਂ ਇਸ ਖੰਡ ਦੇ ਅਧੀਨ ਕੋਈ ਆਦੇਸ਼ ਰਾਸ਼ਟਰਪਤੀ ਰਾਹੀਂ ਨਹੀਂ ਦਿੱਤਾ ਜਾਵੇਗਾ ।

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੭੬

ਪੇਸ਼ਿਆਂ, ਵਪਾਰਾਂ, ਆਜੀਵਕਾਵਾਂ ਅਤੇ ਨੌਕਰੀਆਂ ਉੱਤੇ ਕਰ.

੨੭੬. (੧) ਅਨੁਛੇਦ ੧੪੬ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਕਿਸੇ ਰਾਜ ਦੇ ਵਿਧਾਨ-ਮੰਡਲ ਦਾ ਅਜਿਹੇ ਕਰਾਂ ਸਬੰਧੀ ਕੋਈ ਕਨੂੰਨ੨, ਜੋ ਉਸ ਰਾਜ ਜਾਂ ਕਿਸੇ ਨਗਰਪਾਲਕਾ, ਜ਼ਿਲਾ-ਬੋਰਡ, ਸਥਾਨਕ ਬੋਰਡ, ਜਾਂ ਉਸ ਵਿੱਚ ਹੋਰ ਸਥਾਨਕ ਪ੍ਰਾਧਿਕਾਰੀ ਦੇ ਹਿਤ-ਸਾਧਨ ਲਈ ਪੇਸ਼ਿਆਂ, ਵਪਾਰਾਂ, ਆਜੀਵਕਾਵਾਂ ਜਾਂ ਨੌਕਰੀਆਂ ਦੇ ਬਾਰੇ ਲਾਗੂ ਹੁੰਦਾ ਹੈ, ਇਸ ਆਧਾਰ ਤੇ ਅਮੰਨ ਨਹੀਂ ਹੋਵੇਗਾ ਕਿ ਉਹ ਆਮਦਨ ਉੱਤੇ ਕਰ ਹੈ।

(੨) ਰਾਜ ਨੂੰ ਜਾਂ ਉਸ ਵਿਚਲੀ ਕਿਸੇ ਇਕ ਨਗਰਪਾਲਕਾ, ਜ਼ਿਲਾ-ਬੋਰਡ, ਸਥਾਨਕ ਬੋਰਡ ਜਾਂ ਹੋਰ ਸਥਾਨਕ ਪ੍ਰਾਧਿਕਾਰੀ ਜਾਂ ਉਸ ਵਿੱਚ ਹੋਰ ਕਿਸੇ ਇਕ ਪੁਰਖ ਦੇ ਬਾਰੇ ਪੇਸ਼ਿਆਂ, ਵਪਾਰਾਂ, ਆਜੀਵਕਾਵਾਂ ਤੇ ਨੌਕਰੀਆਂ ਉੱਤੇ ਕਰਾਂ ਰਾਹੀਂ ਦੇਣ ਯੋਗ ਕੁੱਲ ਰਕਮ ਦੋ ਸੌ ਪੰਜਾਹ ਰੁਪਏ ਤੋਂ ਵੱਧ ਨਹੀਂ ਹੋਵੇਗੀ :

ਐਪਰ੧੦ ਜੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਵਾਲੇ ਵਿੱਤੀ ਸਾਲ ਵਿੱਚ ਕਿਸੇ ਰਾਜ ਵਿੱਚ ਜਾ ਕਿਸੇ ਅਜਿਹੀ ਨਗਰਪਾਲਕਾ, ਬੋਰਡ ਜਾਂ ਪ੍ਰਾਧਿਕਾਰੀ ਵਿੱਚ ਪੇਸ਼ਿਆਂ, ਵਪਾਰਾਂ ਜਾਂ ਆਜੀਵਕਾਵਾਂ ਜਾਂ ਨੌਕਰੀਆਂ ਉੱਤੇ ਅਜਿਹਾ ਕਰ ਲਾਗੂ ਸੀ ਜਿਸ ਦਾ ਦਰ ਜਾਂ ਜਿਸ ਦਾ ਵੱਧ ਤੋਂ ਵੱਧ ਦਰ, ਦੋ ਸੌ ਪੰਜਾਹ ਰੁਪਏ ਸਾਲਾਨਾ ਤੋਂ ਵੱਧ ਸੀ ਤਾਂ ਅਜਿਹਾ ਕਰ ਉਸ ਸਮੇਂ ਤੱਕ ਉਗਰਾਹਿਆ ਜਾਂਦਾ ਰਹੇਗਾ ਜਦ ਤੱਕ ਕਿ ਸੰਸਦ ਕਨੂੰਨ ਰਾਹੀਂ ਉਸ ਦੇ ਪ੍ਰਤਿਕੂਲ ਉਪਬੰਧ ਨਾ ਕਰੇ ਅਤੇ ਸੰਸਦ ਰਾਹੀਂ ਇਸ ਤਰ੍ਹਾਂ ਬਣਿਆ ਕੋਈ ਕਨੂੰਨ ਜਾਂ ਤਾਂ ਸਾਧਾਰਣ ਤੌਰ ਤੇ ਜਾਂ ਕਿਸੇ ਵਿਸ਼ੇਸ਼ਤ ਰਾਜਾਂ, ਨਗਰਪਾਲਕਾਵਾਂ, ਬੋਰਡਾਂ ਜਾਂ ਪ੍ਰਾਧਿ-ਕਾਰੀਆਂ ਦੇ ਸਬੰਧ ਵਿੱਚ ਬਣਾਇਆ ਜਾ ਸਕੇਗਾ।

(੩) ਪੇਸ਼ਿਆਂ, ਵਪਾਰਾਂ ਤੇ ਆਜੀਵਕਾਵਾਂ ਅਤੇ ਨੌਕਰੀਆਂ ਉਤੇ ਕਰ ਦੇ ਵਿਸ਼ੇ ਵਿੱਚ ਉਕਤ ਤਰ੍ਹਾਂ ਕਨੂੰਨ ਬਣਾਉਣ ਦੀ ਰਾਜ ਦੇ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੭੬-੨੭੮

ਵਿਧਾਨ-ਮੰਡਲ ਦੀ ਸ਼ਕਤੀ ਦਾ ਇਹ ਅਰਥ ਨਹੀਂ ਕੀਤਾ ਜਾਵੇਗਾ ਕਿ ਪੇਸ਼ਿਆਂ, ਵਪਾਰਾਂ, ਆਜੀਵਕਾਵਾਂ ਅਤੇ ਨੌਕਰੀਆਂ ਤੋਂ ਪੈਦਾ ਹੋਈ ਜਾਂ ਉਤਪੰਨ ਆਮਦਨੀ ਉੱਤੇ ਕਰਾਂ ਦੇ ਬਾਰੇ ਕਨੂੰਨ[2] ਬਣਾਉਣ ਦੀ ਸੰਸਦ ਸ਼ਕਤੀ ਕਿਸੇ ਤਰ੍ਹਾਂ ਸੀਮਤ ਕਰ ਦਿੱਤੀ ਗਈ ਹੈ।

ਬਚਤਾਂ.

੨੭੭. ਜੋ ਕਰ, ਮਸੂਲ, ਉਪਕਰ ਜਾਂ ਫ਼ੀਸ, ਇਸ ਸੰਵਿਧਾਨ ਤੋਂ ਤੁਰਤ ਪਹਿਲਾਂ ਕਿਸੇ ਰਾਜ ਦੀ ਸਰਕਾਰ ਰਾਹੀਂ, ਜਾਂ ਕਿਸੇ ਨਗਰਪਾਲਕਾ ਜਾਂ ਹੋਰ ਸਥਾਨਕ ਪ੍ਰਾਧਿਕਾਰੀ ਜਾਂ ਨਿਕਾਇਆਂ ਰਾਹੀਂ ਉਸ ਰਾਜ, ਨਗਰ, ਜ਼ਿਲਾ ਜਾਂ ਹੋਰ ਸਥਾਨਕ ਖੇਤਰ ਦੇ ਪਰਯੋਜਨਾਂ ਲਈ ਕਨੂੰਨ ਅਨੁਸਾਰ ਉਗਰਾਹੇ ਜਾ ਰਹੇ ਸਨ, ਉਹ ਕਰ, ਮਸੂਲ, ਉਪਕਰ ਜਾਂ ਫ਼ੀਸ ਸੰਘ-ਸੂਚੀ ਵਿੱਚ ਵਰਣਨ ਕੀਤੇ ਜਾਣ ਤੇ ਵੀ ਉਗਰਾਹੇ ਜਾਂਦੇ ਰਹਿਣਗੇ ਅਤੇ ਉਨ੍ਹਾਂ ਪਰਯੋਜਨਾਂ ਵਾਸਤੇ ਕੰਮ ਵਿੱਚ ਲਿਆਂਦੇ ਜਾ ਸਕਣਗੇ ਜਦ ਤੱਕ ਕਿ ਸੰਸਦ ਕਨੂੰਨ ਰਾਹੀਂ ਇਸ ਤੇ ਪ੍ਰਤਿਕੂਲ ਉਪਬੰਧ ਨਾ ਕਰੇ।

ਕੁਝਕੁ ਵਿੱਤੀ-ਵਿਸ਼ਿਆਂ ਦੇ ਬਾਰੇ ਪਹਿਲੀ ਅਨੁਸੂਚੀ ਦੇ ਭਾਗ (ਅ) ਦੇ ਰਾਜਾਂ ਨਾਲ ਕਰਾਰ.

੨੭੮. (੧) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ, ਭਾਰਤ ਸਰਕਾਰ ਖੰਡ (੨) ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਰਾਜ ਦੀ ਸਰਕਾਰ ਤੋਂ —

(ੳ) ਅਜਿਹੇ ਰਾਜ ਵਿੱਚ ਭਾਰਤ ਸਰਕਾਰ ਦੇ ਰਾਹੀਂ ਉਗਰਾਹੇ ਜਾਣ ਵਾਲੇ ਕਿਸੇ ਕਰ ਜਾਂ ਮਸੂਲ ਦੇ ਉਗਰਾਹੁਣ ਅਤੇ ਸੰਗ੍ਰਹ ਕਰਨ ਅਤੇ ਉਸ ਦੇ ਆਗਮ ਦੇ, ਇਸ ਅਧਿਆਏ ਦੇ ਉਪਬੰਧਾਂ ਤੋਂ ਹੋਰਵੇਂ ਵੰਡ ਕਰਨ ਦੇ ;

(ਅ) ਭਾਰਤ ਸਰਕਾਰ ਰਾਹੀਂ ਇਸ ਸੰਵਿਧਾਨ ਦੇ ਅਧੀਨ ਉਗਰਾਹੇ ਜਾਣ ਵਾਲੇ ਕਿਸੇ ਕਰ ਜਾਂ ਮਸੂਲ ਤੋਂ ਜਾਂ ਹੋਰ

ਕਿਸੇ ਸੋਤਿਆਂ ਤੋਂ ਜੋ ਸਰਕਾਰੀ ਆਮਦਨ ਉਹ ਰਾਜ ਪਰਾਪਤ ਕਰਦਾ ਸੀ ਉਸ ਦੀ ਹਾਨੀ ਲਈ ਅਜਿਹੇ ਰਾਜ ਨੂੰ ਭਾਰਤ ਸਰਕਾਰ ਰਾਹੀਂ ਵਿੱਤੀ ਸਹਾਇਤਾ ਅਨੁਦਾਨ ਕਰਨ ਦੇ;

(ਢ) ਅਨੁਛੇਦ ੨੯੧ ਦੇ ਖੰਡ (੧) ਦੇ ਅਧੀਨ ਭਾਰਤ ਸਰਕਾਰ ਰਾਹੀਂ ਦਿੱਤੇ ਜਾਣ ਵਾਲੇ ਕਿਸੇ ਦੇਣ ਯੋਗ ਧਨ ਦੇ ਵਿਸ਼ੇ ਅਜਿਹੇ ਰਾਜ ਰਾਹੀਂ ਅੰਸ਼ਦਾਨ ਕਰਨ ਦੇ,

ਵਿਸ਼ੇ ਵਿੱਚ ਕਰਾਰ ਕਰ ਸਕੇਗੀ, ਅਤੇ ਜਦ ਅਜਿਹਾ ਕਰਾਰ ਕੀਤਾ ਜਾਵੇ ਤਦ ਇਸ ਅਧਿਆਏ ਦੇ ਉਪਬੰਧ ਅਜਿਹੇ ਰਾਜ ਦੇ ਸਬੰਧ ਵਿੱਚ ਅਜਿਹੇ ਕਰਾਰ ਦੇ ਨਿਬੰਧਨਾਂ ਦੇ ਅਧੀਨ ਰਹਿ ਕੇ ਹੀ ਪਰਭਾਵੀ ਹੋਣਗੇ।

(੨) ਖੰਡ (੧) ਦੇ ਅਧੀਨ ਕੀਤਾ ਗਿਆ ਕੋਈ ਕਰਾਰ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਦਸ ਸਾਲ ਤੋਂ ਅਣਧਿਕ ਸਮੇਂ ਲਈ ਚਾਲੂ ਰਹੇਗਾ:

ਐਪਰ[10] ਰਾਸ਼ਟਰਪਤੀ ਅਜਿਹੇ ਪ੍ਰਾਰੰਭ ਤੋਂ ਪੰਜ ਸਾਲ ਦੀ ਸਮਾਪਤੀ ਤੋਂ ਪਿੱਛੋਂ ਕਿਸੇ ਸਮੇਂ ਵੀ, ਜੇ ਉਹ ਵਿੱਤ-ਕਮਿਸ਼ਨ ਦੀ ਰਪੋਟ ਉੱਤੇ ਵਿਚਾਰ ਕਰਨ ਤੋਂ ਪਿੱਛੋਂ ਅਜਿਹਾ ਕਰਨਾ ਜ਼ਰੂਰੀ ਸਮਝੇ ਤਾਂ, ਅਜਿਹੇ ਕਿਸੇ ਕਰਾਰ ਦੀ ਸਮਾਪਤੀ ਜਾਂ ਰੂਪ-ਭੇਦ ਕਰ ਸਕੇਗਾ।

ਸ਼ੁੱਧ ਆਗਮ ਦੀ ਗਣਨਾ.

੨੭੯. (੧) ਇਸ ਅਧਿਆਏ ਦੇ ਪੂਰਬਗਾਮੀ ਉਪਬੰਧਾਂ ਵਿੱਚ "ਸ਼ੁੱਧ ਆਗਮ" ਤੋਂ ਮਤਲਬ ਕਿਸੇ ਕਰ ਜਾਂ ਮਸੂਲ ਦੇ ਸਬੰਧ ਵਿੱਚ ਉਸ ਆਗਮ ਤੋਂ ਹੈ ਜੋ ਉਸ ਦੇ ਸੰਗ੍ਰਹ ਦੇ ਖਰਚਾਂ ਨੂੰ ਘਟਾਉਣ ਤੋਂ ਪਿੱਛੋਂ ਬਚੇ, ਅਤੇ ਉਨ੍ਹਾਂ ਉਪਬੰਧਾਂ ਦੇ ਪਰਯੋਜਨਾਂ ਲਈ ਕਿਸੇ ਖੇਤਰ ਦੇ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੭੯-੨੮੦

ਅੰਦਰ ਜਾਂ ਉਸ ਨਾਲ ਮਿਲੇ ਹੋਏ ਮੰਨੇ ਜਾਣ ਵਾਲੇ ਕਿਸੇ ਕਰ ਜਾਂ ਮਸੂਲ ਦਾ ਜਾਂ ਕਿਸ ਕਰ ਜਾਂ ਮਸੂਲ ਦੇ ਕਿਸੇ ਭਾਗ ਦਾ ਸ਼ੁੱਧ ਆਗਮ, ਭਾਰਤ ਦੇ ਨਿਅੰਤਰਕ-ਮਹਾਂ ਲੇਖਾ-ਪਰੀਖਕ ਰਾਹੀਂ ਨਿਸ਼ਚੇ ਅਤੇ ਪਰਮਾਣਤ ਕੀਤਾ ਜਾਵੇਗਾ, ਜਿਸ ਦਾ ਪਰਮਾਣ-ਪੱਤਰ ਅੰਤਮ ਹੋਵੇਗਾ।

(੨) ਕਿਸੇ ਹਾਲਤ ਵਿੱਚ ਜਿੱਥੇ ਇਸ ਭਾਗ ਦੇ ਅਧੀਨ ਕਿਸੇ ਮਸੂਲ ਜਾਂ ਕਰ ਦਾ ਆਗਮ ਕਿਸੇ ਰਾਜ ਨੂੰ ਨਿਮਿੱਤੀਕਰਨ ਕੀਤਾ ਜਾਂਦਾ ਹੈ ਜਾਂ ਕੀਤਾ ਜਾਵੇ ਉਥੇ ਉਪਰੋਕਤ ਉਪਬੰਧ ਦੇ ਅਤੇ ਇਸੇ ਅਧਿਆਏ ਦੇ ਕਿਸੇ ਹੋਰ ਸਪਸ਼ਟ ਉਪਬੰਧ ਦੇ ਅਧੀਨ ਰਹਿੰਦਿਆਂ ਸੰਸਦ ਦਾ ਬਣਾਇਆ ਹੋਇਆ ਕੋਈ ਕਨੂੰਨ[2] ਜਾਂ ਰਾਸ਼ਟਰਪਤੀ ਦਾ ਕੋਈ ਆਦੇਸ਼, ਉਸ ਢੰਗ ਦਾ ਜਿਸ ਤੋਂ ਕਿ ਆਗਮ ਦੀ ਗਿਣਤੀ ਕੀਤੀ ਜਾਣੀ ਹੈ ਉਸ ਸਮੇਂ ਦਾ ਜਿਸ ਤੋਂ ਜਾਂ ਜਿਸ ਵਿੱਚ, ਅਤੇ ਉਸ ਢੰਗ ਦਾ ਜਿਸ ਤੋਂ ਕੋਈ ਅਦਾਇਗੀਆਂ ਕੀਤੀਆਂ ਜਾਣੀਆਂ ਹਨ, ਇਕ ਵਿੱਤੀ ਸਾਲ ਅਤੇ ਦੂਜੇ ਵਿੱਤੀ ਸਾਲ ਵਿੱਚ ਸਮਾਯੋਜਨ ਕਰਨ ਦਾ ਅਤੇ ਹੋਰ ਕਿਸੇ ਪ੍ਰਸੰਗਕ ਅਤੇ ਸਹਾਇਕ ਗੱਲਾਂ ਦਾ ਉਪਬੰਧ ਕਰ ਸਕੇਗੀ।

ਵਿੱਤ-ਕਮਿਸ਼ਨ.

੨੮੦. (੧) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਦੋ ਸਾਲ ਦੇ ਅੰਦਰ ਅਤੇ ਉਸ ਤੋਂ ਪਿੱਛੋਂ ਹਰੇਕ ਪੰਜਵੇਂ ਸਾਲ ਦੀ ਸਮਾਪਤੀ ਤੇ, ਜਾਂ ਉਸ ਤੋਂ ਪਹਿਲਾਂ ਅਜਿਹੇ ਸਮੇਂ ਉੱਤੇ ਜਿਸ ਨੂੰ ਰਾਸ਼ਟਰਪਤੀ ਜ਼ਰੂਰੀ ਸਮਝੇ, ਰਾਸ਼ਟਰਪਤੀ ਆਦੇਸ਼ ਰਾਹੀਂ ਇਕ ਵਿੱਤ-ਕਮਿਸ਼ਨ ਗਠਤ ਕਰੇਗਾ ਜੋ ਰਾਸ਼ਟਰਪਤੀ ਰਾਹੀਂ ਨਿਯੁਕਤ ਇਕ ਸਭਾਪਤੀ ਅਤੇ ਚਾਰ ਹੋਰ ਮੈਂਬਰਾਂ[13] ਤੋਂ ਮਿਲ ਕੇ ਬਣੇਗਾ।

(੨) ਸੰਸਦ ਕਨੂੰਨ ਰਾਹੀਂ ਉਨ੍ਹਾਂ ਗੁਣਾਂ[14] ਦਾ, ਜੋ ਕਮਿਸ਼ਨ[15] ਦੇ ਮੈਂਬਰਾਂ ਦੇ ਰੂਪ ਵਿੱਚ ਨਿਯੁਕਤੀ ਲਈ ਲੋੜੀਂਦੇ ਹੋਣਗੇ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੮੦

ਅਤੇ ਉਸ ਢੰਗ ਦਾ ਜਿਸ ਦੇ ਅਨੁਸਾਰ ਉਨ੍ਹਾਂ ਦੀ ਛਾਂਟ ਕੀਤੀ ਜਾਵੇਗੀ, ਨਿਸ਼ਚਤ ਕਰ ਸਕੇਗੀ।

(੩) ਕਮਿਸ਼ਨ ਦਾ ਇਹ ਕਰਤੱਵ ਹੋਵੇਗਾ ਕਿ ਉਹ —

(ੳ) ਸੰਘ ਅਤੇ ਰਾਜਾਂ ਦੇ ਵਿਚਕਾਰ ਕਰਾਂ ਦੀ ਸ਼ੁੱਧ ਆਗਮ ਦੀ ਜੋ ਇਸ ਅਧਿਆਏ ਦੇ ਅਧੀਨ ਉਨ੍ਹਾਂ ਵਿੱਚ ਵੰਡਿਆ ਜਾਂਦਾ ਹੈ ਜਾਂ ਜਾਵੇ, ਵੰਡ ਬਾਰੇ ਅਤੇ ਰਾਜਾਂ ਦੇ ਵਿਚਕਾਰ ਅਜਿਹੇ ਆਗਮ ਦੇ ਉਸ ਸਬੰਧੀ ਅੰਸ਼ਾਂ ਦੇ ਬਟਵਾਰੇ ਦੇ ਬਾਰੇ ;

(ਅ) ਭਾਰਤ-ਸੰਚਤ ਨਿਧੀ ਵਿੱਚੋਂ ਰਾਜਾਂ ਦੀਆਂ ਸਰਕਾਰੀ ਆਮਦਨਾਂ ਦੇ ਸਹਾਇਕ ਅਨੁਦਾਨ ਦੇਣ ਵਿੱਚ ਪਾਲਣ ਯੋਗ ਸਿਧਾਂਤਾਂ ਦੇ ਬਾਰੇ ;

(ੲ) ਅਨੁਛੇਦ ੨੭੮ ਦੇ ਖੰਡ (੧) ਦੇ ਅਧੀਨ ਜਾਂ ਅਨੁਛੇਦ ੩੦੬ ਦੇ ਅਧੀਨ ਭਾਰਤ ਸਰਕਾਰ ਤੇ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕਿਸੇ ਰਾਜ ਦੀ ਸਰਕਾਰ ਦੇ ਵਿਚਕਾਰ ਕੀਤੇ ਗਏ ਕਿਸੇ ਕਰਾਰ ਦੇ ਉਪਬੰਧਾਂ ਦੇ ਚਾਲੂ ਰੱਖਣ ਜਾਂ ਰੂਪਭੇਦ ਕਰਨ ਦੇ ਬਾਰੇ ; ਅਤੇ

(ਸ) ਪੱਕਪੈਰੀ ਵਿੱਤ ਦੇ ਹਿਤ ਵਿੱਚ ਰਾਸ਼ਟਰਪਤੀ ਰਾਹੀਂ ਕਮਿਸ਼ਨ[੧੫] ਨੂੰ ਸੌਂਪੇ ਹੋਏ ਕਿਸੇ ਹੋਰ ਵਿਸ਼ੇ ਦੇ ਬਾਰੇ,

ਰਾਸ਼ਟਰਪਤੀ ਨੂੰ ਸਫ਼ਾਰਸ਼ ਕਰੇ।

(੪) ਕਮਿਸ਼ਨ ਆਪਣੀ ਪ੍ਰਕਿਰਿਆ ਨਿਸਚਤ ਕਰੇਗਾ ਅਤੇ ਆਪਣੀਆਂ ਕਿਰਤੀਆਂ ਦੇ ਪਾਲਣ ਵਿੱਚ ਉਸ ਨੂੰ ਅਜਿਹੀਆਂ ਸ਼ਕਤੀਆਂ ਹੋਣਗੀਆਂ ਜੋ ਸੰਸਦ ਕਨੂੰਨ[੨] ਰਾਹੀਂ ਉਸ ਨੂੰ ਪ੍ਰਦਾਨ ਕਰੇ।

# ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

## ਅਨੁ: ੨੮੧-੨੯੬

ਵਿੱਤ-ਕਮਿਸ਼ਨ ਦੀਆਂ ਸਫ਼ਾਰਸ਼ਾਂ.

੨੮੧. ਰਾਸ਼ਟਰਪਤੀ ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਵਿੱਤ-ਕਮਿਸ਼ਨ ਵੱਲੋਂ ਕੀਤੀ ਗਈ ਹਰੇਕ ਸਫ਼ਾਰਸ਼ ਨੂੰ ਉਸ ਉੱਤੇ ਕੀਤੀ ਗਈ ਕਾਰਵਾਈ ਦੇ ਵਿਆਖਕ ਗਿਆਪਨ ਸਮੇਤ ਸੰਸਦ ਦੇ ਹਰੇਕ ਸਦਨ ਦੇ ਸਾਹਮਣੇ ਰਖਵਾਏਗਾ।

## ਫੁਟਕਲ ਵਿੱਤੀ ਉਪਬੰਧ

ਸੰਘ ਜਾਂ ਰਾਜ ਦੇ ਰਾਹੀਂ ਆਪਣੀ ਸਰਕਾਰੀ ਆਮਦਨੀ ਤੋਂ ਕੀਤੇ ਜਾਣ ਵਾਲੇ ਖਰਚ.

੨੮੨. ਸੰਘ ਜਾਂ ਰਾਜ ਕਿਸੇ ਲੋਕ-ਪਰਯੋਜਨ ਵਾਸਤੇ ਕੋਈ ਅਨੁਦਾਨ ਦੇ ਸਕੇਗਾ, ਚਾਹੇ ਫੇਰ ਉਹ ਪਰਯੋਜਨ ਅਜਿਹਾ ਨਾ ਹੋਵੇ ਕਿ ਜਿਸ ਦੇ ਵਿਸ਼ੇ ਵਿੱਚ, ਸੰਸਦ ਜਾਂ ਉਸ ਰਾਜ ਦਾ ਵਿਧਾਨ-ਮੰਡਲ, ਜਿਹੀ ਕਿ ਸੂਰਤ ਹੋਵੇ[3], ਕਨੂੰਨ[2] ਬਣਾ ਸਕਦਾ ਹੈ।

ਸੰਚਤ ਨਿਧੀਆਂ ਦੀ, ਅਚੇਤ-ਖਰਚ-ਨਿਧੀਆਂ ਦੀ ਅਤੇ ਲੋਕ-ਲੇਖਿਆਂ ਵਿਚ ਜਮਾਂ ਧਨਾਂ ਦੀ ਅਭਿਰੱਖਿਆ ਆਦਿ.

੨੮੩. (੧) ਭਾਰਤ ਦੀ ਸੰਚਤ ਨਿਧੀ ਅਤੇ ਭਾਰਤ ਦੀ ਅਚੇਤ-ਖਰਚ-ਨਿਧੀ[4] ਦੀ ਅਭਿਰੱਖਿਆ, ਅਜਿਹੀਆਂ ਨਿਧੀਆਂ ਵਿੱਚ ਧਨਾਂ ਦਾ ਪਾਉਣਾ, ਉਨ੍ਹਾਂ ਵਿੱਚੋਂ ਧਨਾਂ ਦਾ ਕੱਢਣਾ, ਅਜਿਹੀਆਂ ਨਿਧੀਆ ਵਿੱਚ ਜਮਾਂ ਕੀਤੇ ਜਾਣ ਵਾਲੇ ਧਨਾਂ ਤੋਂ ਸਿਵਾਏ ਭਾਰਤ ਸਰਕਾਰ ਰਾਹੀਂ ਜਾਂ ਉਸ ਵੱਲੋਂ ਪਰਾਪਤ ਲੋਕ-ਧਨਾਂ ਦੀ ਅਭਿਰੱਖਿਆ, ਉਨ੍ਹਾਂ ਦਾ ਭਾਰਤ ਦੇ ਲੋਕ-ਲੇਖਿਆਂ ਵਿੱਚ ਦਿੱਤਾ ਜਾਣਾ ਅਤੇ ਅਜਿਹੇ ਲੇਖੇ ਵਿੱਚੋਂ ਧਨਾਂ ਦਾ ਕੱਢਣਾ ਅਤੇ ਉਪਰੋਕਤ ਵਿਸ਼ਿਆਂ ਨਾਲ ਲਗਵੇਂ ਜਾਂ ਸਹਾਇਕ ਹੋਰ ਸਭ ਵਿਸ਼ਿਆਂ ਦਾ ਵਿਨਿਯਮਨ ਸੰਸਦ ਰਾਹੀਂ ਬਣੇ ਕਨੂੰਨ ਨਾਲ ਹੋਵੇਗਾ ਅਤੇ ਜਦ ਤੱਕ ਉਸ ਲਈ ਉਪਬੰਧ ਇਸ ਤਰ੍ਹਾਂ ਨਾ ਕੀਤਾ ਜਾਵੇ ਤਦ ਤੱਕ ਰਾਸ਼ਟਰਪਤੀ ਰਾਹੀਂ ਬਣਾਏ ਹੋਏ ਨਿਯਮਾਂ ਨਾਲ ਹੋਵੇਗਾ।

(੨) ਰਾਜ ਦੀ ਸੰਚਤ ਨਿਧੀ ਅਤੇ ਰਾਜ ਦੀ ਅਚੇਤ-ਖਰਚ—ਨਿਧੀ ਦੀ ਅਭਿਰੱਖਿਆ, ਅਜਿਹੀਆਂ ਨਿਧੀਆਂ ਵਿੱਚ ਧਨਾਂ ਦਾ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੮੩-੨੮੫

ਪਾਉਣਾ, ਉਨ੍ਹਾਂ ਵਿੱਚੋਂ ਧਨਾਂ ਦਾ ਕੱਢਣਾ ਅਜਿਹੀਆਂ ਨਿਧੀਆਂ ਵਿੱਚ ਜਮਾਂ ਕੀਤੇ ਧਨਾਂ ਤੋਂ ਸਿਵਾਇ ਰਾਜ ਦੀ ਸਰਕਾਰ ਰਾਹੀਂ ਜਾਂ ਉਸ ਵੱਲੋਂ ਪਰਾਪਤ ਲੋਕ-ਧਨ ਦੀ ਅਭਿਰੱਖਿਆ, ਉਨ੍ਹਾਂ ਦਾ ਰਾਜ-ਲੋਕ-ਲੇਖੈ ਵਿੱਚ ਦਿੱਤਾ ਜਾਣਾ ਅਤੇ ਅਜਿਹ ਲੇਖੇ ਵਿੱਚੋਂ ਧਨਾਂ ਦਾ ਕੱਢਣਾ ਅਤੇ ਉਪਰੋਕਤ ਵਿਸ਼ਿਆਂ ਨਾਲ ਲਗਵੇਂ ਜਾਂ ਸਹਾਇਕ ਹੋਰ ਸਭ ਵਿਸ਼ਿਆਂ ਦਾ ਵਿਨਿਯਮਨ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣੇ ਹਏ ਕਨੂੰਨ[2] ਨਾਲ ਹੋਵੇਗਾ ਅਤੇ ਜਦੋਂ ਤੱਕ ਉਸ ਲਈ ਉਪਬੰਧ ਇਸ ਤਰ੍ਹਾਂ ਨਾ ਕੀਤਾ ਜਾਵੇ ਤਦੋਂ ਤੱਕ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਰਾਹੀਂ ਬਣੇ ਨਿਯਮਾਂ ਨਾਲ ਹੋਵੇਗਾ ।

ਲੋਕ-ਸੇਵਕਾਂ ਤੇ ਅਦਾਲਤਾਂ ਰਾਹੀਂ ਪਰਾਪਤ ਵਾਦੀਆਂ ਦੇ ਨਿਖੇਪ ਤੇ ਹੋਰ ਧਨ ਦੀ ਅਭਿਰੱਖਿਆ.

੨੮੪. ਭਾਰਤ ਦੇ ਲੋਕ-ਲੇਖੇ ਵਿੱਚ ਜਾਂ ਰਾਜ ਦੇ ਲੋਕ-ਲੇਖ ਵਿੱਚ, ਜਿਹੀ ਕਿ ਸੂਰਤ ਹੋਵੇ —

(ੳ) ਭਾਰਤ ਸਰਕਾਰ ਜਾਂ ਰਾਜ ਦੀ ਸਰਕਾਰ, ਜਿਹੀ ਕਿ ਸੂਰਤ ਹੋਵੇ, ਰਾਹੀਂ ਵਸੂਲ ਕੀਤੇ ਗਏ ਜਾਂ ਪਰਾਪਤ ਸਰਕਾਰੀ ਆਮਦਨ ਨੂੰ ਛੱਡ ਕੇ ਸੰਘ ਜਾਂ ਰਾਜ ਦੇ ਕੰਮਾਂ ਦੇ ਸਬੰਧ ਵਿੱਚ ਨੌਕਰੀ ਵਿੱਚ ਲੱਗੇ ਹੋਏ ਕਿਸੇ ਅਫ਼ਸਰ ਨੂੰ ਉਸ ਦੀ ਉਸ ਹੈਸੀਅਤ ਵਿੱਚ; ਜਾਂ

(ਅ) ਕਿਸੇ ਵਾਦ, ਵਿਸ਼ੇ, ਲੇਖੇ ਜਾਂ ਪੁਰਖਾਂ[21] ਦੇ ਨਾਉਂ ਵਿੱਚ ਜਮਾਂ ਕੀਤੇ ਗਏ ਭਾਰਤ ਰਾਜ-ਖੇਤਰ ਅੰਦਰ ਕਿਸੇ ਅਦਾਲਤ[23] ਨੂੰ ,

ਪਰਾਪਤ ਜਾਂ ਧਰੋਤ ਸਭ ਧਨ ਪਾਏ ਜਾਣਗੇ ।

ਸੰਘ ਦੀ ਸੰਪੱਤੀ ਦੀ ਰਾਜ ਦੇ

੨੮੫. (੧) ਜਿਥੋਂ ਤੱਕ ਕਿ ਸੰਸਦ ਕਨੂੰਨ ਰਾਹੀਂ ਹੋਰਵੇਂ ਉਪਬੰਧ ਨਾ ਕਰੇ ਉਥੋਂ ਤੱਕ ਕਿਸੇ ਰਾਜ ਰਾਹੀਂ, ਜਾਂ ਰਾਜ ਦੇ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ
## ਅਨੁ: ੨੮੫-੨੮੬

ਕਰਾਂ ਤੋਂ ਵਿਮੁਕਤੀ.

ਵਿੱਚ ਸ਼ਾਮਲ ਕਿਸੇ ਪ੍ਰਾਧਿਕਾਰੀ ਰਾਹੀਂ ਲਾਏ ਸਭ ਕਰਾਂ ਤੋਂ ਸੰਘ ਦੀ ਸੰਪੱਤੀ ਵਿਮੁਕਤ ਹੋਵੇਗੀ।

(੨) ਜਦ ਤੱਕ ਸੰਸਦ ਕਨੂੰਨ[2] ਰਾਹੀਂ ਹੋਰਵੇਂ ਉਪਬੰਧ ਨਾ ਕਰੇ ਤਦ ਤੱਕ ਖੰਡ (੧) ਦੀ ਕੋਈ ਗੱਲ ਕਿਸੇ ਰਾਜ ਵਿੱਚ ਸ਼ਾਮਲ ਕਿਸੇ ਪ੍ਰਾਧਿਕਾਰੀ ਨੂੰ ਸੰਘ ਦੀ ਕਿਸੇ ਸੰਪੱਤੀ ਉੱਤੇ ਕੋਈ ਅਜਿਹਾ ਕਰ ਉਗਰਾਹੁਣ ਵਿੱਚ ਰੁਕਾਵਟ ਨਹੀਂ ਪਾਵੇਗੀ, ਜਿਸ ਦੀ ਦੇਣਦਾਰੀ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ, ਅਜਿਹੀ ਸੰਪੱਤੀ ਉੱਤੇ ਸੀ ਜਾਂ ਸਮਝੀ ਜਾਂਦੀ ਸੀ ਜਦ ਤੱਕ ਕਿ ਉਹ ਕਰ ਉਸ ਰਾਜ ਵਿੱਚ ਲਗਿਆ ਰਹੇ।

ਵਸਤਾਂ ਦੀ ਖਰੀਦ ਜਾਂ ਬਿਕਰੀ ਉੱਤੇ ਕਰ ਲਾਉਣ ਬਾਰੇ ਪਾਬੰਦੀਆਂ.

੨੮੬. (੧) ਰਾਜ ਦਾ ਕੋਈ ਕਨੂੰਨ, ਵਸਤਾਂ ਦੀ ਖਰੀਦ ਤੇ ਬਿਕਰੀ ਉੱਤੇ ਜਿਥੇ ਅਜਿਹੀ ਖਰੀਦ ਜਾਂ ਬਿਕਰੀ—

(ੳ) ਰਾਜ ਦੇ ਬਾਹਰ ; ਜਾਂ

(ਅ) ਭਾਰਤ ਰਾਜਖਤਰ ਵਿੱਚ ਵਸਤਾਂ ਦੀ ਆਯਾਤ ਜਾਂ ਉਸ ਦੇ ਬਾਹਰ ਨਿਰਯਾਤ ਦੇ ਦੌਰਾਨ ਵਿੱਚ,

ਹੁੰਦੀ ਹੈ ਉਥੇ ਕੋਈ ਕਰ ਨਹੀਂ ਲਾਵੇਗਾ, ਤੇ ਨਾ ਲਾਉਣਾ ਪ੍ਰਾਧਿਕਿਰਤ ਕਰੇਗਾ।

ਵਿਆਖਿਆ.—ਉਪਖੰਡ (੧) ਦੇ ਪਰਯੋਜਨਾਂ ਲਈ ਕੋਈ ਖਰੀਦ ਜਾਂ ਬਿਕਰੀ ਉਸ ਰਾਜ ਵਿੱਚ ਹੋਈ ਸਮਝੀ ਜਾਵੇਗੀ ਜਿਸ ਵਿੱਚ ਅਜਿਹੀ ਖਰੀਦ ਜਾਂ ਬਿਕਰੀ ਦੇ ਫਲ ਵਜੋਂ ਉਸੇ ਰਾਜ ਵਿੱਚ ਖਰਚ[5] ਲਈ ਵਸਤਾਂ ਦਾ ਭੁਗਤਾਨ ਉਸ ਰਾਜ ਵਿੱਚ ਕੀਤਾ ਗਿਆ ਹੈ ਚਾਹੇ ਫੇਰ ਵਸਤ-ਬਿਕਰੀ ਸਬੰਧੀ ਸਾਧਾਰਣ ਕਨੂੰਨ ਦੇ ਅਧੀਨ ਉਨ੍ਹਾਂ ਵਸਤਾਂ ਦੀ ਹੱਥ-ਬਦਲੀ ਅਜਿਹੀ ਖਰੀਦ ਜਾਂ ਬਿਕਰੀ ਦੇ ਕਾਰਣ ਕਿਸੇ ਦੂਜੇ ਰਾਜ ਵਿੱਚ ਕਿਉਂ ਨਾ ਹੋ ਚੁੱਕੀ ਹੋਵੇ।

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੮੬-੨੮੭

(੨) ਜਿਥੋਂ ਤੱਕ ਸੰਸਦ ਕਨੂੰਨ ਰਾਹੀਂ ਹੋਰਵੇਂ ਉਪਬੰਧਤ ਕਰੇ ਉਸ ਤੋਂ ਛੁੱਟ ਰਾਜ ਦਾ ਕੋਈ ਕਨੂੰਨ ਕਿਸੇ ਵਸਤਾਂ ਦੀ ਖਰੀਦ ਜਾਂ ਬਿਕਰੀ ਉੱਤੇ ਕੋਈ ਕਰ ਨਹੀਂ ਲਾਵੇਗਾ ਤੇ ਨਾ ਲਾਉਣਾ ਪ੍ਰਾਧਿਕਿਰਤ ਕਰੇਗਾ ਜਿਥੇ ਅਜਿਹੀ ਖਰੀਦ ਜਾਂ ਬਿਕਰੀ ਅੰਤਰਰਾਜੀ ਵਪਾਰ ਜਾਂ ਵਣਜ ਦੇ ਦੌਰਾਨ ਵਿੱਚ ਹੁੰਦੀ ਹੈ:

ਐਪਰ[10] ਰਾਸ਼ਟਰਪਤੀ ਆਦੇਸ਼ ਰਾਹੀਂ ਨਿਦੇਸ਼ ਦੇ ਸਕੇਗਾ, ਕਿ ਵਸਤਾਂ ਦੀ ਖਰੀਦ ਜਾਂ ਬਿਕਰੀ ਉੱਤੇ ਕੋਈ ਕਰ, ਜੋ ਕਿਸੇ ਰਾਜ ਦੀ ਸਰਕਾਰ ਰਾਹੀਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕਨੂੰਨੀ ਤੌਰ ਤੇ ਉਗਰਾਹਿਆ ਜਾ ਰਿਹਾ ਸੀ, ਇਸ ਗੱਲ ਦੇ ਹੁੰਦਿਆਂ ਵੀ ਕਿ ਅਜਿਹੇ ਕਰ ਦਾ ਲਾਉਣਾ ਇਸ ਖੰਡ ਦੇ ਉਪਬੰਧਾਂ ਦੇ ਪ੍ਰਤਿਕੂਲ ਹੈ, ੧੯੫੧ ਦੇ ਮਾਰਚ ਦੇ ੩੧ਵੇਂ ਦਿਨ ਤੱਕ ਉਗਰਾਹਿਆ ਜਾਂਦਾ ਰਹੇਗਾ ।

(੩) ਕਿਸੇ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣਾਇਆ ਕੋਈ ਕਨੂੰਨ ਅਜਿਹੀਆਂ ਵਸਤਾਂ ਦੇ, ਜੋ ਸੰਸਦ ਰਾਹੀਂ ਸਮੁਦਾਇ ਦੇ ਜੀਵਨ ਲਈ ਜ਼ਰੂਰੀ ਹੋਣੀਆਂ ਏਲਾਨ ਕੀਤੀਆਂ ਗਈਆਂ ਹਨ, ਖਰੀਦ ਜਾਂ ਬਿਕਰੀ ਉੱਤੇ ਕਰ ਲਾਉਂਦਾ ਜਾਂ ਲਾਉਣਾ ਪ੍ਰਾਧਿਕਿਰਤ ਕਰਦਾ ਹੈ, ਤਦ ਤੱਕ ਪਰਭਾਵੀ ਨਹੀਂ ਹੋਵੇਗਾ ਜਦ ਤੱਕ ਕਿ ਰਾਸ਼ਟਰਪਤੀ ਦੇ ਵਿਚਾਰ ਲਈ ਰਾਖਵਾਂ ਕੀਤੇ ਜਾਣ ਉੱਤੇ ਉਸ ਨੂੰ ਉਸ ਦੀ ਅਨੁਮਤੀ ਪਰਾਪਤ ਨਾ ਹੋ ਗਈ ਹੋਵੇ ।

ਬਿਜਲੀ ਉਤੇ ਕਰਾਂ ਤੋਂ ਵਿਮੁਕਤੀ.

੨੮੭. ਜਿਥੋਂ ਤੱਕ ਕਿ ਸੰਸਦ ਕਨੂੰਨ ਰਾਹੀਂ ਹੋਰਵੇਂ ਉਪਬੰਧ ਕਰੇ ਉਸ ਨੂੰ ਛੱਡ ਕੇ (ਸਰਕਾਰ ਰਾਹੀਂ ਜਾਂ ਹੋਰਨਾਂ ਪੁਰਖਾਂ[21] ਰਾਹੀਂ ਉਪਜਾਈ) ਬਿਜਲੀ ਦੀ ਖਪਤ[24] ਜਾਂ ਖਰੀਦ ਉੱਤੇ , ਜੋ —

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

ਅਨੁ: ੨੮੭-੨੮੮

(ੳ) ਭਾਰਤ ਸਰਕਾਰ ਰਾਹੀਂ ਖਪਤ[੨੪] ਵਿੱਚ ਆਈ ਹੈ ਜਾਂ ਭਾਰਤ ਸਰਕਾਰ ਰਾਹੀਂ ਖਪਤ ਵਿੱਚ ਲਿਆਉਣ ਲਈ ਉਸ ਸਰਕਾਰ ਨੂੰ ਵੇਚੀ ਗਈ ਹੈ ; ਜਾਂ

(ਅ) ਕਿਸੇ ਰੇਲਵੇ ਦੇ ਬਣਾਉਣ, ਬਣਾਈ ਰੱਖਣ ਜਾਂ ਚਲਾਉਣ ਵਿੱਚ ਭਾਰਤ ਸਰਕਾਰ ਜਾਂ ਰੇਲਵੇ ਕੰਪਨੀ ਰਾਹੀਂ ਜੋ ਉਸ ਰੇਲ ਨੂੰ ਚਲਾਉਂਦੀ ਹੈ ਖਪਤ ਵਿੱਚ ਆਉਂਦੀ ਹੈ, ਜਾਂ ਕਿਸੇ ਰੇਲ ਦੇ ਬਣਾਉਣ, ਬਣਾਈ ਰੱਖਣ ਜਾਂ ਚਲਾਉਣ ਵਿੱਚ ਖਪਤ ਵਿੱਚ ਲਿਆਉਣ ਲਈ ਉਸ ਸਰਕਾਰ ਜਾਂ ਕਿਸੇ ਅਜਿਹੀ ਕੰਪਨੀ ਨੂੰ ਵੇਚੀ ਗਈ ਹੈ ,

ਰਾਜ ਦਾ ਕੋਈ ਕਨੂੰਨ[੨] ਕਰ ਨਹੀਂ ਲਾਵੇਗਾ ਅਤੇ ਬਿਜਲੀ ਉੱਤੇ ਕਰ ਲਾਉਣ ਜਾਂ ਕਰ ਲਾਉਣਾ ਪ੍ਰਾਧਿਕਿਰਤ ਕਰਨ ਵਾਲਾ ਕੋਈ ਅਜਿਹਾ ਕਨੂੰਨ ਇਹ ਸੁਨਿਸ਼ਚਤ ਕਰੇਗਾ ਕਿ ਭਾਰਤ ਸਰਕਾਰ ਨੂੰ ਉਸ ਸਰਕਾਰ ਰਾਹੀਂ ਖਪਤ ਵਿੱਚ ਲਿਆਂਦੀ ਜਾਣ ਲਈ, ਜਾਂ ਕਿਸੇ ਅਜਿਹੀ ਰੇਲਵੇ ਕੰਪਨੀ ਨੂੰ ਜਿਹਾ ਕਿ ਉਪਰ ਦੱਸਿਆ ਹੈ, ਕਿਸੇ ਰੇਲਵੇ ਦੇ ਬਣਾਉਣ ਜਾਂ ਬਣਾਈ ਰੱਖਣ ਜਾਂ ਚਲਾਉਣ ਵਿੱਚ ਖਪਤ ਵਿੱਚ ਲਿਆਉਣ ਲਈ ਵੇਚੀ ਗਈ ਬਿਜਲੀ ਦਾ ਮੁੱਲ ਉਸ ਮੁੱਲ ਤੋਂ, ਜੋ ਕਿ ਬਿਜਲੀ ਦੀ ਚੋਖੀ ਮਿਕਦਾਰ ਦੇ ਹੋਰ ਖਪਤ ਵਿੱਚ ਲਿਆਉਣ ਵਾਲਿਆਂ ਤੋਂ ਲਿਆ ਜਾਂਦਾ ਹੈ, ਇਤਨਾ ਘੱਟ ਹੋਵੇਗਾ, ਜਿੰਨੀ ਕਿ ਕਰ ਦੀ ਰਕਮ[੨੫] ਹੈ ।

ਪਾਣੀ, ਜਾਂ ਬਿਜਲੀ ਦੇ ਵਿਸ਼ੇ ਵਿਚ ਰਾਜ ਰਾਹੀਂ ਲਏ

੨੮੮. (੧) ਜਿਥੋਂ ਤੱਕ ਕਿ ਰਾਸ਼ਟਰਪਤੀ ਆਦੇਸ਼ ਰਾਹੀਂ ਹੋਰਵੇਂ ਉਪਬੰਧ ਕਰੇ, ਉਸ ਨੂੰ ਛੱਡ ਕੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕਿਸੇ ਰਾਜ ਵਿੱਚ ਕੀਤਾ ਗਿਆ ਕੋਈ ਚਾਲੂ ਕਨੂੰਨ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੮੮

ਜਾਣ ਵਾਲੇ ਕਰਾਂ ਤੋਂ ਕੁਝ ਹਾਲਤਾਂ ਵਿੱਚ ਵਿਮੁਕਤੀਆਂ.

ਕਿਸੇ ਪਾਣੀ ਜਾਂ ਬਿਜਲੀ ਦੇ ਬਾਰੇ ਜੋ ਅੰਤਰਰਾਜੀ ਦਰਿਆਵਾਂ ਜਾਂ ਨਦੀ-ਦੂਨਾਂ ਦੇ ਵਿਨਿਯਮ ਜਾਂ ਵਿਕਾਸ ਲਈ ਕਿਸੇ ਵਰਤਮਾਨ ਕਨੂੰਨ[੨] ਤੋਂ, ਜਾਂ ਸੰਸਦ ਰਾਹੀਂ ਬਣਾਏ ਗਏ ਕਿਸੇ ਕਨੂੰਨ ਤੋਂ ਸਥਾਪਤ ਕਿਸੇ ਪ੍ਰਾਧਿਕਾਰੀ ਰਾਹੀਂ ਜਮਾਂ ਕੀਤੀ ਗਈ, ਪੈਦਾ ਕੀਤੀ ਗਈ, ਖਪਤ[੨੪] ਵਿੱਚ ਲਿਆਂਦੀ, ਵੰਡੀ ਜਾਂ ਵੇਚੀ ਗਈ ਹੈ, ਕੋਈ ਕਰ ਨਹੀਂ ਲਾਵੇਗਾ ਤੇ ਨਾ ਕਰ ਲਾਉਣਾ ਪ੍ਰਾਧਿਕਿਰਤ ਕਰੇਗਾ।

ਵਿਆਖਿਆ.—ਇਸ ਖੰਡ ਵਿੱਚ ਰਾਜ ਵਿੱਚ ਕਿਸੇ "ਚਾਲੂ ਕਨੂੰਨ" ਸ਼ਬਦਾਂ ਅੰਦਰ ਰਾਜ ਦਾ ਅਜਿਹਾ ਕਨੂੰਨ ਵੀ ਸ਼ਾਮਲ ਹੋਵੇਗਾ, ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਪਾਸ ਕੀਤਾ ਜਾਂ ਬਣਿਆ ਹੋਵੇ ਅਤੇ ਪਹਿਲਾਂ ਹੀ ਨਿਰਸਤ ਨਾ ਕਰ ਦਿੱਤਾ ਗਿਆ ਹੋਵੇ ਚਾਹੇ ਫੇਰ ਉਹ ਜਾਂ ਉਸ ਦੇ ਕਈ ਭਾਗ ਓਦੋਂ ਪੂਰੀ ਤਰ੍ਹਾਂ, ਜਾਂ ਕਿਸੇ ਵਿਸ਼ੇਸ਼ ਖੇਤਰਾਂ ਵਿੱਚ ਅਮਲ ਵਿੱਚ ਨਾ ਹੋਣ।

(੨) ਰਾਜ ਦਾ ਵਿਧਾਨ-ਮੰਡਲ ਕਨੂੰਨ ਰਾਹੀਂ ਖੰਡ (੧) ਵਿੱਚ ਵਰਣਨ ਕੀਤੇ ਕੋਈ ਕਰ ਲਾ ਜਾਂ ਕਰ ਲਾਉਣਾ ਪ੍ਰਾਧਿਕਿਰਤ ਕਰ ਸਕੇਗਾ, ਪਰ ਅਜਿਹੇ ਕਿਸੇ ਕਨੂੰਨ ਦਾ ਤਦ ਤੱਕ ਕੋਈ ਪਰਭਾਵ ਨਹੀਂ ਹੋਵਗਾ ਜਦ ਤੱਕ ਕਿ ਉਸ ਨੂੰ ਰਾਸ਼ਟਰਪਤੀ ਦੇ ਵਿਚਾਰ ਲਈ ਰਾਖਵਾਂ ਰਖੇ ਜਾਣ ਦੇ ਪਿੱਛੋਂ ਉਸ ਦੀ ਅਨੁਮਤੀ ਨਾ ਮਿਲ ਗਈ ਹੋਵੇ, ਅਤੇ ਜੇ ਅਜਿਹਾ ਕੋਈ ਕਨੂੰਨ ਅਜਿਹੇ ਕਰ ਦੇ ਦਰਾਂ ਅਤੇ ਹੋਰ ਪ੍ਰਸੰਗਕ ਗੱਲਾਂ ਨੂੰ ਕਿਸੇ ਪ੍ਰਾਧਿਕਾਰੀ ਰਾਹੀਂ, ਉਸ ਕਨੂੰਨ ਦੇ ਅਧੀਨ ਬਣਾਏ ਜਾਣ ਵਾਲੇ ਨਿਯਮਾਂ ਜਾਂ ਆਦੇਸ਼ ਰਾਹੀਂ ਨਿਯਤ ਕਰਨ ਦਾ ਉਪਬੰਧ ਕਰਦਾ ਹੈ, ਤਾਂ ਕਨੂੰਨ ਅਜਿਹੇ ਕਿਸੇ ਨਿਯਮ ਜਾਂ ਆਦੇਸ਼ ਦੇ ਬਣਾਉਣ ਲਈ ਰਾਸ਼ਟਰਪਤੀ ਦੀ ਪਹਿਲੋਂ ਸੰਮਤੀ ਲਏ ਜਾਣ ਦਾ ਉਪਬੰਧ ਕਰੇਗਾ।

# ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

## ਅਨੁ: ੨੮੯-੨੯੦

ਸੰਘ ਦੇ ਕਰਾਧਾਨ ਤੋਂ ਰਾਜਾਂ ਦੀ ਸੰਪੱਤੀ ਤੇ ਆਮਦਨੀ ਦੀ ਵਿਮੁਕਤੀ.

੨੮੯. (੧) ਰਾਜ ਦੀ ਸੰਪੱਤੀ ਤੇ ਆਮਦਨੀ ਸੰਘ ਦੇ ਕਰਾਧਾਨ ਤੋਂ ਵਿਮੁਕਤ ਹੋਣਗੀਆਂ।

(੨) ਖੰਡ (੧) ਦੀ ਕਿਸੇ ਗੱਲ ਤੋਂ ਸੰਘ ਨੂੰ ਰਾਜ ਦੀ ਸਰਕਾਰ ਰਾਹੀਂ ਜਾਂ ਵਲੋਂ ਕੀਤੇ ਜਾਣ ਵਾਲੇ, ਕਿਸੇ ਕਿਸਮ ਦੇ ਵਪਾਰ ਜਾਂ ਕਾਰੋਬਾਰ ਦੇ ਬਾਰੇ ਜਾਂ ਉਨ੍ਹਾਂ ਨਾਲ ਸਬੰਧਤ ਕਿਸੇ ਕਿਰਿਆਵਾਂ ਦੇ ਬਾਰੇ, ਜਾਂ ਉਨ੍ਹਾਂ ਦੇ ਪਰਯੋਜਨਾਂ ਲਈ ਵਰਤੋਂ[੧੨] ਵਿੱਚ ਆਉਣ ਵਾਲੀ ਜਾਂ ਦਖਲ ਵਿੱਚ ਕੀਤੀ ਗਈ, ਕਿਸੇ ਸੰਪੱਤੀ ਦੇ ਬਾਰੇ, ਜਾਂ ਉਨ੍ਹਾਂ ਤੋਂ ਪੈਦਾ ਹੋਈ ਜਾਂ ਉਤਪੱਨ ਕਿਸੇ ਆਮਦਨ ਦੇ ਬਾਰੇ, ਕਿਸੇ ਕਰ ਨੂੰ ਅਜਿਹੀ ਹੱਦ ਤੱਕ ਜੇ ਕੋਈ ਹੋਵੇ, ਜਿਸ ਨੂੰ ਕਿ ਸੰਸਦ ਕਨੂੰਨ[੨] ਰਾਹੀਂ ਉਪਬੰਧਤ ਕਰੇ, ਲਾਉਣ ਜਾਂ ਲਾਉਣਾ ਪ੍ਰਾਧਿਕਿਰਤ ਕਰਨ ਵਿੱਚ ਰੁਕਾਵਟ ਨਹੀਂ ਹੋਵੇਗੀ।

(੩) ਖੰਡ (੨) ਦੀ ਕੋਈ ਗੱਲ ਕਿਸੇ ਅਜਿਹੇ ਵਪਾਰ ਜਾਂ ਕਾਰੋਬਾਰ ਜਾਂ ਵਪਾਰ ਜਾਂ ਕਾਰੋਬਾਰ ਦੀ ਕਿਸੇ ਅਜਿਹੀ ਕਿਸਮ ਤੇ ਲਾਗੂ ਨਹੀਂ ਹੋਵੇਗੀ ਜਿਸ ਨੂੰ ਕਿ ਸੰਸਦ ਕਨੂੰਨ ਰਾਹੀਂ ਏਲਾਨ ਕਰੇ ਕਿ ਉਹ ਸਰਕਾਰ ਦੀਆਂ ਸਾਧਾਰਣ ਕਿਰਤੀਆਂ ਨਾਲ ਪ੍ਰਸੰਗਕ ਹੈ।

ਕੁਝਕੁ ਖਰਚਾਂ ਅਤੇ ਪਿਨਸ਼ਨਾਂ ਦੇ ਬਾਰੇ ਸਮਾਯੋਜਨ.

੨੯੦. ਜਿਥੇ ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਕਿਸੇ ਅਦਾਲਤ[੨੩] ਜਾਂ ਕਮਿਸ਼ਨ[੧੫] ਦੇ ਖਰਚ, ਜਾਂ ਜਿਸ ਪੁਰਖ[੨੧] ਨੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਭਾਰਤ ਵਿੱਚ ਸਮਰਾਟ ਦੇ ਅਧੀਨ ਜਾਂ ਅਜਿਹੇ ਪ੍ਰਾਰੰਭ ਦੇ ਪਿੱਛੋਂ ਸੰਘ ਦੇ ਜਾਂ ਕਿਸੇ ਰਾਜ ਦੇ ਕਾਰਜਾਂ ਦੇ ਸਬੰਧ ਵਿੱਚ ਸੇਵਾ ਕੀਤੀ ਹੈ ਉਸ ਨੂੰ ਜਾਂ ਉਸ ਦੇ ਬਾਰੇ ਦੇਣ ਯੋਗ ਪਿਨਸ਼ਨਾਂ[੮] ਭਾਰਤ ਦੀ ਸੰਚਤ ਨਿਧੀ ਜਾਂ ਰਾਜਾਂ ਦੀ ਨਿਧੀ ਉੱਤੇ ਪਾਈਆਂ ਗਈਆਂ ਹਨ ਉਥੇ ਜੇ—

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੯੦-੨੯੧

(ੳ) ਭਾਰਤ ਦੀ ਸੰਚਤ ਨਿਧੀ ਉੱਤੇ ਪਾਏ ਜਾਣ ਦੀ ਹਾਲਤ ਵਿੱਚ ਉਹ ਅਦਾਲਤ[੨੩] ਜਾਂ ਕਮਿਸ਼ਨ[੧੫] ਕਿਸੇ ਰਾਜ ਦੀਆਂ ਵੱਖਰੀਆਂ ਜ਼ਰੂਰਤਾਂ ਵਿੱਚੋਂ ਕਿਸੇ ਦੀ ਪੂਰਤੀ ਕਰਦਾ ਹੋਵੇ, ਜਾਂ ਉਸ ਪੁਰਖ[੨੧] ਨੇ ਰਾਜ ਦੇ ਕਾਰਜਾਂ ਦੇ ਸਬੰਧ ਵਿੱਚ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਤੇ ਸੇਵਾ ਕੀਤੀ ਹੋਵੇ ; ਜਾਂ

(ਅ) ਰਾਜ ਦੀ ਸੰਚਤ ਨਿਧੀ ਉੱਤੇ ਪਾਏ ਜਾਣ ਦੀ ਹਾਲਤ ਵਿੱਚ ਅਦਾਲਤ ਜਾਂ ਕਮਿਸ਼ਨ ਸੰਘ ਦੀ ਜਾਂ ਹੋਰ ਰਾਜ ਦੀਆਂ ਵੱਖਰੀਆਂ ਜ਼ਰੂਰਤਾਂ ਵਿੱਚੋਂ ਕਿਸੇ ਦੀ ਪੂਰਤੀ ਕਰਦਾ ਹੋਵੇ ਜਾਂ ਉਸ ਪੁਰਖ ਨੇ ਸੰਘ ਜਾਂ ਹੋਰ ਰਾਜ ਦੇ ਕਾਰਜਾਂ ਦੇ ਸਬੰਧ ਵਿੱਚ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਤੇ ਸੇਵਾ ਕੀਤੀ ਹੋਵੇ, ਤਾਂ ਉਸ ਰਾਜ ਦੀ ਸੰਚਤ ਨਿਧੀ ਉੱਤੇ ਜਾਂ ਭਾਰਤ ਜੀ ਸੰਚਤ ਨਿਧੀ ਜਾਂ ਹੋਰ ਰਾਜ ਦੀ ਸੰਚਤ ਨਿਧੀ ਉੱਤੇ, ਜਿਹੀ ਕਿ ਸੂਰਤ ਹੋਵੇ[੩] , ਖਰਚਾਂ ਬਾਰੇ ਜਾਂ ਪਿਨਸ਼ਨ ਬਾਰੇ ਉਤਨਾ ਅੰਸ਼ਦਾਨ ਪਾਇਆ ਜਾਵੇਗਾ, ਤੇ ਉਸ ਨਿਧੀ ਵਿੱਚੋਂ ਦਿੱਤਾ ਜਾਵੇਗਾ ਜਿਤਨਾ ਕਿ ਕਰਾਰ ਹੋਵੇ, ਜਾਂ ਕਰਾਰ ਦੀ ਅਣਹੋਂਦ ਵਿੱਚ ਉਤਨਾ ਅੰਸ਼ਦਾਨ ਜਿਤਨਾ ਕਿ ਭਾਰਤ ਦੇ ਮੁੱਖ ਨਿਆਂਅਧੀਪਤੀ ਵਲੋਂ ਨਿਯੁਕਤ ਮਧਿਅਸਥ ਨਿਸਚਤ ਕਰੇ।

ਸ਼ਾਸ਼ਕਾਂ ਦੀ ਨਿੱਜੀ ਥੈਲੀ ਦੀ ਰਕਮ.

੨੯੧. (੧) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਜਿਥੇ ਕਿਸੇ ਦੇਸੀ ਰਾਜ ਦੇ ਸ਼ਾਸਕ ਰਾਹੀਂ ਕੀਤੀ ਗਈ ਕਿਸੇ ਪ੍ਰਸੰਵਿਦਾ ਜਾਂ ਕਰਾਰ ਦੇ ਅਧੀਨ ਅਜਿਹੇ ਰਾਜ ਦੇ ਸ਼ਾਸਕ ਨੂੰ ਨਿੱਜੀ ਥੈਲੀ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

## ਅਨੁ: ੨੯੧-੨੯੨

ਵਜੋਂ ਕਿਸੇ ਰਕਮਾਂ ਦੀ ਕਰ-ਮੁਕਤ ਅਦਾਇਗੀ ਦੀ ਭਾਰਤ ਡੁਮੀਨੀਅਨ ਦੀ ਸਰਕਾਰ ਰਾਹੀਂ ਗਰੰਟੀ[੧੬] ਜਾਂ ਯਕੀਨ ਦੁਆਇਆ ਗਿਆ ਹੈ ਉਥੇ—

(ੳ) ਅਜਿਹੀਆਂ ਰਕਮਾਂ ਭਾਰਤ ਦੀ ਸੰਚਤ ਨਿਧੀ ਉੱਤੇ ਪਾਈਆਂ ਜਾਣਗੀਆਂ ਅਤੇ ਉਸ ਵਿੱਚੋਂ ਦਿੱਤੀਆਂ ਜਾਣਗੀਆਂ ; ਅਤੇ

(ਅ) ਕਿਸੇ ਸ਼ਾਸਕ ਨੂੰ ਦਿੱਤੀਆਂ ਗਈਆਂ ਅਜਿਹੀਆਂ ਰਕਮਾਂ ਆਮਦਨੀ ਉੱਤੇ ਸਾਰੇ ਕਰਾਂ ਤੋਂ ਵਿਮੁਕਤ ਹੋਣਗੀਆਂ ।

(੨) ਜਿਵੇਂ ਕਿ ਉਪਰ ਦਸਿਆ ਹੈ ਕਿਸੇ ਰਾਜ ਦੇ ਰਾਜਖੇਤਰ ਜਿਥੇ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਕਿਸੇ ਰਾਜ ਵਿਚ ਹਨ ਉਥੇ ਖੰਡ (੧) ਦੇ ਅਧੀਨ ਭਾਰਤ ਸਰਕਾਰ ਰਾਹੀਂ ਕੀਤੀਆਂ ਜਾਣ ਵਾਲੀਆਂ ਅਦਾਇਗੀਆਂ ਦੇ ਵਿਸ਼ੇ ਵਿੱਚ ਅਜਿਹਾ ਅੰਸ਼ਦਾਨ, ਜੇ ਕੋਈ ਹੋਵੇ, ਉਸ ਰਾਜ ਦੀ ਸੰਚਤ ਨਿਧੀ ਉੱਤੇ ਪਾਇਆ ਜਾਵੇਗਾ ਤੇ ਉਸ ਵਿੱਚੋਂ ਦਿੱਤਾ ਜਾਵੇਗਾ ਤੇ ਅਜਿਹੇ ਅਰਸੇ ਲਈ ਜਿਹਾ ਕਿ ਅਨੁਛੇਦ ੨੭੮ ਦੇ ਖੰਡ (੧) ਦੇ ਅਧੀਨ ਉਸ ਬਾਰੇ ਕੀਤੇ ਗਏ ਕਿਸੇ ਕਾਰਜ ਦੇ ਅਧੀਨ ਰਹਿ ਕੇ ਰਾਸ਼ਟਰਪਤੀ ਆਦੇਸ਼ ਰਾਹੀਂ ਨਿਸਚਤ ਕਰੇ ।

### ਅਧਿਆਏ ੨.—ਉਧਾਰ ਲੈਣਾ

ਭਾਰਤ ਸਰਕਾਰ ਰਾਹੀਂ ਉਧਾਰ ਲੈਣਾ.

੨੯੨. ਭਾਰਤ ਦੀ ਸੰਚਤ ਨਿਧੀ ਦੀ ਜ਼ਾਮਨੀ ਉੱਤੇ ਅਜਿਹੀਆਂ ਸੀਮਾਵਾਂ ਦੇ ਅੰਦਰ, ਜੇ ਕੋਈ ਹੋਣ, ਜਿਨ੍ਹਾਂ ਨੂੰ ਸੰਸਦ ਸਮੇਂ ਸਮੇਂ ਸਿਰ ਕਨੂੰਨ[੨] ਰਾਹੀਂ ਨਿਯਤ ਕਰੇ, ਉਧਾਰ ਲੈਣ ਤੱਕ ਅਤੇ ਅਜਿਹੀਆਂ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੯੨-੨੯੩

ਸੀਮਾਵਾਂ ਦੇ ਅੰਦਰ, ਜੇ ਕੋਈ ਹੋਣ, ਜਿਨ੍ਹਾਂ ਨੂੰ ਇਸ ਤਰ੍ਹਾਂ ਨੀਯਤ ਕੀਤਾ ਜਾਵੇ, ਗਰੰਟੀ[੧੬] ਦੇਣ ਤੱਕ, ਸੰਘ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਹੈ।

ਰਾਜਾਂ ਰਾਹੀਂ ਉਧਾਰ ਲੈਣਾ.

੨੯੩. (੧) ਇਸ ਅਨੁਛੇਦ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜ ਦੀ ਕਾਰਜਪਾਲਕਾ ਸ਼ਕਤੀ ਉਸ ਰਾਜ ਦੀ ਸੰਚਤ ਨਿਧੀ ਦੀ ਜ਼ਮਾਨਤ[੧੭] ਉੱਤੇ ਅਜਿਹੀਆਂ ਸੀਮਾਵਾਂ ਦੇ ਅੰਦਰ, ਜੇ ਕੋਈ ਹੋਣ, ਜਿਨ੍ਹਾਂ ਨੂੰ ਅਜਿਹੇ ਰਾਜ ਦਾ ਵਿਧਾਨ-ਮੰਡਲ ਨੀਯਤ ਕਰੇ, ਭਾਰਤ ਰਾਜ-ਖੇਤਰ ਦੇ ਅੰਦਰ ਉਧਾਰ ਲੈਣ ਤੱਕ ਅਤੇ ਅਜਿਹੀਆਂ ਸੀਮਾਵਾਂ ਦੇ ਅੰਦਰ ਜੇ ਕੋਈ ਹੋਣ, ਜਿਨ੍ਹਾਂ ਨੂੰ ਇਸ ਤਰ੍ਹਾਂ ਨੀਯਤ ਕੀਤਾ ਜਾਵੇ, ਗਰੰਟੀਆਂ ਦੇਣ ਤੱਕ ਵਿਸਤਰਿਤ ਹੈ।

(੨) ਭਾਰਤ ਸਰਕਾਰ ਅਜਿਹੀਆਂ ਸ਼ਰਤਾਂ ਦੇ ਨਾਲ, ਜਿਹੀਆਂ ਕਿ ਸੰਸਦ ਰਾਹੀਂ ਬਣਾਏ ਕਿਸੇ ਕਨੂੰਨ[੨] ਰਾਹੀਂ ਜਾਂ ਅਧੀਨ ਰੱਖੀਆਂ ਜਾਣ, ਕਿਸੇ ਰਾਜ ਨੂੰ ਉਧਾਰ ਦੇ ਸਕੇਗੀ, ਜਾਂ ਜਿਥੋਂ ਤੱਕ ਇਸ ਸੰਵਿਧਾਨ ਦੇ ਅਨੁਛੇਦ ੨੯੨ ਦੇ ਅਨੁਸਾਰ ਨੀਯਤ ਕਿਸੇ ਸੀਮਾਵਾਂ ਦਾ ਉਲੰਘਣ ਨਾ ਹੁੰਦਾ ਹੋਵੇ ਉਥੋਂ ਤੱਕ ਅਜਿਹੇ ਕਿਸੇ ਰਾਜ ਰਾਹੀਂ ਲਏ ਗਏ ਉਧਾਰਾਂ ਦੇ ਬਾਰੇ ਗਰੰਟੀ ਦੇ ਸਕੇਗੀ ਅਤੇ ਜੋ ਰਕਮਾਂ ਅਜਿਹੇ ਉਧਾਰ ਦੇਣ ਦੇ ਪਰਯੋਜਨ ਲਈ ਜ਼ਰੂਰੀ ਹੋਣ ਉਹ ਭਾਰਤ ਦੀ ਸੰਚਤ ਨਿਧੀ ਉੱਤੇ ਪਾਈਆਂ ਜਾਣਗੀਆਂ।

(੩) ਜੇ ਕਿਸੇ ਅਜਿਹੇ ਉਧਾਰ ਦਾ, ਜਿਸ ਨੂੰ ਭਾਰਤ ਸਰਕਾਰ ਨੇ ਜਾਂ ਉਸ ਦੀ ਪੂਰਬਅਧਿਕਾਰੀ ਸਰਕਾਰ ਨੇ ਉਸ ਰਾਜ ਨੂੰ ਦਿੱਤਾ ਸੀ ਜਾਂ ਜਿਸ ਦੇ ਬਾਰੇ ਭਾਰਤ ਸਰਕਾਰ ਨੇ ਜਾਂ ਉਸ ਦੀ ਪੂਰਬਅਧਿਕਾਰੀ ਸਰਕਾਰ ਨੇ ਗਰੰਟੀ ਦਿੱਤੀ ਸੀ, ਕੋਈ ਭਾਗ ਦੇਣਾ

ਬਾਕੀ ਹੈ ਤਾਂ ਉਹ ਰਾਜ ਭਾਰਤ ਸਰਕਾਰ ਦੀ ਸੰਮਤੀ ਤੋਂ ਬਿਨਾਂ ਕੋਈ ਉਧਾਰ ਨਾ ਲੈ ਸਕੇਗਾ ।

(੪) ਖੰਡ (੩) ਦੇ ਅਨੁਸਾਰ ਸੰਮਤੀ ਉਨ੍ਹਾਂ ਸ਼ਰਤਾਂ ਦੇ ਅਧੀਨ, ਜੋ ਕੋਈ ਹੋਣ, ਦਿੱਤੀ ਜਾ ਸਕੇਗੀ, ਜਿਸ ਨੂੰ ਭਾਰਤ ਸਰਕਾਰ ਲਾਉਣਾ ਉਚਿਤ ਸਮਝੇ ।

## ਅਧਿਆਏ ੩.— ਸੰਪੱਤੀ, ਸੰਵਿਦਾ, ਅਧਿਕਾਰ, ਦੇਣਦਾਰੀਆਂ ਆਭਾਰ ਤੇ ਦੀਵਾਨੀ ਵਾਦ

ਕੁਝਕੁ ਹਾਲਤਾਂ ਵਿੱਚ ਸੰਪੱਤੀ, ਧਨ-ਧਾਮ, ਅਧਿਕਾਰਾਂ, ਦੇਣਦਾਰੀਆਂ, ਤੇ ਆਭਾਰਾਂ ਦਾ ਉੱਤਰ-ਅਧਿਕਾਰ.

੨੯੪. ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਲੈ ਕੇ —

(ੳ) ਉਹ ਸਭ ਸੰਪੱਤੀ ਤੇ ਧਨ-ਧਾਮ ਜੋ ਭਾਰਤ ਡੁਮੀਨੀਅਨ ਦੇ ਪਰਯੋਜਨਾਂ ਲਈ ਸਮਰਾਟ ਵਿੱਚ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਨਿਹਿਤ ਸਨ ਅਤੇ ਉਹ ਸਭ ਸੰਪੱਤੀ ਤੇ ਧਨ-ਧਾਮ ਜੋ ਹਰੇਕ ਰਾਜਪਾਲ-ਪ੍ਰਾਂਤ ਦੀ ਸਰਕਾਰ ਦੇ ਪਰਯੋਜਨਾਂ ਲਈ ਸਮਰਾਟ ਵਿੱਚ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਨਿਹਿਤ ਸਨ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਪਾਕਿਸਤਾਨ ਡੁਮੀਨੀਅਨ ਦੇ ਜਾਂ ਪੱਛਮੀ ਬੰਗਾਲ, ਪੂਰਬੀ ਬੰਗਾਲ, ਪੱਛਮੀ ਪੰਜਾਬ ਤੇ ਪੂਰਬੀ ਪੰਜਾਬ ਪ੍ਰਾਂਤਾਂ ਦੇ ਸਿਰਜਣ ਦੇ ਕਾਰਣ ਕੀਤੇ ਗਏ ਜਾਂ ਕੀਤੇ ਜਾਣ ਵਾਲੇ ਕਿਸੇ ਸਮਾਯੋਜਨ ਦੇ ਅਧੀਨ ਰਹਿ ਕੇ ਕ੍ਰਮਵਾਰ ਸੰਘ ਤੇ ਤਤਸਥਾਨੀ ਰਾਜ ਵਿੱਚ ਨਿਹਿਤ ਹੋਣਗੇ ; ਅਤੇ

(ਅ) ਜੋ ਅਧਿਕਾਰ, ਦੇਣਦਾਰੀਆਂ, ਤੇ ਆਭਾਰ ਭਾਰਤ ਡੁਮੀਨੀਅਨ ਦੀ ਸਰਕਾਰ ਦੇ ਅਤੇ ਹਰੇਕ ਰਾਜਪਾਲ-

ਪ੍ਰਾਂਤ ਦੀ ਸਰਕਾਰ ਦੇ ਸਨ, ਚਾਹੇ ਫੇਰ ਉਹ ਕਿਸੇ ਸੰਵਿਦਾ ਤੋਂ ਜਾਂ ਹੋਰਵੇਂ ਪੈਦਾ ਹੋਏ ਹਨ, ਉਹ ਸਭ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਪਾਕਿਸਤਾਨ ਡੁਮੀਨੀਅਨ ਦੇ ਜਾਂ ਪੱਛਮੀ ਬੰਗਾਲ, ਪੂਰਬੀ ਬੰਗਾਲ, ਪੱਛਮੀ ਪੰਜਾਬ ਤੇ ਪੂਰਬੀ ਪੰਜਾਬ ਦੇ ਪ੍ਰਾਂਤਾਂ ਦੇ ਸਿਰਜਣ ਦੇ ਕਾਰਣ ਕੀਤੇ ਗਏ ਜਾਂ ਕੀਤੇ ਜਾਣ ਵਾਲੇ ਕਿਸੇ ਸਮਾਯੋਜਨ ਦੇ ਅਧੀਨ ਰਹਿ ਕੇ ਕ੍ਰਮਵਾਰ ਭਾਰਤ ਸਰਕਾਰ ਅਤੇ ਹਰੇਕ ਤਤਸਥਾਨੀ ਰਾਜ ਦੀ ਸਰਕਾਰ ਦੇ ਅਧਿਕਾਰ, ਦੇਣਦਾਰੀਆਂ ਤੇ ਆਭਾਰ ਹੋਣਗੇ ।

**ਹੋਰ ਹਾਲਤਾਂ ਵਿੱਚ ਸੰਪੱਤੀ, ਧਨ-ਧਾਮ, ਅਧਿਕਾਰਾਂ, ਦੇਣਦਾਰੀਆਂ ਤੇ ਆਭਾਰਾਂ ਦਾ ਉਤਰ-ਅਧਿਕਾਰ.**

੨੯੫. (੧) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਲੈ ਕੇ —

(ੳ) ਜੋ ਸੰਪੱਤੀਆਂ ਤੇ ਧਨ-ਧਾਮ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਰਾਜ ਦੇ ਤਤਸਥਾਨੀ ਕਿਸੇ ਦੇਸੀ ਰਾਜ ਵਿੱਚ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਨਿਹਿਤ ਸਨ ਉਹ ਸਭ, ਅਜਿਹੇ ਕਰਾਰ ਦੇ ਅਧੀਨ ਰਹਿ ਕੇ ਜਿਹਾ ਕਿ ਉਸ ਬਾਰੇ ਭਾਰਤ ਸਰਕਾਰ ਉਸ ਰਾਜ ਦੀ ਸਰਕਾਰ ਨਾਲ ਕਰੇ, ਸੰਘ ਵਿੱਚ ਨਿਹਿਤ ਹੋਣਗੇ ਜੇ ਜਿਨ੍ਹਾਂ ਪਰਯੋਜਨਾਂ ਲਈ ਅਜਿਹੀਆਂ ਸੰਪੱਤੀਆਂ ਤੇ ਧਨ-ਧਾਮ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਧਾਰਤ ਸਨ, ਉਹ ਉਸ ਪਿੱਛੋਂ ਸੰਘ-ਸੂਚੀ ਵਿੱਚ ਗਿਣੇ ਵਿਸ਼ਿਆਂ ਵਿੱਚੋਂ ਕਿਸੇ ਨਾਲ ਸਬੰਧਤ ਸੰਘ ਦੇ ਪਰਯੋਜਨ ਹੋਣ ; ਅਤੇ

(ਅ) ਜੋ ਅਧਿਕਾਰ, ਦੇਣਦਾਰੀਆਂ ਤੇ ਆਭਾਰ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਰਾਜ ਦੇ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੯੫-੨੯੬

ਤਤਸਥਾਨੀ ਕਿਸੇ ਦੇਸੀ ਰਾਜ ਦੀ ਸਰਕਾਰ ਦੇ ਸਨ ਚਾਹੇ ਫੇਰ ਉਹ ਕਿਸੇ ਸੰਵਿਧਾਨ ਤੋਂ ਜਾਂ ਹੋਰਵੇ ਪੈਦਾ ਹੋਏ ਹੋਣ, ਉਹ ਸਭ ਅਜਿਹੇ ਕਰਾਰ ਦੇ ਅਧੀਨ ਰਹਿ ਕੇ ਜਿਹਾ ਕਿ ਉਸ ਬਾਰੇ ਭਾਰਤ ਸਰਕਾਰ ਉਸ ਰਾਜ ਦੀ ਸਰਕਾਰ ਨਾਲ ਕਰੇ, ਭਾਰਤ ਸਰਕਾਰ ਦੇ ਅਧਿਕਾਰ, ਦੇਣਦਾਰੀਆਂ ਤੇ ਆਭਾਰ ਹੋਣਗੇ, ਜੇ ਜਿਨ੍ਹਾਂ ਪਰਯੋਜਨਾਂ ਲਈ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਅਜਿਹੇ ਅਧਿਕਾਰ ਹਾਸਲ ਕੀਤੇ ਗਏ ਸਨ ਜਾਂ ਦੇਣਦਾਰੀਆਂ ਜਾਂ ਆਭਾਰ ਲਏ ਗਏ ਸਨ ਉਹ ਸੰਘ-ਸੂਚੀ ਵਿੱਚ ਗਿਣੇ ਵਿਸ਼ਿਆਂ ਵਿੱਚੋਂ ਕਿਸੇ ਨਾਲ ਸਬੰਧਤ ਭਾਰਤ ਸਰਕਾਰ ਦੇ ਪਰਯੋਜਨ ਹੋਣ।

(੨) ਉਪਰੋਕਤ ਦੇ ਅਧੀਨ ਰਹਿ ਕੇ, ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਹਰੇਕ ਰਾਜ ਦੀ ਸਰਕਾਰ, ਉਨ੍ਹਾਂ ਸਭ ਸੰਪੱਤੀਆਂ ਤੇ ਧਨ-ਧਾਮਾਂ ਅਤੇ ਸੰਵਿਦਾ ਤੋਂ ਜਾਂ ਹੋਰਵੇਂ ਪੈਦਾ ਹੋਏ ਸਭ ਅਧਿਕਾਰਾਂ, ਦੇਣਦਾਰੀਆਂ ਤੇ ਆਭਾਰਾਂ ਦੇ ਬਾਰੇ, ਜੋ ਖੰਡ (੧) ਵਿੱਚ ਹਵਾਲਾ ਦਿੱਤੀਆਂ ਨਾਲੋਂ ਵੱਖਰੇ ਹਨ, ਤਤਸਥਾਨੀ ਦੇਸੀ ਰਾਜ ਦੀ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਲੈ ਕੇ ਉਤਰ-ਅਧਿਕਾਰੀ ਹੋਵੇਗੀ।

**ਰਾਜਗਾਮੀ ਜਾਂ ਬਤੀਤ ਜਾਂ ਨਿਖਸਮਤਾ ਤੋਂ ਪੈਦਾ ਹੋਈ ਸੰਪੱਤੀ.**

੨੯੬. ਇਸ ਦੇ ਪਿੱਛੋਂ ਉਪਬੰਧਤ ਦੇ ਅਧੀਨ ਰਹਿ ਕੇ ਜੇ ਇਹ ਸੰਵਿਧਾਨ ਅਮਲ ਵਿੱਚ ਨਾ ਆਇਆ ਹੁੰਦਾ ਤਾਂ ਜੋ ਕੋਈ ਸੰਪੱਤੀ ਭਾਰਤ ਰਾਜ-ਖੇਤਰ ਵਿੱਚ ਰਾਜਗਾਮੀ ਜਾਂ ਬਤੀਤ ਹੋਣ ਤੋਂ, ਜਾਂ ਅਧਿਕਾਰ ਵਾਲੇ ਮਾਲਕ ਦੇ ਨਾ ਹੋਣ ਕਰਕੇ ਨਖਸਮੀ ਜਾਇਦਾਦ ਵਜੋਂ, ਸਮਰਾਟ ਨੂੰ ਜਾਂ ਦੇਸੀ ਰਾਜ ਦੇ ਸ਼ਾਸਕ ਨੂੰ, ਜਿਹੀ ਕਿ ਸੂਰਤ ਹੋਵੇ, ਪਹੁੰਚਦੀ, ਉਹ ਸੰਪੱਤੀ ਜੇ ਰਾਜ ਵਿੱਚ ਇਸਥਤ ਹੋਵੇ ਤਾਂ ਅਜਿਹੇ ਰਾਜ ਵਿੱਚ ਤੇ ਕਿਸੇ ਹੋਰ ਹਾਲਤ ਵਿੱਚ ਸੰਘ ਵਿੱਚ ਨਿਹਿਤ ਹੋਵੇਗੀ:

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ
## ਅਨੁ: ੨੯੬-੨੯੮

ਐਪਰ[10] ਕੋਈ ਸੰਪੱਤੀ ਜੋ ਉਸ ਮਿਤੀ ਨੂੰ, ਜਦ ਕਿ ਉਹ ਇਸ ਤਰ੍ਹਾਂ ਸਮਰਾਟ ਨੂੰ ਜਾਂ ਦੇਸੀ ਰਾਜ ਦੇ ਸ਼ਾਸਕ ਨੂੰ ਪਹੁੰਚਦੀ, ਭਾਰਤ ਸਰਕਾਰ ਦੇ ਜਾਂ ਕਿਸੇ ਰਾਜ ਦੀ ਸਰਕਾਰ ਦੇ ਕਬਜ਼ੇ ਜਾਂ ਕੰਟਰੋਲ[18] ਵਿੱਚ ਸੀ, ਤਦ ਜੇ ਉਹ ਜਿਨ੍ਹਾਂ ਪਰਯੋਜਨਾਂ ਲਈ ਉਸ ਸਮੇਂ ਕੰਮ ਵਿੱਚ ਲਿਆਂਦੀ ਜਾਂ ਧਾਰਣ ਕੀਤੀ ਗਈ ਸੀ, ਉਹ ਪਰਯੋਜਨ ਸੰਘ ਦੇ ਸਨ ਤਾਂ ਉਹ ਸੰਘ ਵਿੱਚ ਤੇ ਜੇ ਉਹ ਪਰਯੋਜਨ ਕਿਸੇ ਰਾਜ ਦੇ ਸਨ ਤਾਂ ਉਹ ਉਸ ਰਾਜ ਵਿੱਚ ਨਿਹਿਤ ਹੋਵੇਗੀ।

ਵਿਆਖਿਆ.— ਇਸ ਅਨੁਛੇਦ ਵਿੱਚ ਸ਼ਾਸਕ ਤੇ ਦੇਸੀ ਰਾਜ ਸਬਦਾਂ ਦਾ ਉਹੀ ਅਰਥ ਹੋਵੇਗਾ ਜੋ ਅਨੁਛੇਦ ੩੬੨ ਵਿੱਚ ਹੈ।

**ਜਲ-ਪ੍ਰਾਂਗਣ ਵਿੱਚ ਮੁੱਲ ਦੀਆਂ ਚੀਜ਼ਾਂ ਸੰਘ ਵਿੱਚ ਨਿਹਿਤ ਹੋਣਗੀਆਂ.**

੨੯੭. ਭਾਰਤ ਦੇ ਜਲ-ਪ੍ਰਾਂਗਣ ਵਿੱਚ, ਸਮੁੰਦਰ ਦੇ ਹੇਠਾਂ ਦੀਆਂ ਸਭ ਜ਼ਮੀਨਾਂ, ਖਾਣਾਂ ਅਤੇ ਹੋਰ ਮੁੱਲ ਦੀਆਂ ਚੀਜ਼ਾਂ ਸੰਘ ਵਿੱਚ ਨਿਹਿਤ ਹੋਣਗੀਆਂ ਅਤੇ ਸੰਘ ਤੇ ਪਰਯੋਜਨਾਂ ਲਈ ਧਾਰਣ ਕੀਤੀਆਂ ਜਾਣਗੀਆਂ।

**ਸੰਪੱਤੀ ਦੀ ਪਰਾਪਤੀ ਦੀ ਸ਼ਕਤੀ.**

੨੯੮. (੧) ਸੰਘ ਦੀ, ਤੇ ਹਰੇਕ ਰਾਜ ਦੀ ਕਾਰਜਪਾਲਕਾ ਸ਼ਕਤੀ ਉਚਿਤ ਵਿਧਾਨ-ਮੰਡਲ ਦੇ ਕਿਸੇ ਕਨੂੰਨ[2] ਦੇ ਅਧੀਨ ਰਹਿੰਦਿਆਂ, ਸੰਘ ਦੇ ਜਾਂ ਅਜਿਹੇ ਰਾਜ ਦੇ, ਜਿਹੀ ਕਿ ਸੂਰਤ ਹੋਵੇ, ਪਰਯੋਜਨਾਂ ਲਈ ਧਾਰਣ ਕੀਤੀ ਹੋਈ ਕਿਸੇ ਸੰਪੱਤੀ ਦੇ ਅਨੁਦਾਨ, ਬਿਕਰੀ, ਨਬੇੜੇ ਜਾਂ ਰਹਿਣ[19] ਕਰਨ ਤੱਕ ਵਿਸਤ੍ਰਿਤ ਹੋਵੇਗੀ ਅਤੇ ਕ੍ਰਮਵਾਰ ਉਨ੍ਹਾਂ ਪਰਯੋਜਨਾਂ ਲਈ ਸੰਪੱਤੀ ਦੀ ਖਰੀਦ ਜਾਂ ਪਰਾਪਤ ਕਰਨ ਤੱਕ, ਅਤੇ ਸੰਵਿਦਾ ਕਰਨ ਤੱਕ, ਵਿਸਤ੍ਰਿਤ ਹੋਵੇਗੀ।

(੨) ਸੰਘ ਦੇ, ਜਾਂ ਰਾਜ ਦੇ ਪਰਯੋਜਨਾਂ ਲਈ ਪਰਾਪਤ[20] ਕੀਤੀ ਸਭ ਸੰਪੱਤੀ, ਸੰਘ ਵਿੱਚ ਜਾਂ ਅਜਿਹੇ ਕਿਸੇ ਰਾਜ ਵਿੱਚ, ਜਿਹੀ ਕਿ ਸੂਰਤ ਹੋਵੇ, ਨਿਹਿਤ ਹੋਵੇਗੀ।

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੨੯੯-੩੦੦

ਸੰਵਿਦਾਵਾਂ.

੨੯੯. (੧) ਸੰਘ ਦੀ, ਜਾਂ ਰਾਜ ਦੀ ਕਾਰਜਪਾਲਕਾ ਸ਼ਕਤੀ ਦੀ ਵਰਤੋਂ[੧੨] ਵਿੱਚ ਕੀਤੀਆਂ ਸਭ ਸੰਵਿਦਾਵਾਂ, ਰਾਸ਼ਟਰਪਤੀ ਰਾਹੀਂ ਜਾਂ ਉਸ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਰਾਹੀਂ, ਜਿਹੀ ਕਿ ਸੂਰਤ ਹੋਵੇ, ਕੀਤੀਆਂ ਗਈਆਂ ਆਖੀਆਂ ਜਾਣਗੀਆਂ ਅਤੇ ਉਹ ਸਭ ਸੰਵਿਦਾਵਾਂ ਅਤੇ ਸੰਪੱਤੀ ਸਬੰਧੀ ਹੱਥ-ਬਦਲੀ-ਪੱਤਰ, ਜੋ ਉਸ ਸ਼ਕਤੀ ਦੇ ਪਾਲਣ ਵਿੱਚ ਕੀਤੇ ਜਾਣ, ਰਾਸ਼ਟਰਪਤੀ ਜਾਂ ਰਾਜਪਾਲ ਜਾਂ ਰਾਜਪਰਮੁਖ ਵੱਲੋਂ ਉਸ ਰਾਹੀਂ ਨਿਦੇਸ਼ਤ ਜਾਂ ਪ੍ਰਾਧਿਕਿਰਤ ਪੁਰਖਾਂ[੨੧] ਰਾਹੀਂ ਤੇ ਢੰਗ ਅਨੁਸਾਰ ਲਿਖੇ ਜਾਣਗੇ।

(੨) ਨਾ ਤਾਂ ਰਾਸ਼ਟਰਪਤੀ ਤੇ ਨਾ ਕਿਸੇ ਰਾਜ ਦਾ ਰਾਜਪਾਲ ਜਾਂ ਰਾਜਪਰਮੁਖ ਇਸ ਸੰਵਿਧਾਨ ਦੇ ਪਰਯੋਜਨਾਂ ਦੇ ਵਾਸਤੇ, ਜਾਂ ਭਾਰਤ ਸਰਕਾਰ ਦੇ ਬਾਰੇ ਇਸ ਤੋਂ ਪਹਿਲੋਂ ਚਾਲੂ ਹੋਈ ਕਿਸੇ ਅਧਿਨਿਯਮਿਤੀ ਦੇ ਪਰਯੋਜਨਾਂ ਦੇ ਵਾਸਤੇ, ਕੀਤੀ ਗਈ ਜਾਂ ਲਿਖੀ ਗਈ ਕਿਸੇ ਸੰਵਿਦਾ ਜਾਂ ਹੱਥ-ਬਦਲੀ-ਪਤਰ ਦੇ ਬਾਰੇ ਜ਼ਾਤੀ ਤੌਰ ਤੇ ਉਤਰਦਾਈ ਹੋਵੇਗਾ, ਤੇ ਨਾ ਅਜਿਹਾ ਕੋਈ ਪੁਰਖ ਹੀ ਇਸ ਬਾਰੇ ਜ਼ਾਤੀ ਤੌਰ ਤੇ ਉਤਰਦਾਈ ਹੋਵੇਗਾ, ਜਿਸ ਨੇ ਉਨ੍ਹਾਂ ਵਿੱਚੋਂ ਕਿਸੇ ਵੱਲੋਂ ਅਜਿਹੀ ਸੰਵਿਦਾ ਜਾਂ ਹੱਥ-ਬਦਲੀ-ਪੱਤਰ ਕੀਤਾ ਜਾਂ ਲਿਖਿਆ ਹੋਵੇ।

ਦੀਵਾਨੀ ਦਾਵ੍ਹੇ ਤੇ ਕਾਰਵਾਈਆਂ.

੩੦੦. (੧) ਭਾਰਤ ਸੰਘ ਦੇ ਨਾਉਂ ਤੇ ਭਾਰਤ ਸਰਕਾਰ ਦੀਵਾਨੀ ਦਾਵ੍ਹਾ ਕਰ ਸਕੇਗੀ ਜਾਂ ਉਸ ਦੇ ਵਿਰੁਧ ਦੀਵਾਨੀ ਦਾਵ੍ਹਾ ਕੀਤਾ ਜਾ ਸਕੇਗਾ, ਅਤੇ ਕਿਸੇ ਰਾਜ ਦੇ ਨਾਉਂ ਤੇ ਉਸ ਰਾਜ ਦੀ ਸਰਕਾਰ ਦੀਵਾਨੀ ਦਾਵ੍ਹਾ ਕਰ ਸਕੇਗੀ ਅਤੇ ਉਸ ਦੇ ਵਿਰੁੱਧ ਦੀਵਾਨੀ ਦਾਵ੍ਹਾ ਕੀਤਾ ਜਾ ਸਕੇਗਾ, ਅਤੇ ਇਸ ਸੰਵਿਧਾਨ ਵੱਲੋਂ ਦਿੱਤੀਆਂ ਹੋਈਆਂ ਸ਼ਕਤੀਆਂ ਦੇ ਆਧਾਰ ਉੱਤੇ ਸੰਸਦ ਦੇ ਰਾਹੀਂ ਜਾਂ ਅਜਿਹੇ ਰਾਜ ਦੇ ਵਿਧਾਨ-ਮੰਡਲ ਰਾਹੀਂ ਜੋ ਅਧਿਨਿਯਮ ਬਣਾਇਆ ਜਾਵੇ, ਉਸ ਦੇ ਉਪਬੰਧਾਂ ਦੇ

## ਭਾਗ ੧੨—ਵਿੱਤ, ਸੰਪੱਤੀ, ਸੰਵਿਦਾਵਾਂ ਤੇ ਦੀਵਾਨੀ ਵਾਦ

### ਅਨੁ: ੩੦੦

ਅਧੀਨ ਰਹਿੰਦਿਆਂ ਉਹ ਆਪਣੇ ਆਪਣੇ ਕੰਮਾਂ ਦੇ ਬਾਰੇ ਉਸੇ ਤਰ੍ਹਾਂ ਦੀਵਾਨੀ ਦਾਵ੍ਹੇ ਕਰ ਸਕਣਗੇ, ਜਾਂ ਉਨ੍ਹਾਂ ਦੇ ਵਿਰੁੱਧ ਉਸ ਤਰ੍ਹਾਂ ਦੀਵਾਨੀ ਦਾਵ੍ਹੇ ਕੀਤੇ ਜਾ ਸਕਣਗੇ ਜਿਸ ਤਰ੍ਹਾਂ ਭਾਰਤ ਡੁਮੀਨੀਅਨ ਤੇ ਤਤਸਥਾਨੀ ਪ੍ਰਾਂਤ ਜਾਂ ਤਤਸਥਾਨੀ ਦੇਸੀ ਰਾਜ ਦੀਵਾਨੀ ਦਾਵ੍ਹਾ ਕਰ ਸਕਦੇ ਜਾਂ ਉਨ੍ਹਾਂ ਦੇ ਵਿਰੁੱਧ ਦੀਵਾਨੀ ਦਾਵ੍ਹਾ ਕੀਤਾ ਜਾ ਸਕਦਾ ਜੇ ਸੰਵਿਧਾਨ ਨੂੰ ਅਧਿਨਿਯਮ ਦਾ ਰੂਪ ਨਾ ਦਿੱਤਾ ਗਿਆ ਹੁੰਦਾ।

(੨) ਜੇ ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ —

(ੳ) ਕੋਈ ਅਜਿਹੀਆਂ ਕਨੂੰਨੀ ਕਾਰਵਾਈਆਂ ਲੰਬਤ ਹਨ ਜਿਨ੍ਹਾਂ ਵਿੱਚ ਭਾਰਤ ਡੁਮੀਨੀਅਨ ਇਕ ਧਿਰ[੨੨] ਹੈ, ਤਾਂ ਉਨ੍ਹਾਂ ਕਾਰਵਾਈਆਂ ਵਿੱਚ ਉਕਤ ਡੁਮੀਨੀਅਨ ਦੀ ਥਾਵੇਂ ਭਾਰਤ ਸੰਘ ਸਮਝਿਆ ਜਾਵੇਗਾ ;

(ਅ) ਕਈ ਅਜਿਹੀਆਂ ਕਨੂੰਨੀ ਕਾਰਵਾਈਆਂ ਲੰਬਤ ਹਨ ਜਿਨ੍ਹਾਂ ਵਿੱਚ ਕੋਈ ਪ੍ਰਾਂਤ ਜਾਂ ਕੋਈ ਦੇਸੀ ਰਾਜ ਇਕ ਧਿਰ ਹੈ, ਤਾਂ ਉਨ੍ਹਾਂ ਕਾਰਵਾਈਆਂ ਵਿੱਚ ਉਸ ਪ੍ਰਾਂਤ ਜਾਂ ਦੇਸੀ ਰਾਜ ਦੀ ਥਾਵੇਂ ਤਤਸਥਾਨੀ ਰਾਜ ਸਮਝਿਆ ਜਾਵੇਗਾ।

——

| | | | |
|---|---|---|---|
| ੧. ਨਿਰਦੇਸ਼ | ੨. ਵਿਧਿ | ੩. ਯਥਾਸਥਿਤਿ | ੪. ਆਕਸਮਿਕ ਨਿਧਿ |
| ੫. ਵਜਯ | ੬. ਮੁਦ੍ਰਾਂਕ-ਸ਼ੁਲਕ | ੭. ਸ਼ਰੇਸ਼ਠਿ ਚਤਵ੍ਰ | ੮. ਨਿਵ੍ਰਿੱਤ-ਵੇਤਨ |
| ੯ ਸੰਸ਼ੋਧਨ | ੧੦. ਪਰੰਤੁ | ੧੧. ਅਨੁਮੋਦਨ | ੧੨. ਪ੍ਰਯੋਗ |
| ੧੩. ਸਦਸਜੋਂ | ੧੪. ਅਰਤਾਏਂ | ੧੫. ਆਯੋਗ | ੧੬. ਪ੍ਰਤਜਾਭੂਤਿ |
| ੧੭. ਪ੍ਰਤਜਾਭੂਤਿ | ੧੮. ਨਜੰਤ੍ਰਣ | ੧੯. ਬੰਧਕ | ੨੦. ਅਰਜਿਤ |
| ੨੧. ਵ੍ਰਜਕਤ੍ਰਿਯੋਂ | ੨੨. ਪਕਸ਼ | | |

## ਭਾਗ ੧੩

### ਭਾਰਤ ਦੇ ਰਾਜ-ਖੇਤਰ ਅੰਦਰ ਵਪਾਰ, ਵਣਜ ਤੇ ਸਮਾਗਮ

ਵਪਾਰ, ਵਣਜ ਤੇ ਸਮਾਗਮ ਦੀ ਸੁਤੰਤਰਤਾ.

੩੦੧. ਇਸ ਭਾਗ ਦੇ ਹੋਰਨਾਂ ਉਪਬੰਧਾਂ ਦੇ ਅਧੀਨ ਰਹਿੰਦਿਆਂ ਭਾਰਤ ਰਾਜ-ਖੇਤਰ ਭਰ ਵਿੱਚ ਵਪਾਰ, ਵਣਜ ਤੇ ਸਮਾਗਮ ਬਿਨਾਂ ਰੋਕ-ਟੋਕ ਹੋਵੇਗਾ ।

ਵਪਾਰ, ਵਣਜ ਤੇ ਸਮਾਗਮ ਉੱਤੇ ਪਾਬੰਦੀ ਲਾਉਣ ਦੀ ਸੰਸਦ ਦੀ ਸ਼ਕਤੀ.

੩੦੨. ਸੰਸਦ ਕਨੂੰਨ[੧] ਰਾਹੀਂ ਇੱਕ ਰਾਜ ਤੇ ਦੂਜੇ ਰਾਜ ਵਿਚਕਾਰ ਜਾਂ ਭਾਰਤ ਰਾਜ-ਖੇਤਰ ਦੇ ਕਿਸੇ ਭਾਗ ਅੰਦਰ ਵਪਾਰ, ਵਣਜ ਜਾਂ ਸਮਾਗਮ ਦੀ ਸੁਤੰਤਰਤਾ ਉੱਤੇ ਅਜਿਹੀਆਂ ਪਾਬੰਦੀਆਂ[੨] ਲਾ ਸਕੇਗੀ ਜਿਹੀਆਂ ਕਿ ਲੋਕ-ਹਿੱਤ ਵਿੱਚ ਲੋੜੀਂਦੀਆਂ ਹੋਣ ।

ਵਪਾਰ, ਤੇ ਵਣਜ ਦੇ ਬਾਰੇ ਸੰਘ ਤੇ ਰਾਜਾਂ ਦੀਆਂ ਵਿਧਾਨੀ ਸ਼ਕਤੀਆਂ ਉੱਤੇ ਪਾਬੰਦੀਆਂ.

੩੦੩. (੧) ਅਨੁਛੇਦ ੩੦੨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਸਤਵੀਂ ਅਨੁਸੂਚੀ ਦੀਆਂ ਸੂਚੀਆਂ ਵਿੱਚੋਂ ਕਿਸੇ ਵਿੱਚ ਵਪਾਰ ਸਬੰਧੀ ਕਿਸੇ ਦਾਖਲੇ ਦੇ ਆਧਾਰ ਉੱਤੇ ਨਾ ਤਾਂ ਸੰਸਦ ਨੂੰ, ਤੇ ਨਾ ਰਾਜ ਦੇ ਵਿਧਾਨ-ਮੰਡਲ ਨੂੰ, ਕੋਈ ਅਜਿਹਾ ਕਨੂੰਨ ਬਣਾਉਣ ਦੀ ਸ਼ਕਤੀ ਹੋਵੇਗੀ ਜੋ ਇੱਕ ਰਾਜ ਨੂੰ ਦੂਜੇ ਰਾਜ ਨਾਲੋਂ ਅਧਿਮਾਨ ਦਿੰਦਾ ਜਾਂ ਦਿੱਤਾ ਜਾਣਾ ਪ੍ਰਾਧਿਕਿਰਤ ਕਰਦਾ ਹੈ ਜਾਂ ਇੱਕ ਰਾਜ ਤੇ ਦੂਜੇ ਰਾਜ ਦੇ ਵਿਚਕਾਰ ਕੋਈ ਵਿਭੇਦ ਕਰਦਾ ਜਾਂ ਕੀਤਾ ਜਾਣਾ ਪ੍ਰਾਧਿਕਿਰਤ ਕਰਦਾ ਹੈ ।

(੨) ਖੰਡ (੧) ਵਿੱਚ ਦੀ ਕੋਈ ਗੱਲ ਸੰਸਦ ਨੂੰ ਅਜਿਹਾ ਕੋਈ ਕਨੂੰਨ ਬਣਾਉਣ ਤੋਂ ਨਹੀਂ ਰੋਕੇਗੀ ਜੋ ਕੋਈ ਅਜਿਹਾ ਅਧਿਮਾਨ ਦੇਂਦਾ ਜਾਂ ਦਿੱਤਾ ਜਾਣਾ ਪ੍ਰਾਧਿਕਿਰਤ ਕਰਦਾ ਹੈ ਜਾਂ ਕੋਈ ਅਜਿਹਾ ਵਿਭੇਦ ਕਰਦਾ ਜਾਂ ਕੀਤਾ ਜਾਣਾ ਪ੍ਰਾਧਿਕਿਰਤ ਕਰਦਾ ਹੈ, ਜੇ ਅਜਿਹੇ ਕਨੂੰਨ ਰਾਹੀਂ ਇਹ ਐਲਾਨ ਕੀਤਾ ਗਿਆ ਹੋਵੇ ਕਿ ਭਾਰਤ ਰਾਜ-ਖੇਤਰ ਦੇ ਕਿਸੇ ਭਾਗ ਵਿੱਚ ਵਸਤਾਂ ਦੀ ਦੁਰਲਭਤਾ ਤੋਂ ਉਤਪੰਨ ਕਿਸੇ

## ਭਾਗ ੧੩—ਭਾਰਤ ਤੇ ਰਾਜ-ਖੇਤਰ ਅੰਦਰ ਵਪਾਰ, ਵਣਜ ਤੇ ਸਮਾਗਮ—ਅਨੁ: ੩੦੩-੩੦੫

ਹਾਲਤ ਨਾਲ ਨਿਪਟਾਣ ਦੇ ਪਰਯੋਜਨ ਲਈ ਅਜਿਹਾ ਕਰਨਾ ਜ਼ਰੂਰੀ ਹੈ।

ਰਾਜਾਂ ਦੇ ਪਰਸਪਰ ਵਪਾਰ, ਵਣਜ ਤੇ ਸਮਾਗਮ ਉੱਤੇ ਪਾਬੰਦੀਆਂ.

੩੦੪. ਅਨੁਛੇਦ ੩੦੧ ਜਾਂ ਅਨੁਛੇਦ ੩੦੩ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਰਾਜ ਦਾ ਵਿਧਾਨ-ਮੰਡਲ ਕਨੂੰਨ[1] ਰਾਹੀਂ—

(ੳ) ਹੋਰਨਾਂ ਰਾਜਾਂ ਤੋਂ ਆਯਾਤ ਕੀਤੀਆਂ ਗਈਆਂ ਵਸਤਾਂ ਉੱਤੇ ਕੋਈ ਅਜਿਹਾ ਕਰ ਲਾ ਸਕੇਗਾ ਜੋ ਕਿ ਉਸ ਰਾਜ ਵਿੱਚ ਤਿਆਰ ਕੀਤੀਆਂ ਜਾਂ ਉਪਜਾਈਆਂ ਉਹੋ ਜਿਹੀਆਂ ਹੀ ਵਸਤਾਂ ਉੱਤੇ ਲਗਦਾ ਹੋਵੇ ਪਰ ਇਸ ਤਰ੍ਹਾਂ ਕਿ ਉਸ ਤੋਂ ਇਸ ਤਰ੍ਹਾਂ ਆਯਾਤ ਕੀਤੀਆਂ ਗਈਆਂ ਵਸਤਾਂ ਅਤੇ ਅਜਿਹੀਆਂ ਤਿਆਰ ਕੀਤੀਆਂ ਜਾਂ ਉਪਜਾਈਆਂ ਵਸਤਾਂ ਦੇ ਵਿਚਕਾਰ ਕੋਈ ਵਿਭੇਦ ਨਾ ਹੋਵੇ; ਅਤੇ

(ਅ) ਉਸ ਰਾਜ ਦੇ ਨਾਲ ਜਾਂ ਅੰਦਰ ਵਪਾਰ, ਵਣਜ ਤੇ ਸਮਾਗਮ ਦੀ ਸੁਤੰਤਰਤਾ ਉੱਤੇ ਅਜਿਹੀਆਂ ਵਾਜਬੀ ਪਾਬੰਦੀਆਂ ਲਾ ਸਕੇਗਾ ਜਿਹੀਆਂ ਕਿ ਲੋਕ-ਹਿਤ ਵਿੱਚ ਲੋੜੀਂਦੀਆਂ ਹੋਣ :

ਐਪਰ[3] ਖੰਡ (ਅ) ਦੇ ਪਰਯੋਜਨਾਂ ਲਈ ਕੋਈ ਬਿਲ ਜਾਂ ਸੋਧ[4] ਰਾਸ਼ਟਰਪਤੀ ਦੀ ਪਹਿਲੋਂ ਮਨਜ਼ੂਰੀ ਤੋਂ ਬਿਨਾਂ ਰਾਜ ਦੇ ਵਿਧਾਨ-ਮੰਡਲ ਵਿੱਚ ਪੁਰਸਥਾਪਤ ਜਾਂ ਪ੍ਰਸਤਾਵਤ ਨਹੀਂ ਕੀਤੀ ਜਾਵੇਗੀ।

ਵਰਤਮਾਨ ਕਨੂੰਨਾਂ ਉੱਤੇ ਅਨੁਛੇਦ ੩੦੧

੩੦੫. ਅਨੁਛੇਦ ੩੦੧ ਤੇ ੩੦੩ ਦੀ ਕੋਈ ਗੱਲ ਕਿਸੇ ਵਰਤਮਾਨ ਕਨੂੰਨ ਦੇ ਉਪਬੰਧਾਂ ਉੱਤੇ, ਜਿਥੋਂ ਤੋੜੀਂ ਰਾਸ਼ਟਰਪਤੀ

## ਭਾਗ ੧੩—ਭਾਰਤ ਦੇ ਰਾਜ-ਖੇਤਰ ਅੰਦਰ ਵਪਾਰ, ਵਣਜ ਤੇ ਸਮਾਗਮ—ਅਨੁ: ੩੦੫-੩੦੬

ਆਦੇਸ਼ ਰਾਹੀਂ ਹੋਰਵੇਂ ਉਪਬੰਧਤ ਕਰੇ, ਉਸ ਤੋਂ ਛੁੱਟ, ਕੋਈ ਪਰਭਾਵ ਨਹੀਂ ਪਾਵੇਗੀ । ...ਤੇ ੩੦੩ ਦਾ ਪਰਭਾਵ.

ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕੁਝਕੁ ਰਾਜਾਂ ਦੇ ਵਪਾਰ ਤੇ ਵਣਜਾਂ ਉੱਤੇ ਪਾਬੰਦੀਆਂ ਲਾਉਣ ਦੀ ਸ਼ਕਤੀ.

੩੦੬. ਇਸ ਭਾਗ ਦੇ ਪੂਰਬਗਾਮੀ ਉਪਬੰਧਾਂ ਵਿੱਚ, ਜਾਂ ਇਸ ਸੰਵਿਧਾਨ ਦੇ ਹੋਰਨਾਂ ਉਪਬੰਧਾਂ ਵਿੱਚ, ਕਿਸੇ ਗੱਲ ਦੇ ਹੁੰਦਿਆਂ ਵੀ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕੋਈ ਰਾਜ, ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਦੂਜੇ ਰਾਜਾਂ ਤੋਂ ਉਸ ਰਾਜ ਵਿੱਚ ਵਸਤਾਂ ਦੀ ਆਯਾਤ ਉੱਤੇ ਜਾਂ ਉਸ ਰਾਜ ਦੇ ਦੂਜੇ ਰਾਜਾਂ ਦੀ ਨਿਰਯਾਤ ਉੱਤੇ ਕੋਈ ਕਰ ਜਾਂ ਮਸੂਲ ਉਗਰਾਹੁੰਦਾ ਸੀ, ਅਜਿਹੇ ਕਰ ਜਾਂ ਮਸੂਲ ਨੂੰ, ਜੋ ਭਾਰਤ ਸਰਕਾਰ ਤੇ ਉਸ ਰਾਜ ਦੀ ਸਰਕਾਰ ਵਿੱਚ ਉਸ ਲਈ ਕਰਾਰ ਹੋ ਜਾਵੇ, ਤਾਂ ਅਜਿਹੇ ਕਰਾਰ ਦੀਆਂ ਪਾਬੰਦੀਆਂ ਦੇ ਅਧੀਨ ਰਹਿੰਦਿਆਂ ਅਤੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਉਸ ਅਰਸੇ ਲਈ ਜੋ ਦਸ ਵਰ੍ਹੇ ਤੋਂ ਵੱਧ ਨਾ ਹੋਵੇ, ਜਿਹਾ ਕਿ ਕਰਾਰ ਵਿੱਚ ਦਰਜ ਹੋਵੇ, ਉਗਰਾਹੁੰਦਾ ਤੇ ਸੰਗ੍ਰਹ ਕਰਦਾ ਰਹੇਗਾ :

ਐਪਰ[3] ਅਜਿਹੇ ਪ੍ਰਾਰੰਭ ਤੋਂ ਪੰਜ ਸਾਲ ਦੀ ਸਮਾਪਤੀ ਦੇ ਪਿੱਛੋਂ ਕਿਸੇ ਸਮੇਂ ਵੀ ਜੇ ਰਾਸ਼ਟਰਪਤੀ ਅਨੁਛੇਦ ੨੮੦ ਦੇ ਅਧੀਨ ਗਠਤ ਵਿੱਤ-ਕਮਿਸ਼ਨ ਦੀ ਰਪੋਟ ਉੱਤੇ ਵਿਚਾਰ ਕਰਨ ਦੇ ਪਿੱਛੋਂ ਅਜਿਹੇ ਕਿਸੇ ਕਰਾਰ ਦਾ ਅੰਤ ਜਾਂ ਰੁਪਭੇਦ ਕਰਨਾ ਜ਼ਰੂਰੀ ਸਮਝੇ ਤਾਂ ਉਹ ਅਜਿਹਾ ਕਰ ਸਕਗਾ ।

ਅਨੁਛੇਦ ੩੦੧ ਤੋਂ ੩੦੪ ਤੱਕ ਦੇ ਪਰਯੋਜਨਾਂ ਦੀ ਪਾਲਣਾ

੩੦੭. ਸੰਸਦ ਕਨੂੰਨ[1] ਰਾਹੀਂ ਅਜਿਹੇ ਪ੍ਰਾਧਿਕਾਰੀ ਦੀ ਨਿਯੁਕਤੀ ਕਰ ਸਕੇਗੀ, ਜਿਹਾ ਕਿ ਅਨੁਛੇਦ ੩੦੧, ੩੦੨, ੩੦੩ ਤੇ ੩੦੪ ਦੇ ਪਰਯੋਜਨਾਂ ਦੀ ਪਾਲਣਾ ਕਰਨ ਲਈ ਉਚਿਤ ਸਮਝੇ ਅਤੇ ਇਸ

## ਭਾਗ ੧੩—ਭਾਰਤ ਦੇ ਰਾਜ-ਖੇਤਰ ਅੰਦਰ ਵਪਾਰ, ਵਣਜ ਤੇ ਸਮਾਗਮ—ਅਨੁ: ੩੦੭

ਕਰਨ ਲਈ ਪ੍ਰਾਧਿਕਾਰੀ ਦੀ ਨਿਯੁਕਤੀ

ਤਰ੍ਹਾਂ ਨਿਯੁਕਤ ਪ੍ਰਾਧਿਕਾਰੀ ਨੂੰ ਅਜਿਹੀਆਂ ਸ਼ਕਤੀਆਂ ਤੇ ਅਜਿਹੇ ਕਰਤੱਵ ਸੌਂਪ ਸਕੇਗੀ, ਜਿਹੇ ਕਿ ਉਹ ਜ਼ਰੂਰੀ ਸਮਝੇ।

———

੧. ਵਿਧਿ ੨. ਨਿਰਬੰਧਨਾਂ ੨. ਪਰੰਤ ੪. ਸੰਸ਼ੋਧਨ

# ਭਾਗ ੧੪

## ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

### ਅਧਿਆਇ ੧.— ਸੇਵਾਵਾਂ

ਨਿਰਵਚਨ.

੩੦੮. ਇਸ ਭਾਗ ਵਿੱਚ ਜਦ ਤੱਕ ਪਰਸੰਗ ਤੋਂ ਹੋਰਵੇਂ ਲੋੜੀਂਦਾ ਨਾ ਹੋਵੇ, 'ਰਾਜ' ਸ਼ਬਦ ਦਾ ਮਤਲਬ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਰਾਜ ਤੋਂ ਹੈ।

ਸੰਘ ਜਾਂ ਰਾਜ ਦੀ ਸੇਵਾ ਕਰਨ ਵਾਲੇ ਪੁਰਖਾਂ ਦੀ ਭਰਤੀ ਅਤੇ ਸੇਵਾ ਦੀਆਂ ਸ਼ਰਤਾਂ.

੩੦੯. ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਉਚਿਤ ਵਿਧਾਨ-ਮੰਡਲ ਦੇ ਅਧਿਨਿਯਮ ਸੰਘ ਜਾਂ ਕਿਸੇ ਰਾਜ ਦੇ ਕਾਰਜਾਂ ਨਾਲ ਸਬੰਧਤ ਲਕ-ਸੇਵਾਵਾਂ ਤੇ ਅਹੁਦਿਆਂ ਲਈ ਭਰਤੀ ਦੀਆਂ ਅਤੇ ਨਿਯੁਕਤ ਪੁਰਖਾਂ[1] ਦੀ ਸੇਵਾ ਦੀਆਂ ਸ਼ਰਤਾਂ ਦਾ ਵਿਨਿਯਮਨ ਕਰ ਸਕਣਗੇ :

ਐਪਰ[2] ਜਦ ਤੱਕ ਇਸ ਅਨੁਛੇਦ ਦੇ ਅਧੀਨ ਉਚਿਤ ਵਿਧਾਨ-ਮੰਡਲ ਦੇ ਅਧਿਨਿਯਮ ਰਾਹੀਂ ਜਾਂ ਅਧੀਨ ਉਸ ਲਈ ਉਪਬੰਧ ਨਹੀਂ ਬਣਾਏ ਜਾਂਦੇ ਤਦ ਤੱਕ ਸੰਘ ਦੇ ਕਾਰਜਾਂ ਨਾਲ ਸਬੰਧਤ ਸੇਵਾਵਾਂ ਤੇ ਅਹੁਦਿਆਂ ਦੇ ਬਾਰੇ ਰਾਸ਼ਟਰਪਤੀ ਨੂੰ, ਜਾਂ ਅਜਿਹੇ ਪੁਰਖ ਨੂੰ ਜਿਸ ਨੂੰ ਉਹ ਨਿਦੇਸ਼ਤ ਕਰੇ, ਅਤੇ ਰਾਜ ਦੇ ਕੰਮਾਂ ਨਾਲ ਸਬੰਧਤ ਸੇਵਾਵਾਂ ਤੇ ਅਹੁਦਿਆਂ ਦੇ ਬਾਰੇ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਨੂੰ, ਜਾਂ ਅਜਿਹੇ ਪੁਰਖ ਨੂੰ, ਜਿਸ ਨੂੰ ਉਹ ਨਿਦੇਸ਼ਤ ਕਰੇ, ਅਜਿਹੀਆਂ ਸੇਵਾਵਾਂ ਤੇ ਅਹੁਦਿਆਂ ਲਈ ਭਰਤੀ ਅਤੇ ਨਿਯੁਕਤ ਪੁਰਖਾਂ ਦੀ ਸੇਵਾ ਦੀਆਂ ਸ਼ਰਤਾਂ ਦਾ ਵਿਨਿਯਮਨ ਕਰਨ ਵਾਲੇ ਨਿਯਮਾਂ ਦੇ ਬਣਾਉਣ ਦੀ ਸ਼ਕਤੀ ਹੋਵੇਗੀ ਅਤੇ ਕਿਸੇ ਅਜਿਹੇ ਅਧਿਨਿਯਮ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਉਸ ਤਰ੍ਹਾਂ ਬਣੇ ਕੋਈ ਨਿਯਮ ਪਰਭਾਵੀ ਹੋਣਗੇ।

ਸੰਘ ਜਾਂ ਰਾਜਾਂ ਦੀ ਸੇਵਾ ਕਰਨ

੩੧੦. (੧) ਇਸ ਸੰਵਿਧਾਨ ਦੇ ਰਾਹੀਂ ਸਪਸ਼ਟਤਾ ਪੂਰਬਕ ਉਪਬੰਧਤ ਹਾਲਤ ਨੂੰ ਛੱਡ ਕੇ ਹਰੇਕ ਪੁਰਖ, ਜੋ ਸੰਘ ਦੀ ਪ੍ਰਤਿਰੱਖਿਆ-

## ਭਾਗ ੧੪—ਸੰਘ ਤੇ ਰਾਜਾਂ ਦੇਅਧੀਨ ਸੇਵਾਵਾਂ

### ਅਨੁ: ੩੧੦

ਵਾਲੇ ਪੁਰਖਾਂ ਦੇ ਅਹੁਦੇ ਦੀ ਮਿਆਦ.

ਸੇਵਾ ਜਾਂ ਅਸੈਨਕ ਸੇਵਾ ਦਾ ਜਾਂ ਸਰਬ ਭਾਰਤੀ ਸੇਵਾ ਦਾ ਮੈਂਬਰ[3] ਹੈ, ਜਾਂ ਸੰਘ ਦੇ ਅਧੀਨ ਪ੍ਰਤਿਰਖਿਆ ਨਾਲ ਸਬੰਧਤ ਕਿਸੇ ਅਹੁਦੇ[4] ਨੂੰ ਜਾਂ ਕਿਸੇ ਅਸੈਨਕ ਅਹੁਦੇ ਨੂੰ ਧਾਰਣ ਕਰਦਾ ਹੈ, ਰਾਸ਼ਟਰਪਤੀ ਦੀ ਪਰਸੰਨਤਾ ਪਰਯੰਤ ਅਹੁਦਾ ਧਾਰਣ ਕਰਦਾ ਹੈ ਅਤੇ ਹਰੇਕ ਪੁਰਖ ਜੋ ਰਾਜ ਦੀ ਅਸੈਨਕ ਸੇਵਾ ਦਾ ਮੈਂਬਰ ਹੈ ਜਾਂ ਰਾਜ ਦੇ ਅਧੀਨ ਕਿਸੇ ਅਸੈਨਕ ਅਹੁਦੇ ਨੂੰ ਧਾਰਣ ਕਰਦਾ ਹੈ, ਰਾਜ ਦੇ ਰਾਜਪਾਲ ਜਾਂ ਰਾਜਪਰਮੁਖ, ਜਿਹੀ ਕਿ ਸੂਰਤ ਹੋਵੇ[5], ਦੀ ਪਰਸੰਨਤਾ ਪਰਯੰਤ ਅਹੁਦਾ ਧਾਰਣ ਕਰਦਾ ਹੈ।

(੨) ਇਸ ਗੱਲ ਦੇ ਹੁੰਦਿਆਂ ਵੀ ਕਿ ਸੰਘ ਜਾਂ ਰਾਜ ਦੇ ਅਧੀਨ ਅਸੈਨਕ ਅਹੁਦੇ ਨੂੰ ਧਾਰਣ ਕਰਨ ਵਾਲਾ ਕੋਈ ਪੁਰਖ[1], ਰਾਸ਼ਟਰਪਤੀ ਜਾਂ ਰਾਜ ਦੇ ਰਾਜਪਾਲ ਜਾਂ ਰਾਜਪਰਮੁੱਖ, ਜਿਹੀ ਕਿ ਸੂਰਤ ਹੋਵੇ, ਦੀ ਪਰਸੰਨਤਾ ਪਰਯੰਤ ਅਹੁਦਾ ਧਾਰਣ ਕਰਦਾ ਹੈ ਕੋਈ ਸੰਵਿਦਾ, ਜਿਸ ਦੇ ਅਧੀਨ ਕੋਈ ਪੁਰਖ, ਜੋ ਪ੍ਰਤਿਰੱਖਿਆ-ਸੇਵਾ ਜਾਂ ਸਰਬ ਭਾਰਤੀ ਸੇਵਾ ਜਾਂ ਸੰਘ ਜਾਂ ਰਾਜ ਦੀ ਅਸੈਨਕ ਸੇਵਾ ਦਾ ਮੈਂਬਰ[3] ਨਹੀਂ ਹੈ, ਅਜਿਹੇ ਕਿਸੇ ਅਹੁਦੇ ਨੂੰ ਧਾਰਣ ਕਰਨ ਲਈ ਇਸ ਸੰਵਿਧਾਨ ਦੇ ਅਧੀਨ ਨਿਯੁਕਤ ਹੁੰਦਾ ਹੈ, ਇਹ ਉਪਬੰਧ ਕਰ ਸਕੇਗੀ ਕਿ ਜੇ ਰਾਸ਼ਟਰਪਤੀ ਜਾਂ ਰਾਜਪਾਲ ਜਾਂ ਰਾਜਪਰਮੁਖ, ਜਿਹੀ ਕਿ ਸੂਰਤ ਹੋਵੇ, ਉਚੇਚ ਗੁਣਾਂ[6] ਵਾਲੇ ਕਿਸੇ ਪੁਰਖ ਦੀ ਸੇਵਾ ਨੂੰ ਪਰਾਪਤ ਕਰਨ ਲਈ ਇਹ ਜ਼ਰੂਰੀ ਸਮਝਦਾ ਹੈ, ਤਾਂ ਜੇ ਕਰਾਰ ਕੀਤੀ ਹੋਈ ਮਿਆਦ ਦੀ ਸਮਾਪਤੀ ਤੋਂ ਪਹਿਲਾਂ ਉਸ ਅਹੁਦੇ ਦਾ ਅੰਤ ਕਰ ਦਿੱਤਾ ਜਾਂਦਾ ਹੈ ਜਾਂ ਉਸ ਰਾਹੀਂ ਕੀਤੇ ਗਏ ਕਿਸੇ ਅਵਚਾਰ ਨਾਲ ਅਸਬੰਧਤ ਕਾਰਣਾਂ ਲਈ ਉਸ ਤੋਂ ਅਹੁਦਾ ਖ਼ਾਲੀ ਕਰਨ ਦੀ ਲੋੜ ਕੀਤੀ ਜਾਂਦੀ ਹੈ, ਤਾਂ ਉਸ ਨੂੰ ਪ੍ਰਤਿਕਰ ਦਿੱਤਾ ਜਾਵੇਗਾ।

# ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

## ਅਨੁ: ੩੧੧

ਸੰਘ ਜਾਂ ਰਾਜ ਦੇ ਅਧੀਨ ਅਸੈਨਕ ਹੈਸੀਅਤ ਨਾਲ ਨੌਕਰੀ ਵਿਚ ਲਗੇ ਪੁਰਖਾਂ ਦੀ ਮੌਕੂਫ਼ੀ, ਅਹੁਦੇ ਤੋਂ ਹਟਾਇਆ ਜਾਣਾ ਜਾਂ ਦਰਜਾ ਘਟਾਇਆ ਜਾਣਾ.

੩੧੧. (੧) ਜੋ ਪੁਰਖ[੧] ਸੰਘ ਦੀ ਅਸੈਨਕ ਨੌਕਰੀ ਦਾ ਜਾਂ ਸਰਬ ਭਾਰਤੀ ਨੌਕਰੀ ਦਾ ਜਾਂ ਰਾਜ ਦੀ ਅਸੈਨਕ ਨੌਕਰੀ ਦਾ ਮੈਂਬਰ[੩] ਹੈ, ਜਾਂ ਸੰਘ ਦੇ ਜਾਂ ਰਾਜ ਦੇ ਅਧੀਨ ਅਸੈਨਕ ਅਹੁਦੇ[੪] ਨੂੰ ਧਾਰਣ ਕਰਦਾ ਹੈ, ਉਹ ਆਪਣੀ ਨਿਯੁਕਤੀ ਕਰਨ ਵਾਲੇ ਪ੍ਰਾਧਿਕਾਰੀ ਤੋਂ ਹੇਠਲੇ ਕਿਸੇ ਪ੍ਰਾਧਿਕਾਰੀ ਰਾਹੀਂ ਮੌਕੂਫ਼ ਨਹੀਂ ਕੀਤਾ ਜਾਵੇਗਾ ਜਾਂ ਅਹੁਦੇ ਤੋਂ ਹਟਾਇਆ ਨਹੀਂ ਜਾਵੇਗਾ।

(੨) ਉਪਰੋਕਤ ਤਰ੍ਹਾਂ ਦਾ ਕੋਈ ਪੁਰਖ ਤਦ ਤੱਕ ਮੌਕੂਫ਼ ਨਹੀਂ ਕੀਤਾ ਜਾਵੇਗਾ, ਜਾਂ ਅਹੁਦੇ ਤੋਂ ਨਹੀਂ ਹਟਾਇਆ ਜਾਵੇਗਾ, ਜਾਂ ਉਸ ਦਾ ਦਰਜਾ ਨਹੀਂ ਘਟਾਇਆ ਜਾਵੇਗਾ, ਜਦ ਤੱਕ ਕਿ ਉਸ ਦੇ ਬਾਰੇ ਪ੍ਰਸਥਾਪਨ ਕੀਤੇ ਜਾਣ ਵਾਲੀ ਕਾਰਵਾਈ ਦੇ ਖ਼ਿਲਾਫ਼ ਕਾਰਣ ਦਿਖਾਉਣ ਦਾ ਵਾਜਬੀ ਅਵਸਰ ਉਸ ਨੂੰ ਨਾ ਦਿੱਤਾ ਗਿਆ ਹੋਵੇ :

ਐਪਰ[੨] ਇਹ ਖੰਡ ਉਥੇ ਲਾਗੂ ਨਹੀਂ ਹੋਵੇਗਾ —

(ੳ) ਜਿਥੇ ਕੋਈ ਪੁਰਖ ਅਜਿਹੇ ਆਚਾਰ ਦੇ ਆਧਾਰ ਉੱਤੇ ਮੌਕੂਫ਼ ਕੀਤਾ ਗਿਆ ਜਾਂ ਹਟਾਇਆ ਗਿਆ ਜਾਂ ਉਸ ਦਾ ਦਰਜਾ ਘਟਾਇਆ ਗਿਆ ਹੈ ਜਿਸ ਲਈ ਡੰਨ-ਦੋਸ਼ ਲਾਉਣ ਉੱਤੇ ਉਹ ਸਿੱਧ-ਦੋਸ਼ ਹੋਇਆ ਹੈ ;

(ਅ) ਜਿਥੇ ਕਿਸੇ ਪੁਰਖ ਨੂੰ ਮੌਕੂਫ਼ ਕਰਨ ਜਾਂ ਅਹੁਦੇ ਤੋਂ ਹਟਾਉਣ ਜਾਂ ਅਹੁਦੇ ਦਾ ਦਰਜਾ ਘਟਾਉਣ ਦੀ ਸ਼ਕਤੀ ਰੱਖਣ ਵਾਲੇ ਕਿਸੇ ਪ੍ਰਾਧਿਕਾਰੀ ਦੀ ਤਸੱਲੀ ਹੋ ਜਾਂਦੀ ਹੈ ਕਿ ਕਿਸੇ ਕਾਰਣ ਤੋਂ ਜੋ ਉਸ ਪ੍ਰਾਧਿਕਾਰੀ ਰਾਹੀਂ ਲਿਖਤ-ਰੂਪ ਕੀਤਾ ਜਾਵੇਗਾ, ਇਹ ਵਾਜਬੀ ਰੂਪ ਵਿੱਚ ਅਮਲ ਯੋਗ ਨਹੀਂ ਹੈ ਕਿ ਉਸ ਪੁਰਖ ਨੂੰ ਕਾਰਣ ਦਿਖਾਉਣ ਦਾ ਅਵਸਰ ਦਿੱਤਾ ਜਾਵੇ ; ਜਾਂ

## ਭਾਗ ੧੪—ਸੰਘ ਤੇ ਰਾਜਾਂ ਤੇ ਅਧੀਨ ਸੇਵਾਵਾਂ

## ਅਨੁ: ੩੧੧-੩੧੨

(ੲ) ਜਿਥੇ ਰਾਸ਼ਟਰਪਤੀ ਜਾਂ ਰਾਜਪਾਲ ਜਾਂ ਰਾਜਪਰਮੁਖ, ਜਿਹੀ ਕਿ ਸੂਰਤ ਹੋਵੇ[੫], ਦੀ ਤਸੱਲੀ ਹੋ ਜਾਂਦੀ ਹੈ ਕਿ ਰਾਜ ਦੀ ਸੁਰੱਖਿਆ ਦੇ ਹਿੱਤ ਵਿੱਚ ਇਹ ਇਸ਼ਟਕਰ ਨਹੀਂ ਹੈ ਕਿ ਉਸ ਪੁਰਖ ਨੂੰ ਅਜਿਹਾ ਅਵਸਰ ਦਿੱਤਾ ਜਾਵੇ।

(੩) ਜੇ ਕੋਈ ਸਵਾਲ ਪੈਦਾ ਹੁੰਦਾ ਹੈ ਕਿ ਕੀ ਖੰਡ (੨) ਦੇ ਅਧੀਨ ਕਿਸੇ ਪੁਰਖ ਨੂੰ ਕਾਰਣ ਦਿਖਾਉਣ ਦਾ ਅਵਸਰ ਦੇਣਾ ਵਾਜਬੀ ਰੂਪ ਵਿੱਚ ਅਮਲ ਯੋਗ ਹੈ ਜਾਂ ਨਹੀਂ ਤਾਂ ਅਜਿਹੇ ਪੁਰਖ ਨੂੰ ਮੌਕੂਫ਼ ਕਰਨ ਜਾਂ ਅਹੁਦੇ[੪] ਤੋਂ ਹਟਾਉਣ ਜਾਂ ਉਸ ਦਾ ਦਰਜਾ ਘਟਾਉਣ, ਜਿਹੀ ਕਿ ਸੂਰਤ ਹੋਵੇ, ਦੀ ਸ਼ਕਤੀ ਵਾਲੇ ਪ੍ਰਾਧਿਕਾਰੀ ਦਾ ਉਸ ਉੱਤੇ ਫ਼ੈਸਲਾ[੭] ਅੰਤਮ ਹੋਵੇਗਾ।

ਸਰਬ ਭਾਰਤੀ ਸੇਵਾਵਾਂ.

੩੧੨. (੧) ਭਾਗ ੧੧ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਜੇ ਰਾਜ-ਪਰਿਸ਼ਦ ਨੇ ਹਾਜ਼ਰ, ਤੇ ਵੋਟ ਦੇਣ ਵਾਲੇ ਮੈਂਬਰਾਂ[੮] ਦੀ ਉਸ ਗਿਣਤੀ ਰਾਹੀਂ ਜੋ ਦੋ ਤਿਹਾਈ ਤੋਂ ਘੱਟ ਨਾ ਹੋਵੇ ਸਮਰਥਤ ਮਤੇ[੯] ਰਾਹੀਂ ਐਲਾਨ ਕਰ ਦਿੱਤਾ ਹੈ ਕਿ ਰਾਸ਼ਟਰੀ ਹਿੱਤ ਵਿੱਚ ਅਜਿਹਾ ਕਰਨਾ ਜ਼ਰੂਰੀ ਜਾਂ ਇਸ਼ਟਕਰ ਹੈ ਤਾਂ ਸੰਸਦ ਕਨੂੰਨ[੯] ਰਾਹੀਂ ਸੰਘ ਤੇ ਰਾਜਾਂ ਲਈ ਸੰਮਿਲਤ ਇਕ ਜਾਂ ਵੱਧ ਸਰਬ ਭਾਰਤੀਸੇਵਾਵਾਂ ਦੇ ਸਿਰਜਣ ਲਈ ਉਪਬੰਧ ਕਰ ਸਕੇਗੀ ਅਤੇ ਇਸ ਅਧਿਆਏ ਦੇ ਹੋਰਨਾਂ ਉਪਬੰਧਾਂ ਦੇ ਅਧੀਨ ਰਹਿੰਦਿਆਂ ਕਿਸੇ ਅਜਿਹੀ ਸੇਵਾ ਲਈ ਭਰਤੀ ਦਾ, ਅਤੇ ਨਿਯੁਕਤ ਪੁਰਖਾਂ ਦੀ ਸੇਵਾ ਦੀਆਂ ਸ਼ਰਤਾਂ ਦਾ ਵਿਨਿਯਮਨ ਕਰ ਸਕੇਗੀ।

(੨) ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਭਾਰਤ-ਪ੍ਰਸ਼ਾਸ਼ਨ-ਸੇਵਾ ਤੇ ਭਾਰਤ-ਪੁਲਿਸ-ਸੇਵਾ ਨਾਉਂ ਨਾਲ ਜਾਣੀਂਦੀਆਂ ਸੇਵਾਵਾਂ ਇਸ

# ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

## ਅਨੁ: ੩੧੨-੩੧੪

ਅਨੁਛੇਦ ਦੇ ਅਧੀਨ ਸੰਸਦ ਰਾਹੀਂ ਸਿਰਜੀਆਂ ਸੇਵਾਵਾਂ ਸਮਝੀਆਂ ਜਾਣਗੀਆਂ।

ਅੰਤਰਵਰਤੀ ਉਪਬੰਧ.

੩੧੩. ਜਦ ਤੱਕ ਇਸ ਸੰਵਿਧਾਨ ਦੇ ਅਧੀਨ ਇਸ ਲਈ ਹੋਰ ਉਪਬੰਧ ਨਹੀਂ ਕੀਤਾ ਜਾਂਦਾ ਜਦ ਤੱਕ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਸਭ ਚਾਲੂ ਕਨੂੰਨ[੯], ਜੋ ਕਿਸੇ ਅਜਿਹੀ ਲੋਕ-ਸੇਵਾ ਜਾਂ ਕਿਸੇ ਅਜਿਹੇ ਅਹੁਦੇ ਨੂੰ ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਿੱਛੋਂ ਸਰਬ ਭਾਰਤੀ ਸੇਵਾ ਦੇ ਜਾਂ ਸੰਘ ਜਾਂ ਰਾਜ ਦੇ ਅਧੀਨ ਸੇਵਾ ਜਾਂ ਅਹੁਦੇ ਦੇ ਰੂਪ ਵਿੱਚ ਬਣੇ ਰਹਿੰਦੇ ਹਨ, ਲਾਗੂ ਹੋਣ, ਉਥੋਂ ਤੱਕ ਚਾਲੂ ਰਹਿਣਗੇ ਜਿਥੋਂ ਤੱਕ ਕਿ ਉਹ ਇਸ ਸੰਵਿਧਾਨ ਦੇ ਉਪਬੰਧਾਂ ਨਾਲ ਸੰਗਤ ਹੋਣ।

ਕੁਝਕੁ ਸੇਵਾਵਾਂ ਦੇ ਵਰਤਮਾਨ ਅਫ਼ਸਰਾਂ ਦੀ ਸੰਰੱਖਿਆ ਲਈ ਉਪਬੰਧ.

੩੧੪. ਇਸ ਸੰਵਿਧਾਨ ਰਾਹੀਂ ਸਪਸ਼ਟਤਾ ਪੂਰਬਕ ਉਪਬੰਧਤ ਅਵਸਥਾ ਨੂੰ ਛੱਡ ਕੇ ਹਰੇਕ ਪੁਰਖ[੧] ਨੂੰ, ਜ ਸੈਕ੍ਰੇਟਰੀ ਆਫ਼ ਸਟੇਟ ਜਾਂ ਸੈਕ੍ਰੇਟਰੀ ਆਫ਼ ਸਟੇਟ ਇਨ ਕੌਂਸਲ ਰਾਹੀਂ ਭਾਰਤ ਵਿੱਚ ਸਮਰਾਟ ਦੀ ਕਿਸੇ ਅਸੈਨਕ ਸੇਵਾ ਵਿੱਚ ਨਿਯੁਕਤ ਹੋਣ ਦੇ ਪਿੱਛੋਂ ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਅਤੇ ਪਿੱਛੋਂ ਭਾਰਤ ਦੀ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਸੇਵਾ ਵਿੱਚ ਲੱਗਾ ਰਹਿੰਦਾ ਹੈ, ਭਾਰਤ ਸਰਕਾਰ ਜਾਂ ਰਾਜ ਦੀ ਸਰਕਾਰ ਤੋਂ, ਜਿਸ ਦੀ ਸੇਵਾ ਉਹ ਸਮੇਂ ਸਮੇਂ ਸਿਰ ਕਰਦਾ ਰਹਿੰਦਾ ਹੈ ਮਿਹਨਤਾਨਾ[੧੦], ਛੁੱਟੀ ਤੇ ਪਿਨਸ਼ਨ[੧੧] ਦੇ ਬਾਰੇ ਸੇਵਾ-ਸ਼ਰਤਾਂ ਦਾ, ਅਤੇ ਅਨੁਸ਼ਾਸਨੀ ਵਿਸ਼ਿਆਂ ਦੇ ਬਾਰੇ ਉਨ੍ਹਾਂ ਦੇ ਅਧਿਕਾਰਾਂ ਦਾ ਜਾਂ ਉਨ੍ਹਾਂ ਦੇ ਤੁੱਲ ਅਜਿਹੇ ਅਧਿਕਾਰਾਂ ਦਾ, ਜਿਹੇ ਕਿ ਬਦਲੇ ਹਾਲਾਤ ਵਿੱਚ ਸੰਭਵ ਹੋਣ, ਹੱਕ ਹੋਵੇਗਾ ਜਿਨ੍ਹਾਂ ਦਾ ਕਿ ਉਸ ਪੁਰਖ ਨੂੰ ਅਜਿਹੇ ਪ੍ਰਾਰੰਭ ਤੋਂ ਪਹਿਲਾਂ ਹੱਕ ਸੀ।

## ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

### ਅਨੁ: ੩੧੫

### ਅਧਿਆਏ ੨—ਲੋਕ-ਸੇਵਾ-ਕਮਿਸ਼ਨ

ਸੰਘ ਤੇ ਰਾਜਾਂ ਲਈ ਲੋਕ-ਸੇਵਾ-ਕਮਿਸ਼ਨ.

੩੧੫. (੧) ਇਸ ਅਨੁਛੇਦ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸੰਘ ਲਈ ਇਕ ਲੋਕ-ਸੇਵਾ-ਕਮਿਸ਼ਨ ਅਤੇ ਹਰੇਕ ਰਾਜ ਲਈ ਇਕ ਲੋਕ-ਸੇਵਾ-ਕਮਿਸ਼ਨ ਹੋਵੇਗਾ।

(੨) ਦੋ ਜਾਂ ਵੱਧ ਰਾਜ ਇਹ ਕਰਾਰ ਕਰ ਸਕਣਗੇ ਕਿ ਰਾਜਾਂ ਦੇ ਉਸ ਸਮੂੰਹ ਲਈ ਇੱਕ ਹੀ ਲੋਕ-ਸੇਵਾ-ਕਮਿਸ਼ਨ ਹੋਵੇਗਾ ਅਤੇ, ਜੇ ਉਸ ਮੰਤਵ ਦਾ ਮਤਾ[੯] ਉਨ੍ਹਾਂ ਰਾਜਾਂ ਵਿੱਚੋਂ ਹਰੇਕ ਦੇ ਵਿਧਾਨ-ਮੰਡਲ ਦੇ ਰਾਹੀਂ ਜਾਂ ਜਿੱਥੇ ਦੋ ਸਦਨ ਹਨ, ਉਥੇ ਹਰੇਕ ਸਦਨ ਰਾਹੀਂ ਪਾਸ[੧੨] ਕਰ ਦਿੱਤਾ ਜਾਂਦਾ ਹੈ ਤਾਂ ਸੰਸਦ ਉਹਨਾਂ ਰਾਜਾਂ ਦੀਆਂ ਜ਼ਰੂਰਤਾਂ ਦੀ ਪੂਰਤੀ ਲਈ ਲੋਕ-ਸੇਵਾ-ਕਮਿਸ਼ਨ (ਜਿਸ ਦਾ ਇਸ ਅਧਿਆਏ ਵਿੱਚ "ਸੰਯੁਕਤ ਕਮਿਸ਼ਨ" ਦੇ ਨਾਉਂ ਨਾਲ ਹਵਾਲਾ ਦਿੱਤਾ ਗਿਆ ਹੈ ) ਦੀ ਨਿਯੁਕਤੀ ਦਾ ਉਪਬੰਧ ਕਰ ਸਕੇਗੀ।

(੩) ਉਪਰੋਕਤ ਕਨੂੰਨ[੯] ਵਿੱਚ ਅਜਿਹੇ ਪ੍ਰਸੰਗਕ ਅਤੇ ਅਨੁਸ਼ੰਗਕ ਉਪਬੰਧ ਵੀ ਹੋ ਸਕਣਗੇ ਜਿਹੇ ਕਿ ਉਸ ਕਨੂੰਨ ਦੇ ਪਰਯੋਜਨਾਂ ਨੂੰ ਸਿੱਧ ਕਰਨ ਲਈ ਜ਼ਰੂਰੀ ਜਾਂ ਬਾਂਛਨੀ ਹੋਣ।

(੪) ਜੇ ਕਿਸੇ ਰਾਜ ਦਾ ਰਾਜਪਾਲ ਜਾਂ ਰਾਜਪਰਮੁਖ ਸੰਘ ਦੇ ਲਕ-ਸੇਵਾ-ਕਮਿਸ਼ਨ ਤੋਂ ਅਜਿਹਾ ਕਰਨ ਦੀ ਪਰਾਰਥਨਾ ਕਰੇ ਤਾਂ, ਰਾਸ਼ਟਰਪਤੀ ਦੀ ਪਰਵਾਨਗੀ[੧੩] ਨਾਲ ਉਹ ਉਸ ਰਾਜ ਦੀਆਂ ਸਾਰੀਆਂ ਜਾਂ ਕੁਝਕੁ ਜ਼ਰੂਰਤਾਂ ਦੇ ਪੂਰਾ ਕਰਨ ਲਈ ਕੰਮ ਕਰਨਾ ਸਵੀਕਾਰ ਕਰ ਸਕੇਗਾ।

(੫) ਜੇ ਪਰਸੰਗ ਤੋਂ ਹੋਰਵੇਂ ਲੋੜੀਂਦਾ ਨਾ ਹੋਵੇ, ਤਾਂ ਇਸ ਸੰਵਿਧਾਨ ਵਿੱਚ ਸੰਘ ਦੇ ਲੋਕ-ਸੇਵਾ-ਕਮਿਸ਼ਨ ਜਾਂ ਕਿਸੇ ਰਾਜ

## ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

## ਅਨੁ: ੩੧੫-੩੧੬

ਦੇ ਲੋਕ-ਸੇਵਾ-ਕਮਿਸ਼ਨ ਦੇ ਹਵਾਲਿਆਂ[੧੪] ਨੂੰ ਅਜਿਹੇ ਕਮਿਸ਼ਨ[੧੫] ਪ੍ਰਤੀ ਹਵਾਲਾ ਸਮਝਿਆ ਜਾਵੇਗਾ ਜੋ ਪ੍ਰਸ਼ਨ-ਗੋਚਰੇ ਕਿਸੇ ਵਿਸ਼ੇਸ਼ ਵਿਸ਼ੇ ਦੇ ਬਾਰੇ ਸੰਘ ਦੀਆਂ ਜਾਂ ਰਾਜ ਦੀਆਂ, ਜਿਹੀ ਕਿ ਸੂਰਤ ਹੋਵੇ[੫], ਜ਼ਰੂਰਤਾਂ ਦੀ ਪੂਰਤੀ ਕਰਦਾ ਹੋਵੇ।

ਮੈਂਬਰਾਂ ਦੀ ਨਿਯੁਕਤੀ ਅਤੇ ਅਹੁਦੇ ਦੀ ਮਿਆਦ.

੩੧੬. (੧) ਲੋਕ-ਸੇਵਾ-ਕਮਿਸ਼ਨ ਦੇ ਅਧਿਅੱਖ ਤੇ ਹੋਰ ਮੈਂਬਰਾਂ[੩] ਦੀ ਨਿਯੁਕਤੀ, ਜੇ ਉਹ ਸੰਘ-ਕਮਿਸ਼ਨ ਜਾਂ ਸੰਯੁਕਤ ਕਮਿਸ਼ਨ ਹੈ ਤਾਂ ਰਾਸ਼ਟਰਪਤੀ ਰਾਹੀਂ, ਅਤੇ ਜੇ ਉਹ ਰਾਜ-ਕਮਿਸ਼ਨ ਹੈ ਤਾਂ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਰਾਹੀਂ ਕੀਤੀ ਜਾਵੇਗੀ :

ਐਪਰ[੨] ਹਰੇਕ ਲੋਕ-ਸੇਵਾ-ਕਮਿਸ਼ਨ ਦੇ ਮੈਂਬਰਾਂ ਵਿੱਚੋਂ ਵਾਹ ਲਗਦੀ ਲਗ ਭਗ ਅੱਧੇ ਅਜਿਹੇ ਪੁਰਖ[੧] ਹੋਣਗੇ ਜਿਹੜੇ ਆਪੋ ਆਪਣੀ ਨਿਯੁਕਤੀਆਂ ਦੀ ਮਿਤੀ ਉੱਤੇ ਭਾਰਤ ਸਰਕਾਰ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਘੱਟ ਤੋਂ ਘੱਟ ੧੦ ਸਾਲ ਤੱਕ ਅਹੁਦੇ ਧਾਰਨ ਕਰ ਚੁੱਕੇ ਹਨ ਅਤੇ ਉਕਤ ੧੦ ਸਾਲ ਦੇ ਅਰਸੇ ਦੇ ਗਿਣਨ ਵਿੱਚ ਅਜਿਹਾ ਅਰਸਾ ਵੀ ਸਮਿਲਤ ਹੋਵੇਗਾ ਜਿਸ ਵਿੱਚ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਕਿਸੇ ਪੁਰਖ ਨੇ ਭਾਰਤ ਦੇ ਸਮਰਾਟ ਦੇ ਅਧੀਨ ਜਾਂ ਦੇਸੀ ਰਾਜ ਦੇ ਅਧੀਨ ਅਹੁਦਾ ਧਾਰਣ ਕੀਤਾ ਹੈ।

(੨) ਲੋਕ-ਸੇਵਾ-ਕਮਿਸ਼ਨ ਦਾ ਮੈਂਬਰ ਆਪਣਾ ਅਹੁਦਾ ਸੰਭਾਲਣ ਦੀ ਮਿਤੀ ਤੋਂ ਛੇ ਸਾਲ ਦੀ ਮਿਆਦ ਤੱਕ, ਜਾਂ ਜੇ ਉਹ ਸੰਘ-ਕਮਿਸ਼ਨ ਹੈ ਤਾਂ ਪੈਂਹਠ ਸਾਲ ਦੀ ਉਮਰ ਨੂੰ ਪਰਾਪਤ ਹੋਣ ਤੱਕ ਜਾਂ ਜੇ ਉਹ ਰਾਜ-ਕਮਿਸ਼ਨ ਜਾਂ ਸੰਯੁਕਤ ਕਮਿਸ਼ਨ ਹੈ ਤਾਂ ਸੱਠ ਸਾਲ ਦੀ ਉਮਰ ਨੂੰ ਪਰਾਪਤ ਹੋਣ ਤੱਕ, ਜਿਹੜਾ ਭੀ ਇਨ੍ਹਾਂ ਵਿਚੋਂ ਅਗੇਤਰਾ ਹੋਵੇ, ਆਪਣਾ ਅਹੁਦਾ ਧਾਰਣ ਕਰੇਗਾ :

ਐਪਰ[੨] —

(ੳ) ਲੋਕ-ਸੇਵਾ-ਕਮਿਸ਼ਨ ਦਾ ਕੋਈ ਮੈਂਬਰ[੩] ਜੇ ਉਹ ਸੰਘ-ਕਮਿਸ਼ਨ ਜਾਂ ਸੰਯੁਕਤ ਕਮਿਸ਼ਨ ਹੈ ਤਾਂ ਰਾਸ਼ਟਰਪਤੀ ਨੂੰ ਅਤੇ ਜੇ ਉਹ ਰਾਜ-ਕਮਿਸ਼ਨ ਹੈ ਤਾਂ ਰਾਜ ਦੇ ਰਾਜਪਾਲ ਜਾਂ ਰਾਜਪਰਮੁੱਖ ਨੂੰ ਸੰਬੋਧਤ ਆਪਣੇ ਹਸਤਾਖਰੀ ਲੇਖ ਰਾਹੀਂ ਅਹੁਦੇ[੪] ਨੂੰ ਤਿਆਗ ਸਕੇਗਾ ;

(ਅ) ਲੋਕ-ਸੇਵਾ-ਕਮਿਸ਼ਨ ਦਾ ਕੋਈ ਮੈਂਬਰ ਆਪਣੇ ਅਹੁਦੇ ਤੋਂ ਅਨੁਛੇਦ ੩੦੭ ਦੇ ਖੰਡ (੧) ਜਾਂ ਖੰਡ (੩) ਵਿੱਚ ਉਪਬੰਧਤ ਢੰਗ ਨਾਲ ਹਟਾਇਆ ਜਾ ਸਕੇਗਾ ।

(੩) ਕੋਈ ਪੁਰਖ ਜਿਹੜਾ ਲੋਕ-ਸੇਵਾ-ਕਮਿਸ਼ਨ ਦੇ ਮੈਂਬਰ ਦੇ ਰੂਪ ਵਿੱਚ ਅਹੁਦਾ ਧਾਰਣ ਕਰਦਾ ਹੈ, ਆਪਣੇ ਅਹੁਦੇ ਦੀ ਮਿਆਦ ਦੀ ਸਮਾਪਤੀ ਉੱਤੇ ਉਸ ਅਹੁਦੇ ਉੱਤੇ ਮੁੜ ਨਿਯੁਕਤੀ ਲਈ ਅਪਾਤਰ ਹੋਵੇਗਾ ।

**ਲੋਕ-ਸੇਵਾ-ਕਮਿਸ਼ਨ ਦੇ ਕਿਸੇ ਮੈਂਬਰ ਦਾ ਹਟਾਇਆ ਜਾਂ ਨਿਲੰਬਤ ਕੀਤਾ ਜਾਣਾ.**

੩੧੭. (੧) ਅਨੁਛੇਦ (੩) ਦੇ ਉਪਬੰਧਾਂ ਦੇ ਅਧੀਨ ਲੋਕ-ਸੇਵਾ-ਕਮਿਸ਼ਨ ਦਾ ਸਭਾਪਤੀ ਜਾਂ ਕੋਈ ਹੋਰ ਮੈਂਬਰ ਆਪਣੇ ਅਹੁਦੇ ਤੋਂ ਕੇਵਲ ਰਾਸ਼ਟਰਪਤੀ ਰਾਹੀਂ ਕਦਾਚਾਰ ਦੇ ਆਧਾਰ ਤੇ ਦਿੱਤੇ ਗਏ ਉਸ ਆਦੇਸ਼ ਉੱਤੇ ਹੀ ਹਟਾਇਆ ਜਾਵੇਗਾ ਜਿਹੜਾ ਕਿ ਉੱਚਤਮ ਅਦਾਲਤ ਤੋਂ ਰਾਸ਼ਟਰਪਤੀ ਰਾਹੀਂ ਕੀਤੇ ਜਾਣ ਉੱਤੇ ਉਸ ਅਦਾਲਤ ਵਲੋਂ ਅਨੁਛੇਦ ੧੪੫ ਦੇ ਅਧੀਨ ਉਸ ਲਈ ਮੁਕੱਰਰ ਪ੍ਰਕਿਰਿਆ ਦੇ ਅਨੁਸਾਰ ਕੀਤੀ ਗਈ ਪੁਛ-ਗਿੱਛ[੧੬] ਉੱਤੇ ਇਸ ਰਪੋਟ[੧੭] ਦੇ ਪਿਛੋਂ ਜਿਹੜੀ ਸਭਾਪਤੀ ਜਾਂ ਅਜਿਹੇ ਕਿਸੇ ਮੈਂਬਰ ਨੂੰ, ਜਿਹੀ ਕਿ ਸੂਰਤ ਹੋਵੇ[੫] , ਅਜਿਹੇ ਕਿਸੇ ਆਧਾਰ ਉੱਤੇ ਹਟਾ ਦਿੱਤਾ ਜਾਵੇ, ਦਿੱਤੀ ਗਈ ਹੈ ।

(੨) ਕਮਿਸ਼ਨ[੧੫] ਦੇ ਸਭਾਪਤੀ ਜਾਂ ਹੋਰ ਕਿਸੇ ਮੈਂਬਰ ਨੂੰ ਜਿਸ ਦੇ ਸਬੰਧ ਵਿੱਚ ਖੰਡ (੧) ਦੇ ਅਧੀਨ ਉੱਚਤਮ ਅਦਾਲਤ ਤੋਂ

## ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

### ਅਨੁ: ੩੧੭

ਪੁੱਛ ਕੀਤੀ ਗਈ ਹੈ ਰਾਸ਼ਟਰਪਤੀ ਜੇ ਉਹ ਸੰਘ-ਕਮਿਸ਼ਨ ਜਾਂ ਸੰਯੁਕਤ ਕਮਿਸ਼ਨ ਹੈ, ਅਤੇ ਰਾਜਪਾਲ ਜਾਂ ਰਾਜਪਰਮੁਖ ਜੇ ਉਹ ਰਾਜ-ਕਮਿਸ਼ਨ ਹੈ, ਉਸ ਨੂੰ ਅਹੁਦੇ[8] ਤੋਂ ਉਦੋਂ ਤੱਕ ਲਈ ਨਿਲੰਬਤ ਕਰ ਸਕੇਗਾ ਜਦ ਤੱਕ ਕਿ ਅਜਿਹੀ ਪੁੱਛ ਕੀਤੀ ਗਈ. ਗੱਲ ਉੱਤੇ ਉੱਚਤਮ ਅਦਾਲਤ ਦੀ ਰਪੋਟ[17] ਦੇ ਮਿਲਣ ਤੇ ਰਾਸ਼ਟਰਪਤੀ ਆਪਣਾ ਆਦੇਸ਼ ਨਾ ਦੇਵੇ।

(੩) ਖੰਡ (੧) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਲੋਕ-ਸੇਵਾ-ਕਮਿਸ਼ਨ ਦਾ ਸਭਾਪਤੀ ਜਾਂ ਕੋਈ ਹੋਰ ਮੈਂਬਰ, ਜਿਹੀ ਕਿ ਸੂਰਤ ਹੋਵੇ[੫] ,—

(ੳ) ਅਦਾਲਤ ਵੱਲੋਂ ਦੀਵਾਲੀਆ ਨਿਰਣੀਤਿਆ ਜਾਂਦਾ ਹੈ; ਜਾਂ

(ਅ) ਆਪਣੇ ਅਹੁਦੇ ਦੀ ਮਿਆਦ ਵਿੱਚ ਆਪਣੇ ਅਹੁਦੇ ਦੇ ਕਰਤੱਵਾਂ ਤੋਂ ਬਾਹਰ ਕੋਈ ਵੇਤਨਕ ਨੌਕਰੀ ਕਰਦਾ ਹੈ ; ਜਾਂ

(ੲ) ਰਾਸ਼ਟਰਪਤੀ ਦੀ ਰਾਏ ਵਿੱਚ ਮਾਨਸਕ ਜਾਂ ਸਰੀਰਕ ਦੁਰਬਲਤਾ ਦੇ ਕਾਰਣ ਅਹੁਦੇ ਤੇ ਰਹਿਣ ਦੇ ਅਯਗ ਹੈ,

ਤਾਂ ਸਭਾਪਤੀ ਜਾਂ ਕਿਸੇ ਹੋਰ ਅਜਿਹੇ ਮੈਂਬਰ ਨੂੰ ਰਾਸ਼ਟਰਪਤੀ ਆਦੇਸ਼ ਰਾਹੀਂ ਉਸ ਦੇ ਅਹੁਦੇ ਤੋਂ ਹਟਾ ਸਕੇਗਾ।

(੪) ਜੇ ਲੋਕ-ਸੇਵਾ-ਕਮਿਸ਼ਨ ਦਾ ਸਭਾਪਤੀ ਜਾਂ ਹੋਰ ਕੋਈ ਮੈਂਬਰ ਭਾਰਤ ਸਰਕਾਰ ਜਾਂ ਰਾਜ ਦੀ ਸਰਕਾਰ ਰਾਹੀਂ ਜਾਂ ਦੇ ਵੱਲੋਂ ਕੀਤੇ ਗਏ ਕਿਸੇ ਸੰਵਿਦਾ ਜਾਂ ਕਰਾਰ ਵਿੱਚ ਨਿਗਮਤ ਕੰਪਨੀ ਦੇ ਮੈਂਬਰ ਦੇ ਤੌਰ ਤੇ ਅਤੇ ਸਧਾਰਣ ਤੌਰ ਤੇ ਉਸ ਦੇ ਹੋਰ ਮੈਂਬਰਾਂ ਦੇ ਨਾਲੋ ਨਾਲ ਦੇ ਸਵਾਏ ਕਿਸੇ ਤਰ੍ਹਾਂ ਵੀ ਸਬੰਧ ਰੱਖਣ ਵਾਲਾ ਜਾਂ ਹਿਤ-ਬੱਧ ਹੈ,

ਜਾਂ ਹੋ ਜਾਂਦਾ ਹੈ ਜਾਂ ਕਿਸੇ ਤਰ੍ਹਾਂ ਨਾਲ ਉਸ ਦੇ ਲਾਭ ਵਿੱਚ ਜਾਂ ਉਸ ਤੋਂ ਪੈਦਾ ਹੋਏ ਕਿਸੇ ਫ਼ਾਇਦੇ ਜਾਂ ਉਪਲਭਦੀ ਵਿੱਚ ਹਿੱਸਾ ਲੈਂਦਾ ਹੈ ਤਾਂ ਉਹ ਖੰਡ (੧) ਦੇ ਪਰਯੋਜਨਾਂ ਲਈ ਕਦਾਚਾਰ ਦਾ ਅਪਰਾਧ ਸਮਝਿਆ ਜਾਵੇਗਾ।

ਕਮਿਸ਼ਨ ਦੇ ਮੈਂਬਰਾਂ ਅਤੇ ਕਰਮਚਾਰੀ-ਅਮਲੇ ਦੀਆਂ ਸੇਵਾਵਾਂ ਦੀਆਂ ਸ਼ਰਤਾਂ ਦੇ ਬਾਰੇ ਵਿਨਿਯਮ ਬਣਾਉਣ ਦੀ ਸ਼ਕਤੀ.

੩੧੮. ਸੰਘ-ਕਮਿਸ਼ਨ ਜਾਂ ਸੰਯੁਕਤ ਕਮਿਸ਼ਨ ਦੇ ਬਾਰੇ ਰਾਸ਼ਟਰ-ਪਤੀ ਅਤੇ ਰਾਜ-ਕਮਿਸ਼ਨ ਦੇ ਬਾਰੇ ਉਸ ਰਾਜ ਦਾ ਰਾਜਪਾਲ ਜਾਂ ਰਾਜਪਰਮੁਖ ਵਿਨਿਯਮਾਂ ਰਾਹੀਂ —

(ੳ) ਕਮਿਸ਼ਨ[੧੫] ਦੇ ਮੈਂਬਰਾਂ[੩] ਦੀ ਗਿਣਤੀ ਅਤੇ ਉਨ੍ਹਾਂ ਦੀਆਂ ਸੇਵਾਵਾਂ ਦੀਆਂ ਸ਼ਰਤਾਂ ਨਿਸਚਤ ਕਰ ਸਕੇਗਾ ; ਅਤੇ

(ਅ) ਕਮਿਸ਼ਨ ਦੇ ਕਰਮਚਾਰੀ-ਅਮਲੇ ਦੇ ਮੈਂਬਰਾਂ ਦੀ ਗਿਣਤੀ ਦੇ ਅਤੇ ਉਨ੍ਹਾਂ ਦੀਆਂ ਸੇਵਾ ਦੀਆਂ ਸ਼ਰਤਾਂ ਦੇ ਸਬੰਧ ਵਿੱਚ ਉਪਬੰਧ ਕਰ ਸਕੇਗਾ :

ਐਪਰ[੨] ਲੋਕ-ਸੇਵਾ-ਕਮਿਸ਼ਨ ਦੇ ਮੈਂਬਰ ਦੀ ਸੇਵਾ ਦੀਆਂ ਸ਼ਰਤਾਂ ਵਿੱਚ ਉਸ ਦੀ ਨਿਯੁਕਤੀ ਦੇ ਪਿੱਛੋਂ ਉਸ ਨੂੰ ਅਲਾਭਕਾਰੀ ਵਾਧ-ਘਾਟ ਨਹੀਂ ਕੀਤੀ ਜਾਵੇਗੀ।

ਕਮਿਸ਼ਨ ਦੇ ਮੈਂਬਰਾਂ ਰਾਹੀਂ ਅਜਿਹੇ ਮੈਂਬਰ ਨਾ ਰਹਿਣ ਉੱਤੇ ਅਹੁਦਿਆਂ ਦੇ ਧਾਰਣ ਦੇ ਸਬੰਧ ਵਿੱਚ ਪ੍ਰਤਿਸ਼ੇਧ.

੩੧੯. ਅਹੁਦੇ[੪] ਤੇ ਨਾ ਰਹਿਣ ਉੱਤੇ —

(ੳ) ਸੰਘ-ਲੋਕ-ਸੇਵਾ-ਕਮਿਸ਼ਨ ਦਾ ਸਭਾਪਤੀ ਭਾਰਤ ਸਰਕਾਰ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਕਿਸੇ ਵੀ ਹੋਰ ਨੌਕਰੀ ਲਈ ਅਪਾਤਰ ਹੋਵੇਗਾ ;

(ਅ) ਰਾਜ ਦੇ ਲੋਕ-ਸੇਵਾ-ਕਮਿਸ਼ਨ ਦਾ ਸਭਾਪਤੀ ਸੰਘ-ਲੋਕ-ਸੇਵਾ-ਕਮਿਸ਼ਨ ਦੇ ਸਭਾਪਤੀ ਜਾਂ ਹੋਰ ਕਿਸੇ ਮੈਂਬਰ ਦੇ ਰੂਪ

## ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

### ਅਨੁ: ੩੧੯-੩੨੦

ਵਿੱਚ ਜਾਂ ਕਿਸੇ ਹੋਰ ਰਾਜ ਦੇ ਲੋਕ-ਸੇਵਾ-ਕਮਿਸ਼ਨ ਦੇ ਸਭਾਪਤੀ ਦੇ ਰੂਪ ਵਿੱਚ ਨਿਯੁਕਤ ਹੋਣ ਦਾ ਪਾਤਰ ਹੋਵੇਗਾ, ਪਰ ਭਾਰਤ ਸਰਕਾਰ ਦੇ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਕਿਸੇ ਹੋਰ ਨੌਕਰੀ ਲਈ ਪਾਤਰ ਨਹੀਂ ਹੋਵੇਗਾ ;

(ੲ) ਸੰਘ-ਲਕ-ਸੇਵਾ-ਕਮਿਸ਼ਨ ਦੇ ਸਭਾਪਤੀ ਤੋਂ ਬਿਨਾਂ ਹੋਰ ਕੋਈ ਮੈਂਬਰ੩ ਸੰਘ-ਲੋਕ-ਸੇਵਾ-ਕਮਿਸ਼ਨ ਦੇ ਸਭਾਪਤੀ ਦੇ ਰੂਪ ਵਿੱਚ ਨਿਯੁਕਤ ਹੋਣ ਦਾ ਪਾਤਰ ਹੋਵੇਗਾ ਪਰ ਭਾਰਤ ਸਰਕਾਰ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਕਿਸੇ ਹੋਰ ਨੌਕਰੀ ਲਈ ਪਾਤਰ ਨਹੀਂ ਹੋਵੇਗਾ ।

(ਸ) ਕਿਸੇ ਰਾਜ ਦੇ ਲੋਕ-ਸੇਵਾ-ਕਮਿਸ਼ਨ ਦੇ ਸਭਾਪਤੀ ਤੋਂ ਛੁੱਟ ਹੋਰ ਕੋਈ ਮੈਂਬਰ ਸੰਘ ਲੋਕ-ਸੇਵਾ-ਕਮਿਸ਼ਨ ਦੇ ਸਭਾਪਤੀ ਦੇ ਰੂਪ ਵਿੱਚ ਨਿਯੁਕਤ ਹੋਣ ਦਾ ਪਾਤਰ ਹੋਵੇਗਾ ਪਰ ਭਾਰਤ ਸਰਕਾਰ ਦੇ ਅਧੀਨ ਕਿਸੇ ਹੋਰ ਨੌਕਰੀ ਦਾ ਪਾਤਰ ਨਹੀਂ ਹੋਵੇਗਾ ।

**ਲੋਕ-ਸੇਵਾ-ਕਮਿਸ਼ਨਾਂ ਦੀਆਂ ਕਿਰਤੀਆਂ.**

੩੨੦. (੧) ਸੰਘ ਅਤੇ ਰਾਜ ਦੇ ਲੋਕ-ਸੇਵਾ-ਕਮਿਸ਼ਨਾਂ ਦਾ ਕਰਤੱਵ ਹੋਵੇਗਾ ਕਿ ਕ੍ਰਮਵਾਰ ਸੰਘ ਦੀਆਂ ਸੇਵਾਵਾਂ ਤੇ ਰਾਜ-ਸੇਵਾਵਾਂ ਵਿੱਚ ਨਿਯਕਤੀਆਂ ਲਈ ਪਰੀਖਿਆਵਾਂ ਦਾ ਸੰਚਾਲਨ ਕਰੇ ।

(੨) ਜੇ ਸੰਘ-ਲੋਕ-ਸੇਵਾ-ਕਮਿਸ਼ਨ ਤੋਂ ਕੋਈ ਦੋ ਜਾਂ ਵੱਧ ਰਾਜ ਅਜਿਹਾ ਕਰਨ ਦੀ ਪਰਾਰਥਨਾ ਕਰਨ ਤਾਂ ਉਸ ਦਾ ਇਹ ਵੀ ਕਰਤੱਵ ਹੋਵੇਗਾ ਕਿ ਅਜਿਹੀਆਂ ਕਿਸੇ ਸੇਵਾਵਾਂ ਲਈ, ਜਿਨ੍ਹਾਂ ਲਈ ਵਿਸ਼ੇਸ਼ ਗੁਣਾਂਕ ਵਾਲੇ ਉਮੈਦਵਾਰ ਲੋੜੀਂਦੇ ਹਨ, ਮਿਲੀ-ਜੁਲੀ ਭਰਤੀ

## ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

### ਅਨੁ: ੩੨੦

ਦੀਆਂ ਸਕੀਮਾਂ ਦੇ ਬਣਾਉਣ ਅਤੇ ਅਮਲ ਵਿੱਚ ਲਿਆਉਣ ਲਈ ਉਨ੍ਹਾਂ ਰਾਜਾਂ ਦੀ ਸਹਾਇਤਾ ਕਰਨ ।

(੩) ਸੰਘ-ਲੋਕ-ਸੇਵਾ-ਕਮਿਸ਼ਨ ਜਾਂ ਰਾਜ-ਲੋਕ-ਸੇਵਾ-ਕਮਿਸ਼ਨ ਤੋਂ, ਜਿਹੀ ਕਿ ਸੂਰਤ ਹੋਵੇ[੫] ,—

(ੳ) ਅਸੈਨਕ ਸੇਵਾਵਾਂ ਵਿੱਚ ਅਸੈਨਕ ਅਹੁਦਿਆਂ ਲਈ ਭਰਤੀ ਦਿਆਂ ਤਰੀਕਿਆਂ ਨਾਲ ਸਬੰਧਤ ਕੁੱਲ ਵਿਸ਼ਿਆਂ ਉੱਤੇ ;

(ਅ) ਅਸੈਨਕ ਸੇਵਾਵਾਂ ਤੇ ਅਹੁਦਿਆਂ ਉੱਤੇ ਨਿਯੁਕਤੀ ਕਰਨ ਦੇ ਅਤੇ ਇਕ ਸੇਵਾ ਤੋਂ ਦੂਜੀ ਸਵਾ ਵਿੱਚ ਤਰੱਕੀ ਤੇ ਬਦਲੀ ਕਰਨ ਦੇ, ਅਤੇ ਉਮੀਦਵਾਰਾਂ ਦੀ ਅਜਿਹੀ ਨਿਯੁਕਤੀ, ਤਰੱਕੀ ਜਾਂ ਬਦਲੀ ਦੀ ਮੁਨਾਸਬੀ ਬਾਰੇ ਅਨੁਸਰਨ ਕੀਤੇ ਜਾਣ ਵਾਲੇ ਅਸੂਲਾਂ ਉੱਤੇ ;

(ੲ) ਅਜਿਹੇ ਪੁਰਖ[੧] ਉੱਤੇ ਜੋ ਭਾਰਤ ਸਰਕਾਰ ਜਾਂ ਕਿਸੇ ਰਾਜ ਦੀ ਸਰਕਾਰ ਦੀ ਅਸੈਨਕ ਹੈਸੀਅਤ ਨਾਲ ਸੇਵਾ ਕਰ ਰਿਹਾ ਹੈ, ਪਰਭਾਵ ਪਾਉਣ ਵਾਲੇ ਅਨੁਸ਼ਾਸਨੀ ਵਿਸ਼ਿਆਂ ਨਾਲ ਜੋ ਮਾਜ਼ਰ ਜਾਂ ਦਰਖਾਸਤਾਂ ਸਬੰਧਤ ਹਨ ਉਨ੍ਹਾਂ ਸਣੇ ਸਭ ਅਜਿਹੇ ਅਨੁਸ਼ਾਸਨੀ ਵਿਸ਼ਿਆਂ ਉੱਤੇ ;

(ਸ) ਅਜਿਹੇ ਪੁਰਖ ਰਾਹੀਂ ਕੀਤੇ ਗਏ, ਜੋ ਭਾਰਤ ਸਰਕਾਰ ਜਾਂ ਕਿਸੇ ਰਾਜ ਦੀ ਸਰਕਾਰ ਦੇ ਅਧੀਨ ਜਾਂ ਭਾਰਤ ਸਮਰਾਟ ਦੇ ਅਧੀਨ ਜਾਂ ਦੇਸੀ ਰਾਜ ਦੀ ਸਰਕਾਰ ਦੇ ਅਧੀਨ ਅਸੈਨਕ ਹੈਸੀਅਤ ਨਾਲ ਸੇਵਾ ਕਰ ਰਿਹਾ ਹੈ ਜਾਂ ਕਰ ਚੁੱਕਿਆ ਹੈ, ਜਾਂ ਅਜਿਹੇ ਪੁਰਖ ਦੇ ਸਬੰਧ ਵਿੱਚ ਕੀਤਾ ਜੋ ਕੋਈ ਦਾਵ੍ਹਾ ਹੈ ਕਿ ਆਪਣੇ ਕਰਤੱਵ

## ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ

### ਅਨੁ: ੩੨੦

ਪਾਲਣ ਵਿੱਚ ਕੀਤੇ ਗਏ, ਜਾਂ ਕੀਤੇ ਜਾਣ ਦੀ ਮੁਰਾਦ ਵਾਲੇ ਕੰਮਾਂ ਦੇ ਸਬੰਧ ਵਿੱਚ ਉਸ ਤੋਂ ਵਿਰੁੱਧ ਚਲਾਈਆਂ ਗਈਆਂ ਕੁਝਕੁ ਕਨੂੰਨੀ ਕਾਰਵਾਈਆਂ ਵਿੱਚ ਖਰਚ ਉਸ ਨੂੰ ਆਪਣੀ ਪ੍ਰਤਿਰੱਖਿਆ ਵਿੱਚ ਕਰਨਾ ਪਿਆ ਹੈ ਉਹ ਭਾਰਤ ਦੀ ਸੰਚਤ ਨਿਧੀ ਵਿੱਚੋਂ ਜਾਂ ਰਾਜ ਦੀ ਨਿਧੀ ਵਿੱਚੋਂ, ਜਿਹੀ ਕਿ ਸੂਰਤ ਹੋਵੇ[੫], ਦਿੱਤਾ ਜਾਣਾ ਚਾਹੀਦਾ ਹੈ, ਉਸ ਦਾਵ੍ਹੇ ਉੱਤੇ ;

(ਹ) ਭਾਰਤ ਸਰਕਾਰ ਜਾਂ ਕਿਸੇ ਰਾਜ ਦੀ ਸਰਕਾਰ ਜਾਂ ਸਮਰਾਟ ਦੇ ਅਧੀਨ ਜਾਂ ਕਿਸੇ ਦੇਸੀ ਰਾਜ ਦੀ ਸਰਕਾਰ ਦੇ ਅਧੀਨ ਅਸੈਨਕ ਹੈਸੀਅਤ ਨਾਲ ਸੇਵਾ ਕਰਦੇ ਸਮੇਂ ਕਿਸੇ ਪੁਰਖ ਨੂੰ ਲੱਗੀਆਂ ਸੱਟਾਂ ਬਾਰੇ ਪਿਨਸ਼ਨ[੧੧] ਦਿੱਤੇ ਜਾਣ ਲਈ ਕਿਸੇ ਦਾਵ੍ਹੇ ਉੱਤੇ ਅਤੇ ਅਜਿਹੀ ਦਿੱਤੀ ਜਾਣ ਵਾਲੀ ਰਕਮ[੧੮] ਬਾਰੇ ਸਵਾਲ ਉੱਤੇ,

ਸਲਾਹ-ਮਸ਼ਵਰਾ[੧੯] ਕੀਤਾ ਜਾਵੇਗਾ, ਅਤੇ ਇਸ ਤਰ੍ਹਾਂ ਉਨ੍ਹਾਂ ਤੋਂ ਪੁੱਛੇ ਗਏ ਕਿਸੇ ਵਿਸ਼ੇ ਉੱਤੇ ਅਤੇ ਕਿਸੇ ਹੋਰ ਵਿਸ਼ੇ ਤੇ ਜਿਸ ਉੱਤੇ ਰਾਸ਼ਟਰਪਤੀ ਜਾਂ ਉਸ ਰਾਜ ਦਾ ਰਾਜਪਾਲ ਜਾਂ ਰਾਜਪਰਮਖ, ਜਿਹੀ ਕਿ ਸੂਰਤ ਹੋਵੇ, ਉਨ੍ਹਾਂ ਤੋਂ ਪੁੱਛ ਕਰੇ, ਸਲਾਹ-ਮਸ਼ਵਰਾ ਦੇਣ ਦਾ ਲੋਕ-ਸੇਵਾ-ਕਮਿਸ਼ਨ ਦਾ ਕਰਤਵ ਹੋਵੇਗਾ :

ਐਪਰ[੨] ਸਰਬ ਭਾਰਤੀ ਸੇਵਾਵਾਂ ਬਾਰੇ ਅਤੇ ਸੰਘ ਕਾਰਜਾਂ ਨਾਲ ਲਗਵੀਆਂ ਹੋਰ ਸੇਵਾਵਾਂ ਤੇ ਅਹੁਦਿਆਂ ਬਾਰੇ ਵੀ ਰਾਸ਼ਟਰਪਤੀ ਅਤੇ ਰਾਜ ਦੇ ਕੰਮਾਂ ਨਾਲ ਲਾਗਵੀਆਂ ਹੋਰ ਸੇਵਾਵਾਂ ਤੇ ਅਹੁਦਿਆਂ ਦੇ ਬਾਰੇ ਰਾਜਪਾਲ ਜਾਂ ਰਾਜਪਰਮੁੱਖ, ਜਿਹੀ ਕਿ ਸੂਰਤ ਹੋਵੇ , ਉਨ੍ਹਾਂ ਵਿਸ਼ਿਆਂ

## ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ



ਨੂੰ ਵਿਸ਼ੇਸਤ ਕਰਨ ਵਾਲੇ ਵਿਨਿਯਮ ਬਣਾ ਸਕੇਗਾ, ਜਿਨ੍ਹਾਂ ਵਿੱਚ ਸਾਧਾਰਣ ਤਰ੍ਹਾਂ ਜਾਂ ਕਿਸੇ ਖਾਸ ਸ਼ਰੇਣੀ ਦੇ ਵਿਸ਼ੇ ਵਿੱਚ, ਜਾਂ ਕਿਸੇ ਵਿਸ਼ੇਸ਼ ਹਾਲਾਤ ਵਿੱਚ, ਲੋਕ-ਸੇਵਾ-ਕਮਿਸ਼ਨ ਨਾਲ ਸਲਾਹ-ਮਸ਼ਵਰਾ[੧] ਕੀਤਾ ਜਾਣਾ ਜ਼ਰੂਰੀ ਨਹੀਂ ਹੋਵੇਗਾ ।

(੪) ਖੰਡ (੩) ਦੀ ਕਿਸੇ ਗੱਲ ਤੋਂ ਇਹ ਲੋੜ ਨਹੀਂ ਹੋਵੇਗੀ ਕਿ ਲੋਕ-ਸੇਵਾ-ਕਮਿਸ਼ਨ ਨਾਲ ਉਸ ਢੰਗ ਬਾਰੇ ਸਲਾਹ-ਮਸ਼ਵਰਾ ਕੀਤਾ ਜਾਵੇ ਜਿਸ ਤੋਂ ਕਿ ਅਨੁਛੇਦ ੧੬ ਦੇ ਖੰਡ (੪) ਵਿੱਚ ਹਵਾਲਾ ਦਿੱਤਾ ਕੋਈ ਉਪਬੰਧ ਬਣਾਇਆ ਜਾਣਾ ਹੈ ਜਾਂ ਜਿਸ ਢੰਗ ਨਾਲ ਕਿ ਅਨੁਛੇਦ ੩੩੫ ਦੇ ਉਪਬੰਧਾਂ ਨੂੰ ਪਰਭਾਵ ਦਿੱਤਾ ਜਾਣਾ ਹੈ ।

(੫) ਖੰਡ (੩) ਦੇ ਐਪਰਕ ਦੇ ਅਧੀਨ ਰਾਸ਼ਟਰਪਤੀ ਜਾਂ ਕਿਸੇ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਰਾਹੀਂ ਬਣਾਏ ਗਏ ਸਭ ਵਿਨਿਯਮ ਉਨ੍ਹਾਂ ਦੇ ਬਣਾਏ ਜਾਣ ਪਿੱਛੋਂ ਜਿੰਨੀ ਛੇਤੀ ਹੋ ਸਕੇ, ਸੰਸਦ ਦੇ ਹਰੇਕ ਸਦਨ, ਜਾਂ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਹਰੇਕ ਸਦਨ ਦੇ ਸਾਹਮਣੇ, ਜਿਹੀ ਕਿ ਸੂਰਤ ਹੋਵੇ[੫], ਉਸ ਸਮੇਂ ਲਈ ਜੋ ਚੌਦਾਂ ਦਿਨ ਤੋਂ ਘੱਟ ਨਾ ਹੋਵੇ, ਰੱਖੇ ਜਾਣਗੇ ਅਤੇ ਨਿਰਸਨ ਜਾਂ ਸੋਧ[੨੦] ਰਾਹੀਂ ਕੀਤੇ ਗਏ ਅਜਿਹੇ ਰੂਪ-ਭੇਦਾਂ ਦੇ ਅਧੀਨ ਹੋਣਗੇ ਜਿਵੇਂ ਕਿ ਸੰਸਦ ਦੇ ਦੋਵੇਂ ਸਦਨ ਜਾਂ ਉਸ ਰਾਜ ਦੇ ਵਿਧਾਨ-ਮੰਡਲ ਦਾ ਸਦਨ ਜਾਂ ਦੋਵੇਂ ਸਦਨ ਉਸ ਇਜਲਾਸ[੨੧] ਵਿੱਚ ਕਰਨ, ਜਿਸ ਵਿੱਚ ਕਿ ਉਹ ਇਸ ਤਰ੍ਹਾਂ ਰੱਖੇ ਗਏ ਹੋਣ ।

**ਲੋਕ-ਸੇਵਾ-ਕਮਿਸ਼ਨ ਦੀਆਂ ਕਿਰਤੀਆਂ ਦੇ ਵਿਸਤਾਰ ਦੀ ਸ਼ਕਤੀ.**

੩੨੧. ਸੰਸਦ ਰਾਹੀਂ ਬਣਾਇਆ ਗਿਆ ਜਾਂ ਰਾਜ ਦੇ ਵਿਧਾਨ-ਮੰਡਲ ਰਾਹੀਂ, ਜਿਹੀ ਕਿ ਸੂਰਤ ਹੋਵੇ, ਬਣਾਇਆ ਕੋਈ ਅਧਿਨਿਯਮ ਸੰਘ-ਲੋਕ-ਸੇਵਾ-ਕਮਿਸ਼ਨ ਜਾਂ ਰਾਜ-ਲੋਕ-ਸਵਾ-ਕਮਿਸ਼ਨ ਰਾਹੀਂ ਸੰਘ ਦੀ

## ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ
## ਅਨੁ: ੩੨੧-੩੨੩

ਜਾਂ ਰਾਜ ਦੀਆਂ ਸੇਵਾਵਾਂ ਬਾਰੇ, ਅਤੇ ਕਿਸੇ ਸਥਾਨਕ ਪ੍ਰਾਧਿਕਾਰੀ ਜਾਂ ਕਨੂੰਨ[੯] ਰਾਹੀਂ ਗਠਤ ਹੋਰ ਨਿਗਮ-ਨਿਕਾਇਆਂ ਜਾਂ ਕਿਸੇ ਲੋਕ-ਸੰਸਥਾ ਦੀਆਂ ਸੇਵਾਵਾਂ ਬਾਰੇ ਵਧੀਕ ਕੰਮਾਂ ਦੀ ਵਰਤੋਂ[੨੨] ਲਈ ਉਪਬੰਧ ਕਰ ਸਕੇਗਾ।

ਲੋਕ-ਸੇਵਾ-ਕਮਿਸ਼ਨ ਦੇ ਖਰਚ.

੩੨੨. ਸੰਘ ਦੇ ਜਾਂ ਰਾਜ ਦੇ ਲੋਕ-ਸੇਵਾ-ਕਮਿਸ਼ਨ ਦੇ ਖਰਚ ਜਿਨ੍ਹਾਂ ਦੇ ਅੰਦਰ ਕਮਿਸ਼ਨ[੭] ਦੇ ਮੈਂਬਰਾਂ[੧੫] ਜਾਂ ਅਮਲੇ ਨੂੰ, ਜਾਂ ਦੇ ਵਿਸ਼ੇ ਵਿੱਚ, ਦਿੱਤੇ ਜਾਣ ਵਾਲੇ ਕੋਈ ਵੇਤਨ, ਭੱਤੇ ਅਤੇ ਪਿਨਸ਼ਨਾਂ[੧੧] ਵੀ ਸ਼ਾਮਲ ਹਨ, ਭਾਰਤ ਦੀ ਸੰਚਤ ਨਿਧੀ, ਜਾਂ ਰਾਜ ਦੀ ਸੰਚਤ ਨਿਧੀ, ਜਿਹੀ ਕਿ ਸੂਰਤ ਹੋਵੇ, ਉੱਤੇ ਪਾਏ ਜਾਣਗੇ।

ਲੋਕ-ਸੇਵਾ-ਕਮਿਸ਼ਨ ਦੀਆਂ ਰਪੋਟਾਂ.

੩੨੩. (੧) ਸੰਘ-ਕਮਿਸ਼ਨ ਦਾ ਕਰਤੱਵ ਹੋਵਗਾ ਕਿ ਰਾਸ਼ਟਰਪਤੀ ਨੂੰ ਕਮਿਸ਼ਨ ਰਾਹੀਂ ਕੀਤੇ ਗਏ ਕੰਮ ਬਾਰੇ ਹਰ ਸਾਲ ਰਪੋਟ ਦੇਵੇ, ਅਤੇ ਅਜਿਹੀ ਰਪੋਟ[੧੭] ਦੇ ਮਿਲਣ ਤੇ ਰਾਸ਼ਟਰਪਤੀ ਉਨ੍ਹਾਂ ਵਿਸ਼ਿਆਂ ਦੇ ਬਾਰੇ, ਜੇ ਕੋਈ ਹੋਣ, ਜਿਨ੍ਹਾਂ ਵਿੱਚ ਕਿ ਕਮਿਸ਼ਨ ਦੀ ਸਲਾਹ ਸਵੀਕਾਰ ਨਹੀਂ ਕੀਤੀ ਗਈ, ਅਜਿਹੀ ਅਸਵੀਕਾਰਤਾ ਲਈ ਕਾਰਣਾਂ ਨੂੰ ਸਪਸ਼ਟ ਕਰਨ ਵਾਲੇ ਗਿਆਪਨ ਸਮੇਤ ਉਸ ਰਪੋਟ ਦਾ ਉਤਾਰਾ[੨੩] ਸੰਸਦ ਦੇ ਹਰੇਕ ਸਦਨ ਦੇ ਸਾਹਮਣੇ ਰਖਵਾਏਗਾ।

(੨) ਰਾਜ-ਕਮਿਸ਼ਨ ਦਾ ਕਰਤੱਵ ਹੋਵੇਗਾ ਕਿ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਨੂੰ ਕਮਿਸ਼ਨ ਰਾਹੀਂ ਕੀਤੇ ਗਏ ਕੰਮ ਬਾਰੇ ਹਰ ਸਾਲ ਰਪੋਟ ਦੇਵੇ ਅਤੇ ਸੰਯੁਕਤ ਕਮਿਸ਼ਨ ਦਾ ਕਰਤਵ ਹੋਵੇਗਾ ਕਿ ਅਜਿਹੇ ਰਾਜਾਂ ਵਿੱਚੋਂ ਹਰੇਕ ਦੇ, ਜਿਨ੍ਹਾਂ ਦੀਆਂ ਜ਼ਰੂਰਤਾਂ ਦੀ ਪੂਰਤੀ ਸੰਯੁਕਤ ਕਮਿਸ਼ਨ ਦੇ ਰਾਹੀਂ ਕੀਤੀ ਜਾਂਦੀ ਹੈ, ਰਾਜਪਾਲ ਜਾਂ ਰਾਜਪਰਮੁਖ ਨੂੰ ਉਸ ਰਾਜ ਦੇ ਸਬੰਧ ਵਿੱਚ ਕਮਿਸ਼ਨ ਦੇ ਰਾਹੀਂ ਕੀਤੇ ਗਏ ਕੰਮ ਬਾਰੇ ਹਰ ਸਾਲ ਰਪੋਟ ਦੇਵੇ ਅਤੇ ਇਨ੍ਹਾਂ ਵਿੱਚੋਂ ਹਰਕ ਹਾਲਤ ਵਿੱਚ ਅਜਿਹੀ

## ਭਾਗ ੧੪—ਸੰਘ ਤੇ ਰਾਜਾਂ ਦੇ ਅਧੀਨ ਸੇਵਾਵਾਂ
## ਅਨੁ: ੩੨੩

ਰਪੋਟ ਦੇ ਮਿਲਣ ਉਤੇ, ਰਾਜਪਾਲ ਜਾਂ ਰਾਜਪਰਮੁਖ, ਜਿਹੀ ਕਿ ਸੂਰਤ ਹੋਵੇ[੫], ਉਨ੍ਹਾਂ ਵਿਸ਼ਿਆਂ ਬਾਰੇ, ਜੇ ਕੋਈ ਹੋਣ, ਜਿਨ੍ਹਾਂ ਵਿੱਚ ਕਿ ਕਮਿਸ਼ਨ ਦੀ ਸਲਾਹ ਸਵੀਕਾਰ ਨਹੀਂ ਕੀਤੀ ਗਈ, ਅਜਿਹੀ ਅਸਵੀਕਾਰਤਾ ਲਈ ਕਾਰਣਾਂ ਨੂੰ ਸਪਸ਼ਟ ਕਰਨ ਵਾਲੇ ਗਿਆਪਨ ਸਮੇਤ ਉਸ ਰਪੋਟ[੧੭] ਦਾ ਉਤਾਰਾ ਰਾਜ ਦੇ ਵਿਧਾਨ-ਮੰਡਲ ਦੇ ਸਾਹਮਣੇ ਰਖਵਾਏਗਾ ।

---

| | | | | | | | |
|---|---|---|---|---|---|---|---|
| ੧. | ਵਜਕਤਿਯੋਂ | ੨. | ਪਰੰਤੂ | ੩. | ਸਦਸਜ | ੪. | ਪਦ |
| ੫. | ਯਥਾਸਥਿਤਿ | ੬. | ਅਰੁਤਾਏ | ੭. | ਵਿਨਿਸ਼ਚਨ | ੮. | ਸੰਕਲਪ |
| ੯. | ਵਿਧਿ | ੧੦. | ਪਾਰਿਸ਼੍ਰਮਿਕ | ੧੧. | ਨਿਵ੍ਰਿਤਿ-ਵਤਨ | ੧੨. | ਪਾਰਿਤ |
| ੧੩. | ਅਨੁਮੋਦਨ | ੧੪. | ਨਿਰਦੇਸ਼ | ੧੫. | ਆਯੋਗ | ੧੬. | ਜਾਂਚ |
| ੧੭. | ਪ੍ਰਤਿਵੇਦਨ | ੧੮. | ਰਾਸ਼ਿ | ੧੯. | ਪਰਾਮਰਸ਼ | ੨੦. | ਸੰਸ਼ੋਧਨ |
| ੨੧. | ਸੱਤ | ੨੨. | ਪ੍ਰਯੋਗ | ੨੩. | ਪ੍ਰਤਿਲਿਪਿ | | |

# ਭਾਗ ੧੫

## ਚੋਣਾਂ

ਚੋਣਾਂ ਦਾ ਅਧੀਖਣ, ਨਿਦੇਸ਼, ਅਤੇ ਕੰਟਰੋਲ ਚੋਣ-ਕਮਿਸ਼ਨ ਵਿੱਚ ਨਿਹਿਤ ਹੋਣਗੀ .

੩੨੪. (੧) ਇਸ ਸੰਵਿਧਾਨ ਦੇ ਅਧੀਨ ਸੰਸਦ ਤੇ ਹਰੇਕ ਰਾਜ ਦੇ ਵਿਧਾਨ-ਮੰਡਲ ਲਈ ਚੋਣ ਵਾਸਤੇ ਨਾਮਾਵਲੀ ਤਿਆਰ ਕਰਾਉਣ ਦਾ ਅਤੇ ਉਨ੍ਹਾਂ ਸਭਨਾਂ ਚੋਣਾਂ ਦੇ ਸੰਚਾਲਨ ਦਾ ਅਤੇ ਰਾਸ਼ਟਰਪਤੀ ਤੇ ਉਪਰਾਸ਼ਟਰਪਤੀ ਦੇ ਅਹੁਦਿਆਂ[1] ਦੀਆਂ ਚੋਣਾਂ ਦਾ ਅਧੀਖਣ, ਨਿਦੇਸ਼ ਦੇਣ ਤੇ ਕੰਟਰੋਲ[2] ਜਿਸ ਦੇ ਅੰਦਰ ਸੰਸਦ ਦੇ ਅਤੇ ਰਾਜਾਂ ਨੇ ਵਿਧਾਨ-ਮੰਡਲਾਂ ਦੀਆਂ ਚੋਣਾਂ ਤੋਂ ਪੈਦਾ ਹੋਏ ਜਾਂ ਲਾਗਵੇਂ ਸੰਦੇਹਾਂ ਤੇ ਵਿਵਾਦਾਂ ਦੇ ਫ਼ੈਸਲੇ[3] ਲਈ ਚੋਣ-ਕਚਹਿਰੀ ਦੀ ਨਿਯੁਕਤੀ ਵੀ ਸ਼ਾਮਲ ਹੈ, ਇਕ ਕਮਿਸ਼ਨ[4] ਵਿੱਚ ਨਿਹਿਤ ਹੋਵੇਗਾ (ਜਿਸ ਦਾ ਇਸ ਸੰਵਿਧਾਨ ਵਿੱਚ 'ਚੋਣ-ਕਮਿਸ਼ਨ' ਦੇ ਨਾਉਂ ਨਾਲ ਹਵਾਲਾ ਦਿੱਤਾ ਗਿਆ ਹੈ)।

(੨) ਚੋਣ-ਕਮਿਸ਼ਨ, ਮੁੱਖ ਚੋਣ-ਕਮਿਸ਼ਨ ਅਤੇ, ਜੇ ਕੋਈ ਹੋਣ ਤਾਂ, ਹੋਰ ਉਤਨੇ ਚੋਣ-ਕਮਿਸ਼ਨਰਾਂ ਤੋਂ ਜਿਤਨੇ ਕਿ ਰਾਸ਼ਟਰਪਤੀ ਸਮੇਂ ਸਮੇਂ ਸਿਰ ਨੀਯਤ ਕਰੇ, ਮਿਲ ਕੇ ਬਣੇਗਾ ਅਤੇ ਮੁੱਖ ਚੋਣ-ਕਮਿਸ਼ਨਰ ਅਤੇ ਹੋਰ ਚੋਣ-ਕਮਿਸ਼ਨਰਾਂ ਦੀ ਨਿਯੁਕਤੀ, ਸੰਸਦ ਰਾਹੀਂ ਉਸ ਲਈ ਬਣਾਏ ਹੋਏ ਕਿਸੇ ਕਨੂੰਨ[5] ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਸ਼ਟਰਪਤੀ ਰਾਹੀਂ ਕੀਤੀ ਜਾਵੇਗੀ।

(੩) ਜਦੋਂ ਕੋਈ ਹੋਰ ਚੋਣ-ਕਮਿਸ਼ਨਰ ਇਸ ਤਰ੍ਹਾਂ ਨਿਯੁਕਤ ਕੀਤਾ ਗਿਆ ਹੋਵੇ ਤਾਂ ਮੁੱਖ ਚੋਣ-ਕਮਿਸ਼ਨਰ ਚੋਣ-ਕਮਿਸ਼ਨਰ ਦੇ ਸਭਾਪਤੀ ਦੇ ਰੂਪ ਵਿੱਚ ਕੰਮ ਕਰੇਗਾ।

(੪) ਲੋਕ-ਸਭਾ, ਅਤੇ ਹਰੇਕ ਰਾਜ ਦੀ ਵਿਧਾਨ-ਸਭਾ ਦੀ ਹਰੇਕ ਆਮ ਚੋਣ ਤੋਂ ਪਹਿਲਾਂ, ਅਤੇ ਵਿਧਾਨ-ਪਰਿਸ਼ਦ ਵਾਲੇ ਹਰੇਕ ਰਾਜ ਦੀ ਵਿਧਾਨ-ਪਰਿਸ਼ਦ ਲਈ ਪਹਿਲੀ ਆਮ ਚੋਣ ਅਤੇ ਉਸ ਤੋਂ ਪਿੱਛੋਂ ਹਰੇਕ ਦੁਬਰਸੀ ਚੋਣ ਤੋਂ ਪਹਿਲਾਂ ਰਾਸ਼ਟਰਪਤੀ ਚੋਣ-ਕਮਿਸ਼ਨ

## ਭਾਗ ੧੫—ਚੋਣਾਂ—ਅਨੁ: ੩੨੪

ਨਾਲ ਸਲਾਹ-ਮਸ਼ਵਰਾ ਕਰ ਕੇ ਖੰਡ (੧) ਰਾਹੀਂ ਚੋਣ-ਕਮਿਸ਼ਨਰ ਨੂੰ ਦਿੱਤੀਆਂ ਗਈਆਂ ਕਿਰਤੀਆਂ ਦੇ ਪਾਲਣ ਵਿੱਚ ਕਮਿਸ਼ਨ ਦੀ ਸਹਾਇਤਾ ਲਈ ਅਜਿਹੇ ਪ੍ਰਾਦੇਸ਼ਕ ਕਮਿਸ਼ਨਰ, ਵੀ ਨਿਯੁਕਤ ਕਰ ਸਕੇਗਾ, ਜਿਹੇ ਉਹ ਜ਼ਰੂਰੀ ਸਮਝੇ ।

(੫) ਸੰਸਦ ਰਾਹੀਂ ਬਣਾਏ ਹੋਏ ਕਿਸੇ ਕਨੂੰਨ[੫] ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਚੋਣ-ਕਮਿਸ਼ਨਰਾਂ ਅਤੇ ਪ੍ਰਾਦਸ਼ਕ ਕਮਿਸ਼ਨਰਾਂ ਦੀ ਸੇਵਾ ਦੀਆਂ ਸ਼ਰਤਾਂ ਅਤੇ ਅਹੁਦਿਆਂ[੧] ਦੀਆਂ ਮਿਆਦਾਂ ਅਜਿਹੀਆਂ ਹੋਣਗੀਆਂ ਜਿਹੀਆਂ ਕਿ ਰਾਸ਼ਟਰਪਤੀ ਨਿਯਮ ਨਾਲ ਨਿਸਚਤ ਕਰੇ :

ਐਪਰ[੭] ਮੁੱਖ ਚੋਣ-ਕਮਿਸ਼ਨਰ ਆਪਣੇ ਅਹੁਦੇ ਤੋਂ ਅਜਿਹੇ ਕਾਰਣਾਂ ਅਤੇ ਅਜਿਹੇ ਢੰਗ ਤੋਂ ਬਿਨਾਂ ਨਹੀਂ ਹਟਾਇਆ ਜਾਵੇਗਾ, ਜਿਹੇ ਕਾਰਣਾਂ ਅਤੇ ਢੰਗ ਨਾਲ ਉੱਚਤਮ ਅਦਾਲਤ ਦਾ ਜੱਜ[੮] ਹਟਾਇਆ ਜਾ ਸਕਦਾ ਹੈ ਅਤੇ ਮੁੱਖ ਚੋਣ-ਕਮਿਸ਼ਨਰ ਦੀ ਆਪਣੀ ਨਿਯੁਕਤੀ ਦੇ ਪਿੱਛੋਂ ਉਸ ਦੀ ਸੇਵਾ ਦੀਆਂ ਸ਼ਰਤਾਂ ਵਿੱਚ ਉਸ ਨੂੰ ਅਲਾਭਕਾਰੀ ਕੋਈ ਵਾਧ-ਘਾਟ ਨਹੀਂ ਕੀਤੀ ਜਾਵੇਗੀ :

ਐਪਰ ਇਹ ਹੋਰ ਵੀ ਕਿ ਕਿਸੇ ਹੋਰ ਚੋਣ-ਕਮਿਸ਼ਨਰ ਜਾਂ ਪ੍ਰਾਦੇਸ਼ਕ ਕਮਿਸ਼ਨਰ ਨੂੰ ਮੁੱਖ ਚੋਣ-ਕਮਿਸ਼ਨਰ ਦੀ ਸਫ਼ਾਰਸ਼ ਦੇ ਬਿਨਾਂ ਅਹੁਦੇ ਤੋਂ ਹਟਾਇਆ ਨਹੀਂ ਜਾਵੇਗਾ ।

(੬) ਜਦੋਂ ਚੋਣ-ਕਮਿਸ਼ਨ ਅਜਿਹੀ ਪਰਾਰਥਨਾਂ ਕਰੇ ਤਦੋਂ ਰਾਸ਼ਟਰਪਤੀ ਜਾਂ ਕਿਸੇ ਰਾਜ ਦਾ ਰਾਜਪਾਲ ਜਾਂ ਰਾਜਪਰਮੁਖ ਚੋਣ-ਕਮਿਸ਼ਨ ਜਾਂ ਪ੍ਰਾਦੇਸ਼ਕ ਕਮਿਸ਼ਨਰ ਨੂੰ ਅਜਿਹਾ ਅਮਲਾ ਪਰਾਪਤ ਕਰਾਵੇਗਾ ਜਿਵੇਂ ਕਿ ਖੰਡ (੧) ਰਾਹੀਂ ਚੋਣ-ਕਮਿਸ਼ਨ ਨੂੰ ਦਿੱਤੀਆਂ ਗਈਆਂ ਕਿਰਤੀਆਂ ਦੇ ਨਿਭਾਉਣ ਲਈ ਜ਼ਰੂਰੀ ਹੋਣ ।

## ਭਾਗ ੧੫—ਚੋਣਾਂ—ਅਨੁ: ੩੨੫-੩੨੭

੩੨੫. ਸੰਸਦ ਦੇ ਹਰੇਕ ਸਦਨ ਜਾਂ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਹਰੇਕ ਸਦਨ ਲਈ ਚੋਣ ਦੇ ਵਾਸਤੇ ਹਰੇਕ ਪ੍ਰਾਦੇਸ਼ਕ ਚੋਣ-ਖੇਤਰ ਲਈ ਇਕ ਆਮ ਚੋਣ-ਨਾਮਾਵਲੀ ਹੋਵੇਗੀ ਅਤੇ ਕੇਵਲ ਧਰਮ, ਨਸਲ, ਜਾਤੀ, ਲਿੰਗ ਜਾਂ ਇਨ੍ਹਾਂ ਵਿੱਚੋਂ ਕਿਸੇ ਦੇ ਆਧਾਰ ਉੱਤੇ ਕੋਈ ਪੁਰਖ[੯] ਅਜਿਹੀ ਕਿਸੇ ਨਾਮਾਵਲੀ ਵਿੱਚ ਸ਼ਾਮਲ ਕੀਤੇ ਜਾਣ ਲਈ ਅਪਾਤਰ ਨਹੀਂ ਹੋਵੇਗਾ ਜਾਂ ਅਜਿਹੇ ਕਿਸੇ ਚੋਣ-ਖੇਤਰ ਲਈ ਕਿਸੇ ਵਿਸ਼ੇਸ਼ ਚੋਣ-ਨਾਮਾਵਲੀ ਵਿੱਚ ਸ਼ਾਮਲ ਕੀਤੇ ਜਾਣ ਦਾ ਦਾਵ੍ਹਾ ਨਹੀਂ ਕਰੇਗਾ।

ਧਰਮ, ਨਸਲ. ਜਾਤੀ ਜਾ ਲਿੰਗ ਦੇ ਆਧਾਰ ਉੱਤੇ ਕੋਈ ਪੁਰਖ ਚੋਣ-ਨਾਮਾਵਲੀ ਵਿੱਚ ਸ਼ਾਮਲ ਕੀਤੇ ਜਾਣ ਲਈ ਅਪਾਤਰ ਨਹੀਂ ਹੋਵੇਗਾ ਅਤੇ ਕਿਸੇ ਵਿਸ਼ੇਸ਼ ਨਾਮਾਵਲੀ ਵਿੱਚ ਸ਼ਾਮਲ ਕੀਤੇ ਜਾਣ ਦਾ ਦਾਵ੍ਹਾ ਨਹੀਂ ਕਰੇਗਾ.

੩੨੬. ਲੋਕ-ਸਭਾ ਅਤੇ ਹਰੇਕ ਰਾਜ ਦੀ ਵਿਧਾਨ-ਸਭਾ ਲਈ ਚੋਣਾਂ ਬਾਲਗ-ਵੋਟ-ਅਧਿਕਾਰ[੧੦] ਦੇ ਆਧਾਰ ਉੱਤੇ ਹੋਣਗੀਆਂ, ਅਰਥਾਤ ਹਰੇਕ ਪੁਰਖ ਜੋ ਭਾਰਤ ਦਾ ਨਾਗਰਕ ਹੈ ਅਤੇ ਜੋ ਅਜਿਹੀ ਮਿਤੀ ਤੇ, ਜਿਹੀ ਕਿ ਉਚਿਤ ਵਿਧਾਨ-ਮੰਡਲ ਰਾਹੀਂ ਬਣੇ ਕਿਸੇ ਕਨੂੰਨ ਦੇ ਰਾਹੀਂ ਜਾਂ ਅਧੀਨ ਇਸ ਲਈ ਨੀਯਤ ਕੀਤੀ ਗਈ ਹੋਵੇ, ਇੱਕੀ ਸਾਲ ਦੀ ਉਮਰ ਤੋਂ ਘੱਟ ਨਹੀਂ ਹੈ, ਅਤੇ ਇਸ ਸੰਵਿਧਾਨ ਜਾਂ ਉਚਿਤ ਵਿਧਾਨ-ਮੰਡਲ ਰਾਹੀਂ ਬਣੇ ਕਿਸੇ ਕਨੂੰਨ ਦੇ ਅਧੀਨ ਅਨਿਵਾਸ, ਮਨ-ਵਿਗਾੜ, ਅਪਰਾਧ ਜਾਂ ਭਰਿਸ਼ਟ ਜਾਂ ਗੈਰ ਕਨੂੰਨੀ ਆਚਾਰ ਦੇ ਆਧਾਰ ਉੱਤੇ ਅਗੁਣੀ ਨਹੀਂ ਕਰ ਦਿੱਤਾ ਗਿਆ ਹੈ, ਅਜਿਹੀ ਕਿਸੇ ਚੋਣ ਵਿੱਚ ਵੋਟ ਦੇਣ ਵਾਲੇ ਦੇ ਰੂਪ ਵਿੱਚ ਦਰਜ-ਰਜਿਸਟਰ[੧੧] ਹੋਣ ਦਾ ਹੱਕਦਾਰ ਹੋਵੇਗਾ।

ਲੋਕ-ਸਭਾ ਅਤੇ ਰਾਜਾਂ ਦੀਆਂ ਵਿਧਾਨ-ਸਭਾਵਾਂ ਲਈ ਚੋਣ ਦਾ ਬਾਲਗ-ਵੋਟ ਅਧਿਕਾਰ ਦੇ ਆਧਾਰ ਉੱਤੇ ਹੋਣਾ.

੩੨੭. ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸੰਸਦ, ਸਮੇਂ ਸਮੇਂ ਸਿਰ, ਕਨੂੰਨ[੫] ਰਾਹੀਂ ਸੰਸਦ ਦੇ ਹਰੇਕ ਸਦਨ ਲਈ ਚੋਣਾਂ ਨਾਲ ਸਬੰਧਤ ਜਾਂ ਲਾਗਵੇਂ ਸਭ ਵਿਸ਼ਿਆਂ ਦੇ ਸਬੰਧ ਵਿੱਚ, ਜਿਨ੍ਹਾਂ ਦੇ ਅੰਦਰ ਚੋਣ-ਨਾਮਾਵਲੀਆਂ ਦਾ ਤਿਆਰ ਕਰਾਉਣਾ ਅਤੇ ਚੋਣ-ਖੇਤਰਾਂ ਦਾ ਪਰਿਸੀਮਨ ਅਤੇ ਅਜਿਹੇ ਸਦਨ ਜਾਂ ਸਦਨਾਂ ਦਾ

ਵਿਧਾਨ-ਮੰਡਲਾ ਲਈ ਚੋਣਾਂ ਦ ਵਿਸ਼ੇ ਵਿੱਚ ਉਪਬੰਧ ਬਣਾਉਣ ਦੀ ਸੰਸਦ ਦੀ ਸ਼ਕਤੀ.

ਠੀਕ ਗਠਨ ਕਰਾਉਣ ਲਈ ਹੋਰ ਸਭ ਜ਼ਰੂਰੀ ਵਿਸ਼ੇ ਵੀ ਹਨ, ਉਪਬੰਧ ਕਰ ਸਕੇਗੀ।

ਕਿਸੇ ਰਾਜ ਦੇ ਵਿਧਾਨ-ਮੰਡਲ ਲਈ, ਚੋਣ ਦੇ ਸਬੰਧ ਵਿੱਚ ਉਪਬੰਧ ਬਣਾਉਣ ਦੀ ਸ਼ਕਤੀ .

੩੨੮. ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਅਤੇ ਜਿਥੋਂ ਤੱਕ ਸੰਸਦ ਇਸ ਲਈ ਉਪਬੰਧ ਨਹੀਂ ਬਣਾਉਂਦੀ ਉਥੋਂ ਤੱਕ ਕਿਸੇ ਰਾਜ ਦਾ ਵਿਧਾਨ-ਮੰਡਲ, ਸਮੇਂ ਸਮੇਂ ਸਿਰ, ਕਨੂੰਨ[੫] ਰਾਹੀਂ, ਉਸ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਹਰੇਕ ਸਦਨ ਲਈ ਚੋਣਾਂ ਨਾਲ ਸਬੰਧਤ ਜਾਂ ਲਾਗਵੇਂ ਸਭ ਵਿਸ਼ਿਆਂ ਦੇ ਸਬੰਧ ਵਿੱਚ ਜਿਨ੍ਹਾਂ ਦੇ ਅੰਦਰ ਚੋਣ-ਨਾਮਾਵਲੀਆਂ ਦਾ ਤਿਆਰ ਕਰਾਉਣਾ ਅਤੇ ਗਠਨ ਕਰਾਉਣ ਲਈ ਹੋਰ ਸਭ ਜ਼ਰੂਰੀ ਵਿਸ਼ੇ ਵੀ ਸ਼ਾਮਲ ਹਨ, ਉਪਬੰਧ ਕਰ ਸਕੇਗਾ।

ਚੋਣ-ਵਿਸ਼ਿਆਂ ਵਿੱਚ ਅਦਾਲਤਾਂ ਵੱਲੋਂ ਦਖਲ ਉੱਤੇ ਰੋਕ .

੩੨੯. ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ—

(ੳ) ਅਨੁਛੇਦ ੩੨੭ ਜਾਂ ਅਨੁਛੇਦ ੩੨੮ ਦੇ ਅਧੀਨ ਬਣੇ ਜਾਂ ਬਣਾਏ ਜਾਣ ਦੀ ਮੁਰਾਦ ਵਾਲੇ ਕਿਸੇ ਕਨੂੰਨ ਦੀ, ਜੋ ਚੋਣ-ਖੇਤਰਾਂ ਦੇ ਪਰਿਸੀਮਨ ਜਾਂ ਅਜਿਹੇ ਚੋਣ-ਖੇਤਰਾਂ ਨਾਲ ਥਾਵਾਂ ਦੇ ਵੰਡਣ ਨਾਲ ਸਬੰਧਤ ਹੈ, ਮੰਨਤਾ ਉੱਤੇ ਕਿਸੇ ਅਦਾਲਤ ਵਿੱਚ ਇਤਰਾਜ਼ ਨਹੀਂ ਕੀਤਾ ਜਾਵੇਗਾ।

---

੧. ਪਦ  ੨. ਨਿਯੰਤ੍ਰਣ  ੩. ਵਿਨਿਸ਼ਚਨ  ੪. ਆਯੋਗ
੫. ਵਿਧਿ  ੬. ਪਰਾਮਰਸ਼  ੭. ਪਰੰਤੁ  ੮. ਨਯਾਯਾਧੀਸ਼
੯. ਵਯਕਤਿ  ੧੦. ਵਯਸਕ ਮਤਾਧਿਕਾਰ  ੧੧. ਪੰਜੀ ਬਧ

ਭਾਗ ੧੫—ਚੋਣਾਂ—ਅਨੁ: ੩੨੯

(ਅ) ਸੰਸਦ ਦੇ ਹਰੇਕ ਸਦਨ ਜਾਂ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਹਰੇਕ ਸਦਨ ਦੀ ਕਿਸੇ ਚੋਣ ਉੱਤੇ ਅਜਿਹੀ ਚੋਣ-ਦਰਖਾਸਤ ਦੇ ਬਿਨਾਂ ਕੋਈ ਇਤਰਾਜ਼ ਨਹੀਂ ਕੀਤਾ ਜਾਵੇਗਾ ਜੋ ਅਜਿਹੇ ਪ੍ਰਾਧਿਕਾਰੀ ਨੇ ਅਤੇ ਅਜਿਹੇ ਢੰਗ ਨਾਲ ਪੇਸ਼ ਕੀਤੀ ਗਈ ਹੈ ਜੋ ਉਚਿਤ ਵਿਧਾਨ-ਮੰਡਲ ਰਾਹੀਂ ਬਣੇ ਕਨੂੰਨ ਰਾਹੀਂ ਜਾਂ ਅਧੀਨ ਉਪਬੰਧਤ ਹੈ।

———

੧. ਪਦ ੨. ਨਿਯੰਤ੍ਰਣ ੩ ਵਿਨਿਚਸ਼ਨ ੪. ਆਯੋਗ
੫. ਵਿਧਿ ੬. ਪਰਾਮਰਸ਼ ੭. ਪਰੰਤੂ ੮. ਨਿਆਯਾਧੀਸ਼
੯. ਵਜਕਤਿ ੧੦. ਵਜਸਕਮਤਾਧਿਕਾਰ ੧੧. ਪੰਜੀਬੱਧ

# ਭਾਗ ੧੬

## ਕੁਝਕੁ ਸ਼ਰੇਣੀਆਂ ਸਬੰਧੀ ਉਚੇਚ ਉਪਬੰਧ

ਅਨੁਸੂਚਤ ਜਾਤੀਆਂ ਅਤੇ ਅਨੁਸੂਚਤ ਜਨਜਾਤੀਆਂ ਲਈ ਲੋਕ-ਸਭਾ ਵਿੱਚ ਥਾਵਾਂ ਦਾ ਰਾਖਵਾਂ ਕਰਨਾ.

੩੩੦. (੧) ਲੋਕ-ਸਭਾ ਵਿੱਚ —

(ੳ) ਅਨੁਸੂਚਤ ਜਾਤੀਆਂ ਲਈ ;

(ਅ) ਆਸਾਮ ਦੀਆਂ ਜਨਜਾਤੀ-ਖੇਤਰਾਂ ਵਿਚਲੀਆਂ ਅਨੁਸੂਚਤ ਜਨਜਾਤੀਆਂ ਨੂੰ ਛੱਡ ਕੇ ਜਨਜਾਤੀਆਂ ਲਈ ,

(ੲ) ਆਸਾਮ ਦੇ ਸਵੈ-ਅਧਿਕਾਰੀ[1] ਜ਼ਿਲਿਆਂ ਦੀਆਂ ਅਨੁਸੂਚਤ ਜਨਜਾਤੀਆਂ ਲਈ,

ਥਾਵਾਂ ਰਾਖਵੀਆਂ ਹੋਣਗੀਆਂ ।

(੨) ਖੰਡ (੧) ਦੇ ਅਧੀਨ ਅਨੁਸੂਚਤ ਜਾਤੀਆਂ ਜਾਂ ਅਨੁਸੂਚਤ ਜਨਜਾਤੀਆਂ ਲਈ ਕਿਸੇ ਰਾਜ ਵਿੱਚ ਰਾਖਵੀਆਂ ਕੀਤੀਆਂ ਥਾਵਾਂ ਦੀ ਗਿਣਤੀ ਦਾ ਅਨੁਪਾਤ ਲੋਕ-ਸਭਾ ਵਿੱਚ ਉਸ ਰਾਜ ਨੂੰ ਵੰਡ ਵਿੱਚ ਦਿੱਤੀਆਂ ਗਈਆਂ ਥਾਵਾਂ ਦੀ ਕੁੱਲ ਗਿਣਤੀ ਨਾਲ ਵਾਹ ਲਗਦੀ ਉਹੀ ਹੋਵੇਗਾ ਜੋ ਉਸ ਰਾਜ ਵਿੱਚ ਦੀਆਂ ਅਨੁਸੂਚਤ ਜਾਤੀਆਂ ਦੀ, ਜਾਂ ਉਸ ਰਾਜ ਵਿੱਚ ਦੀਆਂ ਜਾਂ ਉਸ ਰਾਜ ਦੇ ਭਾਗ ਵਿੱਚ ਦੀਆਂ ਅਨੁਸੂਚਤ ਜਨਜਾਤੀਆਂ ਦੀ, ਜਿਹੀ ਕਿ ਸੂਰਤ ਹੋਵੇ[2], ਜਿਨ੍ਹਾਂ ਦੇ ਸਬੰਧ ਵਿੱਚ ਥਾਵਾਂ ਇਸ ਤਰ੍ਹਾਂ ਰਾਖਵੀਆਂ ਕੀਤੀਆਂ ਗਈਆਂ ਹਨ, ਵਸੋਂ ਦਾ ਅਨੁਪਾਤ ਉਸ ਰਾਜ ਦੀ ਕੁੱਲ ਵਸੋਂ ਨਾਲ ਹੈ।

ਲੋਕ-ਸਭਾ ਵਿੱਚ ਐਂਗਲੋ-ਭਾਰਤੀ ਸਮੁਦਾਇ ਦੀ ਪ੍ਰਤਿਨਿਧਤਾ.

੩੩੧. ਅਨੁਛੇਦ ੮੧ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਜੇ ਰਾਸ਼ਟਰਪਤੀ ਦੀ ਰਾਏ ਹੋਵੇ ਕਿ ਲੋਕ-ਸਭਾ ਵਿੱਚ ਐਂਗਲੋ ਭਾਰਤੀ ਸਮੁਦਾਇ ਦੀ ਪ੍ਰਤਿਨਿਧਤਾ ਕਾਫ਼ੀ ਨਹੀਂ ਹੈ ਤਾਂ ਉਹ ਲੋਕ-ਸਭਾ ਵਿੱਚ ਸਮੁਦਾਇ ਦੇ ਦੋ ਤੋਂ ਅਣਧਿਕ ਮੈਂਬਰ[3] ਨਾਮਜ਼ਦ ਕਰ ਸਕੇਗਾ ।

੩੩੨. (੧) ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਹਰੇਕ ਰਾਜ ਦੀ ਵਿਧਾਨ-ਸਭਾ ਵਿੱਚ ਅਨੁਸੂਚਤ ਜਾਤੀਆਂ

# ਭਾਗ ੧੬—ਕੁਝਕੁ ਸ਼ਰੇਣੀਆਂ ਸਬੰਧੀ ਉਚੇਚ ਉਪਬੰਧ

## ਅਨੁ: ੩੩੨

ਲਈ ਅਤੇ ਆਸਾਮ ਦੇ ਜਨਜਾਤੀ-ਖੇਤਰਾਂ ਵਿੱਚ ਦੀਆਂ ਅਨੁਸੂਚਤ ਜਨਜਾਤੀਆਂ ਨੂੰ ਛੱਡ ਕੇ ਹੋਰ ਜਨਜਾਤੀਆਂ ਲਈ ਥਾਵਾਂ ਰਾਖਵੀਆਂ ਰਹਿਣਗੀਆਂ।

(੨) ਆਸਾਮ ਰਾਜ ਦੀ ਵਿਧਾਨ-ਸਭਾ ਵਿੱਚ ਕਿਸੇ ਸਵੈ-ਅਧਿਕਾਰੀ[1] ਜ਼ਿਲਿਆਂ ਲਈ ਥਾਵਾਂ ਰਾਖਵੀਆਂ ਰਹਿਣਗੀਆਂ।

(੩) ਖੰਡ (੧) ਦੇ ਅਧੀਨ ਕਿਸੇ ਰਾਜ ਦੀ ਵਿਧਾਨ-ਸਭਾ ਵਿੱਚ ਅਨੁਸੂਚਤ ਜਾਤੀਆਂ ਜਾਂ ਅਨੁਸੂਚਤ ਜਨਜਾਤੀਆਂ ਲਈ ਰਾਖਵੀਆਂ ਥਾਵਾਂ ਦੀ ਗਿਣਤੀ ਦਾ ਅਨੁਪਾਤ ਉਸ ਸਭਾ ਵਿੱਚ ਦੀਆਂ ਥਾਵਾਂ ਦੀ ਸਮੂਹ ਗਿਣਤੀ ਤੋਂ ਵਾਹ ਲਗਦੀ ਉਹੀ ਹੋਵੇਗਾ ਜ ਉਸ ਰਾਜ ਵਿਚਲੀਆਂ ਅਨੁਸੂਚਤ ਜਾਤੀਆਂ ਦੀ, ਜਾਂ ਉਸ ਰਾਜ ਵਿਚਲੀਆਂ ਜਾਂ ਉਸ ਰਾਜ ਦੇ ਭਾਗ ਵਿਚਲੀਆਂ ਅਨੁਸੂਚਤ ਜਨਜਾਤੀਆਂ ਦੀ, ਜਿਹੀ ਕਿ ਸੂਰਤ ਹੋਵੇ੨, ਜਿਨ੍ਹਾਂ ਦੇ ਸਬੰਧ ਵਿੱਚ ਥਾਵਾਂ ਇਸ ਤਰ੍ਹਾਂ ਰਾਖਵੀਆਂ ਕੀਤੀਆਂ ਹਨ, ਵਸੋਂ ਦਾ ਅਨੁਪਾਤ ਉਸ ਰਾਜ ਦੀ ਕੁੱਲ ਵਸੋਂ ਨਾਲ ਹੈ।

(੪) ਆਸਾਮ ਰਾਜ ਦੀ ਵਿਧਾਨ-ਸਭਾ ਵਿੱਚ ਕਿਸੇ ਸਵੈ-ਅਧਿਕਾਰੀ ਜ਼ਿਲੇ ਲਈ ਰਾਖਵੀਆਂ ਥਾਵਾਂ ਦੀ ਗਿਣਤੀ ਦਾ ਉਸ ਸਭਾ ਵਿੱਚ ਥਾਵਾਂ ਦੀ ਕੁੱਲ ਗਿਣਤੀ ਨਾਲ ਅਨੁਪਾਤ ਉਸ ਅਨੁਪਾਤ ਤੋਂ ਘੱਟ ਨਹੀਂ ਹੋਵੇਗਾ ਜੋ ਕਿ ਉਸ ਜ਼ਿਲੇ ਦੀ ਵਸੋਂ ਦਾ ਉਸ ਰਾਜ ਦੀ ਕੁੱਲ ਵਸੋਂ ਨਾਲ ਹੈ।

(੫) ਸ਼ੀਲਾਂਗ ਦੀ ਛਾਉਣੀ ਅਤੇ ਨਗਰ-ਖੇਤਰ ਤੋਂ ਮਿਲ ਕੇ ਬਣੇ ਹੋਏ ਚੋਣ-ਖੇਤਰ ਨੂੰ ਛੱਡ ਕੇ ਆਸਾਮ ਰਾਜ ਦੇ ਕਿਸੇ ਸਵੈ-ਅਧਿਕਾਰੀ ਜ਼ਿਲੇ ਲਈ ਰਾਖਵੀਆਂ ਥਾਵਾਂ ਦੇ ਚੋਣ-ਖੇਤਰਾਂ ਵਿੱਚ ਉਸ ਜ਼ਿਲੇ ਦੇ ਬਾਹਰ ਦਾ ਕੋਈ ਖੇਤਰ ਨਹੀਂ ਹੋਵੇਗਾ।

## ਭਾਗ ੧੬—ਕੁਝਕੁ ਸ਼੍ਰੇਣੀਆਂ ਸਬੰਧੀ ਉਚੇਚ ਉਪਬੰਧ

## ਅਨੁ: ੩੩੨-੩੩੪

(੬) ਕੋਈ ਪੁਰਖ[4], ਜੋ ਆਸਾਮ ਰਾਜ ਦੇ ਕਿਸੇ ਸਵੈ-ਅਧਿਕਾਰੀ[1] ਜ਼ਿਲੇ ਵਿੱਚ ਦੀ ਅਨੁਸੂਚਤ ਜਨਜਾਤੀ ਦਾ ਮੈਂਬਰ[3] ਨਹੀਂ ਹੈ, ਉਸ ਰਾਜ ਦੀ ਵਿਧਾਨ-ਸਭਾ ਲਈ ਸ਼ੀਲਾਂਗ ਦੀ ਛਾਉਣੀ ਅਤੇ ਨਗਰ-ਖੇਤਰ ਤੋਂ ਮਿਲ ਕੇ ਬਣੇ ਹੋਏ ਚੋਣ-ਖੇਤਰ ਨੂੰ ਛੱਡ ਕੇ ਉਸ ਜ਼ਿਲੇ ਦੇ ਕਿਸੇ ਚੋਣ-ਖੇਤਰ ਤੋਂ ਚੁਣੇ ਜਾਣ ਦਾ ਪਾਤਰ ਨਹੀਂ ਹੋਵੇਗਾ।

ਰਾਜਾਂ ਦੀਆਂ ਵਿਧਾਨ-ਸਭਾਵਾਂ ਵਿੱਚ ਐਂਗਲੋ-ਭਾਰਤੀ ਸਮੁਦਾਇ ਦੀ ਪ੍ਰਤੀਨਿਧਤਾ.

੩੩੩. ਅਨੁਛੇਦ ੧੭੦ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਜੇ ਕਿਸੇ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਦੀ ਰਾਇ ਹੋਵੇ ਕਿ ਉਸ ਰਾਜ ਦੀ ਵਿਧਾਨ-ਸਭਾ ਵਿੱਚ ਐਂਗਲੋ-ਭਾਰਤੀ ਸਮੁਦਾਇ ਦੀ ਪ੍ਰਤਿਨਿਧਤਾ ਜ਼ਰੂਰੀ ਹੈ ਤੇ ਕਾਫ਼ੀ ਨਹੀਂ ਹੈ ਤਾਂ ਉਸ ਵਿਧਾਨ-ਸਭਾ ਵਿੱਚ ਉਸ ਸਮੁਦਾਇ ਦੇ ਜਿਤਨੇ ਮੈਂਬਰ ਉਹ ਉਚਿਤ ਸਮਝੇ, ਨਾਮਜ਼ਦ ਕਰ ਸਕੇਗਾ।

ਥਾਵਾਂ ਦਾ ਰਾਖਵਾਂ ਕਰਨਾ ਤੇ ਵਿਸ਼ੇਸ਼ ਪ੍ਰਤਿਨਿਧਤਾ ਸੰਵਿਧਾਨ ਦੇ ਆਰੰਭ ਤੋਂ ਦਸ ਸਾਲ ਪਿੱਛੋਂ ਨਾ ਰਹੇਗੀ .

੩੩੪. ਇਸ ਭਾਗ ਦੇ ਪੂਰਬਗਾਮੀ ਉਪਬੰਧਾਂ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ —

(ੳ) ਲੋਕ-ਸਭਾ ਵਿੱਚ ਤੇ ਰਾਜਾਂ ਦੀਆਂ ਵਿਧਾਨ-ਸਭਾਵਾਂ ਵਿੱਚ ਅਨੁਸੂਚਤ ਜਾਤੀਆਂ ਅਤੇ ਅਨੁਸੂਚਤ ਜਨਜਾਤੀਆਂ ਲਈ ਥਾਵਾਂ ਦੇ ਰਾਖਵਾਂ ਕਰਨ ਸਬੰਧੀ; ਅਤੇ

(ਅ) ਲੋਕ-ਸਭਾ ਵਿੱਚ ਅਤੇ ਰਾਜਾਂ ਦੀਆਂ ਵਿਧਾਨ-ਸਭਾਵਾਂ ਵਿੱਚ ਨਾਮਜ਼ਦਗੀ ਰਾਹੀਂ ਐਂਗਲੋ-ਭਾਰਤੀ ਸਮੁਦਾਇ ਦੀ ਪ੍ਰਤਿਨਿਧਤਾ ਸਬੰਧੀ,

ਇਸ ਸੰਵਿਧਾਨ ਦੇ ਉਪਬੰਧ, ਇਸ ਸੰਵਿਧਾਨ ਦੇ ਪ੍ਰਾਰੰਭ ਤਾਂ ਦਸ ਸਾਲ ਦੇ ਅਰਸੇ ਦੀ ਸਮਾਪਤੀ ਤੇ ਪਰਭਾਵੀ ਨਹੀਂ ਰਹਿਣਗੇ :

## ਭਾਗ ੧੬—ਕੁਝਕੁ ਸ਼੍ਰੇਣੀਆਂ ਸਬੰਧੀ ਉਚੇਚ ਉਪਬੰਧ

## ਅਨੁ: ੩੩੪-੩੩੬

ਐਪਰ[5] ਇਸ ਅਨੁਛੇਦ ਦੀ ਕਿਸੇ ਗੱਲ ਤੋਂ ਲੋਕ-ਸਭਾ ਦੇ ਜਾਂ ਰਾਜ ਦੀ ਵਿਧਾਨ-ਸਭਾ ਦੀ ਕਿਸੇ ਪ੍ਰਤਿਨਿਧਤਾ ਉੱਤੇ ਤਦ ਤੱਕ ਕੋਈ ਪਰਭਾਵ ਨਹੀਂ ਹੋਵੇਗਾ ਜਦ ਤੱਕ ਕਿ ਉਸ ਸਮੇਂ ਲੋਕ-ਸਭਾ ਜਾਂ ਵਿਧਾਨ-ਸਭਾ, ਜਿਹੀ ਕਿ ਸੂਰਤ ਹੋਵੇ[2], ਦਾ ਵਿਘਟਨ ਨਾ ਹੋ ਜਾਵੇ।

ਸੇਵਾਵਾਂ ਅਤੇ ਅਹੁਦਿਆਂ ਲਈ ਅਨੁਸੂਚਤ ਜਨਜਾਤੀਆਂ ਦੇ ਦਾਵ੍ਹੇ.

੩੩੫. ਸੰਘ ਜਾਂ ਰਾਜ ਦੇ ਕੰਮਾਂ ਨਾਲ ਲਾਗਵੀਆਂ ਸੇਵਾਵਾਂ ਅਤੇ ਅਹੁਦਿਆਂ ਲਈ ਨਿਯੁਕਤੀਆਂ ਕਰਨ ਵਿੱਚ ਪ੍ਰਸ਼ਾਸਨ-ਸੁਯੋਗਤਾ[3] ਬਣਾਈ ਰੱਖਣ ਦੀ ਸੰਗਤੀ ਦੇ ਅਨੁਸਾਰ ਅਨੁਸੂਚਤ ਜਾਤੀਆਂ ਤੇ ਅਨੁਸੂਚਤ ਜਨਜਾਤੀਆਂ ਦੇ ਮੈਂਬਰਾਂ ਦੇ ਦਾਵ੍ਹਿਆਂ ਦਾ ਧਿਆਨ ਰੱਖਿਆ ਜਾਵੇਗਾ।

ਕੁਝਕੁ ਸੇਵਾਵਾਂ ਵਿੱਚ ਐਂਗਲੋ-ਭਾਰਤੀ ਸਮੁਦਾਇ ਲਈ ਵਿਸ਼ੇਸ਼ ਉਪਬੰਧ.

੩੩੬. (੧) ਇਸ ਸੰਵਿਧਾਨ ਦੇ ਪ੍ਰਾਰੰਭ ਦੇ ਪਿੱਛੋਂ ਪਹਿਲਿਆਂ ਦੋ ਸਾਲਾਂ ਵਿੱਚ ਸੰਘ ਦੀ ਰੇਲ, ਆਯਾਤ-ਮਸੂਲ, ਡਾਕ ਤੇ ਤਾਰ ਸਬੰਧੀ ਸੇਵਾਵਾਂ ਦੇ ਅਹੁਦਿਆਂ ਲਈ ਐਂਗਲੋ-ਭਾਰਤੀ ਸਮੁਦਾਇ ਦੇ ਬੰਦਿਆਂ ਦੀਆਂ ਨਿਯੁਕਤੀਆਂ ੧੫ ਅਗਸਤ ੧੯੪੭ ਈ: ਦੇ ਤੁਰਤ ਪਹਿਲਾਂ ਵਾਲੇ ਆਧਾਰ ਤੇ ਕੀਤੀਆਂ ਜਾਣਗੀਆਂ।

ਦੋ ਸਾਲਾਂ ਦੇ ਹਰੇਕ ਅਨੁਵਰਤੀ ਅਰਸੇ ਵਿੱਚ ਉਕਤ ਸਮੁਦਾਇ ਦੇ ਬੰਦਿਆਂ ਲਈ, ਉਕਤ ਸੇਵਾਵਾਂ ਵਿੱਚ, ਰਾਖਵੇਂ ਅਹੁਦਿਆਂ ਦੀ ਗਿਣਤੀ, ਨਾਲ ਲਗਦੇ ਪੂਰਬਵਰਤੀ ਦੋ ਸਾਲਾਂ ਦੇ ਅਰਸੇ ਵਿੱਚ ਇਸ ਤਰ੍ਹਾਂ ਰਾਖਵੀਂ ਗਿਣਤੀ ਤੋਂ ਜਿਥੋਂ ਤੱਕ ਹੋ ਸਕੇ ਦਸ ਪ੍ਰਤੀ ਸੈਂਕੜਾ ਘੱਟ ਹੋਵੇਗੀ:

ਐਪਰ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਦਸ ਸਾਲ ਦੇ ਅੰਤ ਵਿੱਚ ਅਜਿਹੇ ਸਭ ਰਾਖਵੇਂ ਕਰਨ ਦਾ ਅੰਤ ਹੋ ਜਾਵੇਗਾ।

(੨) ਜੇ ਐਂਗਲੋਂ-ਭਾਰਤੀ ਸਮੁਦਾਇ ਦੇ ਬੰਦੇ ਹੋਰ ਸਮੁਦਾਵਾਂ ਦੇ ਬੰਦਿਆਂ ਦੀ ਤੁਲਨਾ ਵਿੱਚ ਸੁਯੋਗਤਾ ਦੇ ਕਾਰਣ ਨਿਯੁਕਤੀ

## ਭਾਗ ੧੬— ਕੁਝਕੁ ਸ਼੍ਰੇਣੀਆਂ ਸਬੰਧੀ ਉਚੇਚ ਉਪਬੰਧ
## ਅਨੁ: ੩੩੬-੩੩੮

ਲਈ ਗੁਣੀ ਪਾਏ ਜਾਣ ਤਾਂ ਖੰਡ (੧) ਦੇ ਅਧੀਨ ਉਸ ਸਮੁਦਾਇ ਲਈ ਰਾਖਿਵਿਆਂ ਅਹੁਦਿਆਂ ਤੋਂ ਬਿਨਾਂ ਜਾਂ ਉਨ੍ਹਾਂ ਤੋਂ ਅਧਿਕ ਅਹੁਦਿਆਂ ਉੱਤੇ ਐਂਗਲੋਂ-ਭਾਰਤੀ ਸਮੁਦਾਇ ਦੇ ਬੰਦਿਆਂ ਦੀ ਨਿਯੁਕਤੀ ਵਿੱਚ ਉਸ ਖੰਡ ਦੀ ਕਿਸੇ ਗੱਲ ਤੋਂ ਰੁਕਾਵਟ ਨਹੀਂ ਹੋਵੇਗੀ।

ਐਂਗਲੋਂ-ਭਾਰਤੀ ਸਮੁਦਾਇ ਦੇ ਫ਼ਾਇਦੇ ਲਈ ਸ਼ਿਖਸ਼ਣ-ਅਨੁਦਾਨ ਲਈ ਉਚੇਚ ਉਪਬੰਧ

੩੩੭. ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਿੱਛੋਂ ਪਹਿਲੇ ਤਿੰਨ ਵਿੱਤੀ ਸਾਲਾਂ ਵਿੱਚ ਐਂਗਲੋਂ-ਭਾਰਤੀ ਸਮੁਦਾਇ ਦੇ ਫ਼ਾਇਦੇ ਲਈ ਸਿਖ਼ਸ਼ਾ ਦੇ ਸਬੰਧ ਵਿੱਚ ਜੋ ਕੋਈ ਅਨੁਦਾਨ ਹੋਣ ਤਾਂ ਉਹੀ ਅਨੁਦਾਨ ਸੰਘ ਅਤੇ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਹਰੇਕ ਰਾਜ ਰਾਹੀਂ ਦਿੱਤੇ ਜਾਣਗੇ ਜੋ ੩੧ ਮਾਰਚ ੧੯੪੮ ਨੂੰ ਮੁੱਕਣ ਵਾਲੇ ਵਿੱਤੀ ਸਾਲ ਵਿੱਚ ਦਿੱਤੇ ਗਏ ਸਨ।

ਤਿੰਨ ਸਾਲਾਂ ਦੇ ਹਰੇਕ ਅਨੁਵਰਤੀ ਅਰਸੇ ਵਿੱਚ ਅਨੁਦਾਨ ਨਿਕਟ ਪੂਰਬਵਰਤੀ ਤਿੰਨ ਸਾਲਾਂ ਦੇ ਅਰਸੇ ਨਾਲੋਂ, ਦਸ ਪ੍ਰਤੀ ਸੈਂਕੜਾ ਘੱਟ ਕੀਤੇ ਜਾ ਸਕਣਗੇ :

ਐਪਰ[5] ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਦਸ ਸਾਲਾਂ ਦੇ ਅੰਤ ਤੇ, ਅਜਿਹੇ ਅਨੁਦਾਨ, ਜਿਸ ਹਦ ਤੱਕ ਉਹ ਐਂਗਲੋਂ-ਭਾਰਤੀ ਸਮੁਦਾਇ ਲਈ ਵਿਸ਼ੇਸ਼ ਰਿਐਤ ਹਨ, ਉਸ ਹਦ ਤੱਕ ਮੁੱਕ ਜਾਣਗੇ :

ਐਪਰ ਇਹ ਹੋਰ ਵੀ, ਕਿ ਇਸ ਅਨੁਛੇਦ ਦੇ ਅਨੁਸਾਰ ਕਿਸੇ ਸਿਖਸ਼ਾ-ਸੰਸਥਾ ਨੂੰ ਅਨੁਦਾਨ ਵਸੂਲਣ ਦਾ ਤਦ ਤੱਕ ਹੱਕ ਨਹੀਂ ਹੋਵੇਗਾ ਜਦ ਤੱਕ ਕਿ ਉਸ ਦੇ ਸਾਲਾਨਾ ਦਾਖਲਿਆਂ ਵਿੱਚ ਘੱਟ ਤੋਂ ਘੱਟ ਚਾਲੀ ਪ੍ਰਤੀ ਸੈਂਕੜਾ ਐਂਗਲੋਂ-ਭਾਰਤੀ ਸਮੁਦਾਇ ਤੋਂ ਬਿਨਾਂ ਦੂਜ ਸਮੁਦਾਇ ਦੇ ਬੰਦਿਆਂ ਲਈ ਸੁਲੱਭ ਕੀਤੇ ਗਏ ਹੋਣ।

ਅਨੁਸੂਚਤ ਜਾਤੀਆਂ, ਅਨੁਸੂਚਤ

੩੩੮. (੧) ਅਨੁਸੂਚਤ ਜਨਜਾਤੀਆਂ ਲਈ ਉਚੇਚ ਅਫ਼ਸਰ[2] ਹੋਵੇਗਾ ਜਿਸ ਨੂੰ ਰਾਸ਼ਟਰਪਤੀ ਨਿਯੁਕਤ ਕਰੇਗਾ।

# ਭਾਗ ੧੬—ਕੁਝਕੁ ਸ਼ਰੇਣੀਆਂ ਸਬੰਧੀ ਉਚੇਚ ਉਪਬੰਧ

## ਅਨੁ: ੩੩੮-੩੩੯

ਜਨਜਾਤੀਆਂ ਆਦਿ ਲਈ ਉਚੇਚ ਅਫ਼ਸਰ.

(੨) ਅਨੁਸੂਚਤ ਜਾਤੀਆਂ ਅਤੇ ਅਨੁਸੂਚਤ ਜਨਜਾਤੀਆਂ ਲਈ ਇਸ ਸੰਵਿਧਾਨ ਦੇ ਅਧੀਨ ਉਪਬੰਧਤ ਬਚਾਵਾਂ ਨਾਲ ਸਬੰਧਤ ਸਭ ਵਿਸ਼ਿਆਂ ਦੀ ਛਾਣ-ਬੀਣ ਕਰਨ ਅਤੇ ਉਨ੍ਹਾਂ ਬਚਾਵਾਂ ਉੱਤੇ ਕਾਰਜ ਹੋਣ ਦੇ ਸਬੰਧ ਵਿੱਚ ਅਜਿਹਿਆਂ ਅੰਤਰ-ਸਮਿਆਂ ਵਿੱਚ, ਜਿਹੇ ਰਾਸ਼ਟਰਪਤੀ ਨਿਦਿਸ਼ਟ ਕਰੇ, ਰਾਸ਼ਟਰਪਤੀ ਨੂੰ ਰਪੋਟ ਦੇਣਾ ਉਚੇਚ ਅਫ਼ਸਰ ਦਾ ਕਰਤੱਵ ਹੋਵੇਗਾ ਅਤੇ ਰਾਸ਼ਟਰਪਤੀ ਅਜਿਹੀਆਂ ਸਭ ਰਪੋਟਾਂ[8] ਨੂੰ ਸੰਸਦ ਦੇ ਹਰੇਕ ਸਦਨ ਦੇ ਸਾਹਮਣੇ ਰਖਵਾਏਗਾ।

(੩) ਇਸ ਅਨੁਛੇਦ ਵਿੱਚ ਅਨੁਸੂਚਤ ਜਾਤੀਆਂ ਤੇ ਅਨੁਸੂਚਤ ਜਨਜਾਤੀਆਂ ਦੇ ਪਰਤੀ ਹਵਾਲੇ[9] ਦੇ ਅੰਦਰ ਅਜਿਹੀਆਂ ਹੋਰ ਪਛੜੀਆਂ ਸ਼ਰੇਣੀਆਂ ਦੇ ਪਰਤੀ ਹਵਾਲੇ, ਜਿਨ੍ਹਾਂ ਨੂੰ ਕਿ ਰਾਸ਼ਟਰਪਤੀ ਇਸ ਸੰਵਿਧਾਨ ਦੇ ਅਨੁਛੇਦ ੩੪੦ ਦੇ ਖੰਡ (੧) ਦੇ ਅਧੀਨ ਨਿਯੁਕਤ ਕਮਿਸ਼ਨ[10] ਦੀ ਰਪੋਰਟ ਦੀ ਪਰਾਪਤੀ ਉੱਤੇ ਆਦੇਸ਼ ਰਾਹੀਂ ਵਿਸ਼ੇਸ਼ਤ ਕਰੇ ਅਤੇ ਐਂਗਲੋ-ਭਾਰਤੀ ਸਮੁਦਾਇ ਦੇ ਪਰਤੀ ਹਵਾਲੇ ਵੀ ਸ਼ਾਮਲ ਹਨ।

ਅਨੁਸੂਚਤ ਖੇਤਰਾਂ ਦੇ ਪ੍ਰਸ਼ਾਸ਼ਨ ਉੱਤੇ ਅਤੇ ਅਨੁਸੂਚਤ ਜਨਜਾਤੀਆਂ ਦੀ ਭਲਾਈ ਲਈ ਸੰਘ ਦਾ ਕੰਟਰੋਲ.

੩੩੯. (੧) ਪਹਿਲੀ ਅਨੁਸੂਚੀ ਦੇ ਭਾਗ (ੳ) ਤੇ ਭਾਗ (ਅ) ਵਿੱਚ ਦਰਜ ਰਾਜਾਂ ਵਿਚ ਦੇ ਅਨੁਸੂਚਤ ਖੇਤਰਾਂ ਦੇ ਪ੍ਰਸ਼ਾਸਨ ਤੇ ਜਨਜਾਤੀਆਂ ਦੀ ਭਲਾਈ ਬਾਰੇ ਰਪੋਟ ਦੇਣ ਲਈ ਕਮਿਸ਼ਨ ਦੀ ਨਿਯੁਕਤੀ ਆਦੇਸ਼ ਰਾਹੀਂ ਰਾਸ਼ਟਰਪਤੀ ਕਿਸੇ ਸਮੇਂ ਕਰ ਸਕੇਗਾ ਅਤੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਦਸ ਸਾਲ ਦੀ ਸਾਮਪਤੀ ਉੱਤੇ ਕਰੇਗਾ।

ਕਮਿਸ਼ਨ ਦੀ ਰਚਨਾ, ਸ਼ਕਤੀਆਂ ਤੇ ਪ੍ਰਕਿਰਿਆ ਦੀ ਪਰਿਭਾਸ਼ਾ ਆਦੇਸ਼ ਵਿੱਚ ਕੀਤੀ ਜਾ ਸਕੇਗੀ ਅਤੇ ਇਸ ਵਿੱਚ ਉਹ ਪਰਸੰਗਕ ਤੇ ਸਹਾਇਕ ਉਪਬੰਧ ਵੀ ਹੋ ਸਕਣਗੇ ਜਿਨ੍ਹਾਂ ਨੂੰ ਰਾਸ਼ਟਰਪਤੀ ਜ਼ਰੂਰੀ ਜਾਂ ਬਾਂਛਨੀ ਸਮਝੇ।

## ਭਾਗ ੧੬—ਕੁਝਕੁ ਸ਼ਰੇਣੀਆਂ ਸਬੰਧੀ ਉਚੇਚ ਉਪਬੰਧ

## ਅਨੁ: ੩੩੯-੩੪੦

(੨) ਸੰਘ ਦੀ ਕਾਰਜਪਾਲਕ ਸ਼ਕਤੀ ਦਾ ਵਿਸਤਾਰ ਅਜਿਹੇ ਕਿਸੇ ਰਾਜ ਨੂੰ ਉਸ ਤਰ੍ਹਾਂ ਨਿਦੇਸ਼ ਦੇਣ ਤੱਕ ਹੋਵੇਗਾ ਜਿਹੜਾ ਉਸ ਰਾਜ ਦੀ ਅਨੁਸੂਚਤ ਜਨਜਾਤੀਆਂ ਦੀ ਭਲਾਈ ਲਈ ਨਿਦੇਸ਼ ਵਿੱਚ ਜਰੂਰੀ ਦਸੀਆਂ ਹੋਈਆਂ ਸਕੀਮਾਂ ਦੇ ਬਣਾਉਣ ਤੇ ਤਾਲੀਮ ਨਾਲ ਸਬੰਧ ਰਖਦੇ ਹੋਣ ।

ਪੱਛੜੀਆਂ ਸ਼ਰੇਣੀਆਂ ਦੀਆਂ ਹਾਲਤਾਂ ਦੀ ਛਾਣ-ਬੀਣ ਲਈ ਕਮਿਸ਼ਨ ਦੀ ਨਿਯੁਕਤੀ ।

੩੪੦. (੧) ਭਾਰਤ ਰਾਜ-ਖੇਤਰ ਵਿੱਚ ਸਮਾਜਕ ਤੇ ਸਿਖਸ਼ਾ ਦੀ ਦਰਿਸ਼ਟੀ ਤੋਂ ਪੱਛੜੀਆਂ ਸ਼ਰੇਣੀਆਂ ਦੀਆਂ ਹਾਲਤਾਂ ਦੇ ਅਤੇ ਜਿਨ੍ਹਾਂ ਕਠਨਾਈਆਂ ਨੂੰ ਉਹ ਝਲ ਰਹੇ ਹਨ ਉਨ੍ਹਾਂ ਦੀ ਛਾਣ-ਬੀਣ[੧੧] ਲਈ ਅਤੇ ਸੰਘ ਜਾਂ ਕਿਸੇ ਰਾਜ ਰਾਹੀਂ ਅਜਿਹੀਆਂ ਕਠਨਾਈਆਂ ਨੂੰ ਦੂਰ ਕਰਨ ਤੇ ਉਨ੍ਹਾਂ ਦੀ ਹਾਲਤ ਨੂੰ ਸੁਧਾਰਣ ਲਈ ਕਰਨਯੋਗ ਉਪਾਵਾਂ ਬਾਰੇ ਅਤੇ ਉਸ ਪਰਯੋਜਨ ਲਈ ਸੰਸਦ ਜਾਂ ਕਿਸੇ ਰਾਜ ਰਾਹੀਂ ਜਿਹੜੇ ਅਨੁਦਾਨ ਦਿੱਤੇ ਜਾਣੇ ਚਾਹੀਦੇ ਹਨ ਅਤੇ ਜਿਨ੍ਹਾਂ ਸ਼ਰਤਾਂ ਦੇ ਅਧੀਨ ਉਹ ਅਨੁਦਾਨ ਦਿੱਤੇ ਜਾਣੇ ਚਾਹੀਦੇ ਹਨ ਉਨ੍ਹਾਂ ਦੇ ਬਾਰੇ ਸਫ਼ਾਰਸ਼ ਕਰਨ ਲਈ ਰਾਸ਼ਟਰਪਤੀ ਆਦੇਸ਼ ਰਾਹੀਂ ਅਜਿਹੇ ਪੁਰਖਾਂ[੪] ਨੂੰ ਮਿਲਾ ਕੇ ਜਿਹੇ ਕਿ ਉਹ ਉਚਿਤ ਸਮਝੇ ਕਮਿਸ਼ਨ[੧੦] ਬਣਾ ਸਕੇਗਾ ਅਤੇ ਕਮਿਸ਼ਨ ਨਿਯੁਕਤ ਕਰਨ ਵਾਲੇ ਆਦੇਸ਼ ਵਿੱਚ ਕਮਿਸ਼ਨ ਰਾਹੀਂ ਅਨੁਸਰਨ ਯੋਗ ਪਰਕਿਰਿਆ ਵੀ ਪਰਿਭਾਸ਼ਤ ਹੋਵੇਗੀ ।

(੨) ਇਸ ਤਰ੍ਹਾਂ ਨਿਯੁਕਤ ਕਮਿਸ਼ਨ ਆਪਣੇ ਆਪ ਨੂੰ ਸੰਭਾਲੇ ਹੋਏ ਵਿਸ਼ਿਆਂ ਦੀ ਛਾਣ-ਬੀਣ ਕਰੇਗਾ ਅਤੇ ਰਾਸ਼ਟਰਪਤੀ ਨੂੰ ਰਪੋਟ[੯] ਪੇਸ਼ ਕਰੇਗਾ ਜਿਸ ਵਿੱਚ ਮਲੂਮ ਕੀਤੇ ਹੋਏ ਤੱਥ ਹੋਣਗੇ ਅਤੇ ਜਿਸ ਵਿੱਚ ਅਜਿਹੀਆ ਸ਼ਫ਼ਾਰਸ਼ਾਂ ਕੀਤੀਆਂ ਜਾਣਗੀਆਂ ਜਿਨ੍ਹਾਂ ਨੂੰ ਕਮਿਸ਼ਨ ਉਚਿਤ ਸਮਝੇ ।

## ਭਾਗ ੧੬—ਕੁਝਕੁ ਸ਼੍ਰੇਣੀਆਂ ਸਬੰਧੀ ਉਚੇਚ ਉਪਬੰਧ

### ਅਨੁ: ੩੪੦-੩੪੨

(੩) ਰਾਸ਼ਟਰਪਤੀ ਇਸਤਰ੍ਹਾਂ ਦਿੱਤੀ ਗਈ ਰਪੌਟ[੯] ਦਾ ਇਕ ਉਤਾਰਾ[੧੨] ਉਸ ਉੱਤੇ ਕੀਤੀ ਗਈ ਕਾਰਵਾਈ ਨੂੰ ਦਰਸਾਂਦੇ ਗਿਆਪਨ ਸਮੇਤ ਹਰੇਕ ਸੰਸਦ ਦੇ ਸਾਹਮਣੇ ਰਖਵਾਏਗਾ ।

ਅਨੁਸੂਚਤ ਜਾਤੀਆਂ.

੩੪੧. (੧) ਰਾਸ਼ਟਰਪਤੀ ਰਾਜ ਦੇ ਰਾਜਪਾਲ ਜਾਂ ਰਾਜਪ੍ਰਮੁਖ ਨਾਲ ਸਲਾਹ-ਮਸ਼ਵਰਾ[੧੩] ਕਰਨ ਤੋਂ ਪਿੱਛੋਂ ਲੋਕ-ਅਧਿਸੂਚਨਾ ਰਾਹੀਂ ਉਨ੍ਹਾਂ ਜਾਤੀਆਂ, ਨਸਲਾਂ ਜਾਂ ਜਨਜਾਤੀਆਂ ਦੇ ਭਾਗਾਂ ਜਾਂ ਉਨ੍ਹਾਂ ਵਿਚਲੇ ਗ੍ਰੋਹਾਂ ਨੂੰ ਵਿਸ਼ੇਸ਼ਤ ਕਰ ਸਕੇਗਾ, ਜੋ ਇਸ ਸੰਵਿਧਾਨ ਦੇ ਪਰਯੋਜਨਾਂ ਲਈ ਉਸ ਰਾਜ ਦੇ ਸਬੰਧ ਵਿੱਚ ਅਨੁਸੂਚਤ ਜਾਤੀਆਂ ਸਮਝੀਆਂ ਜਾਣਗੀਆਂ ।

(੨) ਸੰਸਦ ਕਨੂੰਨ[੧੪] ਰਾਹੀਂ ਕਿਸੇ ਜਾਤੀ, ਨਸਲ ਜਾਂ ਜਨਜਾਤੀ ਨੂੰ ਕਿਸੇ ਜਾਤੀ, ਨਸਲ ਜਾਂ ਜਨਜਾਤੀ ਦੇ ਭਾਗ ਜਾਂ ਉਸ ਵਿਚਲੇ ਗ੍ਰੋਹਾਂ ਨੂੰ ਖੰਡ (੧) ਦੇ ਅਧੀਨ ਜਾਰੀ ਕੀਤੀ ਅਧਿਸੂਚਨਾ ਵਿੱਚ ਵਿਸ਼ੇਸ਼ਤ ਕੀਤੀਆਂ ਅਨੁਸੂਚਤ ਜਾਤੀਆਂ ਦੀ ਸੂਚੀ ਅੰਦਰ ਸ਼ਾਮਲ ਜਾਂ ਵਿੱਚੋਂ ਅਪਵਰਜਤ ਕਰ ਸਕੇਗੀ, ਪਰ ਉਪਰੋਕਤ ਢੰਗ ਨੂੰ ਹੋਰ ਉਕਤ ਖੰਡ ਦੇ ਅਧੀਨ ਜਾਰੀ ਕੀਤੀ ਅਧਿਸੂਚਨਾ ਨੂੰ ਕਿਸੇ ਅਨੁਵਰਤੀ ਅਧਿਸੂਚਨਾ ਰਾਹੀਂ ਬਦਲਿਆ ਨਹੀਂ ਜਾਵੇਗਾ ।

ਅਨੁਸੂਚਤ ਜਨਜਾਤੀਆਂ.

੩੪੨. (੧) ਰਾਸ਼ਟਰਪਤੀ, ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਨਾਲ ਸਲਾਹ-ਮਸ਼ਵਰਾ ਕਰਨ ਤੋਂ ਪਿੱਛੋਂ ਲੋਕ-ਅਧਿਸੂਚਨਾ ਰਾਹੀਂ ਉਨ੍ਹਾਂ ਜਨਜਾਤੀਆਂ ਜਾਂ ਜਨਜਾਤੀ-ਸਮੁਦਾਵਾਂ ਜਾਂ ਜਨਜਾਤੀਆਂ ਜਾਂ ਜਨਜਾਤੀ-ਸਮੁਦਾਵਾਂ ਦੇ ਭਾਗਾਂ ਜਾਂ ਉਨ੍ਹਾਂ ਵਿਚਲੇ ਗ੍ਰੋਹਾਂ ਨੂੰ ਵਿਸ਼ੇਸ਼ਤ ਕਰ ਸਕੇਗਾ ਜੋ ਇਸ ਸੰਵਿਧਾਨ ਦੇ ਪਰਯੋਜਨਾਂ ਲਈ ਉਸ ਰਾਜ ਦੇ ਸਬੰਧ ਵਿੱਚ ਅਨੁਸੂਚਤ ਜਨਜਾਤੀਆਂ ਸਮਝੀਆਂ ਜਾਣਗੀਆਂ ।

## ਭਾਗ ੧੬—ਕੁਝਕ ਸ਼ਰੇਣੀਆਂ ਸਬੰਧੀ ਉਚੇਚ ਉਪਬੰਧ

### ਅਨੁ: ੩੪੨

(੨) ਸੰਸਦ ਕਨੂੰਨ[੧੪] ਰਾਹੀਂ ਕਿਸੇ ਜਨਜਾਤੀ ਜਾਂ ਜਨਜਾਤੀ-ਸਮੁਦਾਇ ਨੂੰ, ਜਾਂ ਜਨਜਾਤੀ ਜਾਂ ਜਨਜਾਤੀ-ਸਮੁਦਾਇ ਦੇ ਭਾਗ ਜਾਂ ਉਸ ਵਿਚਲੇ ਗ੍ਰੋਹਾਂ ਨੂੰ ਖੰਡ (੧) ਦੇ ਅਧੀਨ ਜਾਰੀ ਕੀਤੀ ਗਈ ਅਧਿਸੂਚਨਾ ਵਿੱਚ ਵਿਸ਼ੇਸਤ ਅਨੁਸੂਚਤ ਜਨਜਾਤੀਆਂ ਦੀ ਸੂਚੀ ਵਿੱਚ ਸ਼ਾਮਲ ਜਾਂ ਵਿੱਚੋਂ ਅਪਵਰਜਤ ਕਰ ਸਕੇਗੀ, ਪਰ ਉਪਰੋਕਤ ਢੰਗ ਨੂੰ ਛੱਡ ਕੇ ਹੋਰਵੇਂ ਉਕਤ ਖੰਡ ਦੇ ਅਧੀਨ ਜਾਰੀ ਕੀਤੀ ਗਈ ਅਧਿਸੂਚਨਾ ਨੂੰ ਕਿ: ਅਨੁਵਰਤੀ ਅਧਿਸੂਚਨਾ ਰਾਹੀਂ ਬਦਲਿਆ ਨਹੀਂ ਜਾਵੇਗਾ।

---

੧ ਸਵਾਯੱਤ  ੨ ਯਥਾਸਥਿਤਿ  ੩. ਸਦਸਜ  ੪. ਵਜਕਤਿ
੫. ਪਰੰਤੁ  ੬. ਪ੍ਰਸ਼ਾਸਨ  ੭. ਪਦੰਧਿਕਾਰੀ  ੮. ਪ੍ਰਤਿਵੇਦਨ
੯. ਨਿਰਦੇਸ਼  ਕਾਰਜਪਟੁਤਾ  ੧੦. ਆਯੋਗ  ੧੧. ਜਾਂਚ
੧੨. ਪਤਿਲਿਪਿ  ੧੩. ਪਰਾਮਰਸ਼  ੧੪. ਵਿਧਿ

# ਭਾਗ ੧੭

## ਰਾਜਭਾਸ਼ਾ

### ਅਧਿਆਏ ੧.— ਸੰਘ ਦੀ ਭਾਸ਼ਾ

ਸੰਘ ਦੀ ਰਾਜਭਾਸ਼ਾ

੩੪੩. (੧) ਸੰਘ ਦੀ ਰਾਜਭਾਸ਼ਾ ਹਿੰਦੀ ਅਤੇ ਲਿਪੀ ਦੇਵਨਾਗਰੀ ਹੋਵੇਗੀ।

ਸੰਘ ਦੇ ਰਾਜ-ਪਰਯੋਜਨਾਂ ਲਈ ਵਰਤੇ ਜਾਣ ਵਾਲੇ ਹਿੰਦਸਿਆਂ ਦਾ ਰੂਪ ਭਾਰਤੀ ਹਿੰਦਸਿਆਂ ਦਾ ਅੰਤਰਰਾਸ਼ਟਰੀ ਰੂਪ ਹੋਵੇਗਾ।

(੨) ਖੰਡ (੧) ਵਿੱਚ ਕਿਸੇ ਗਲ ਦੇ ਹੁੰਦਿਆਂ ਵੀ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ੧੫ ਸਾਲ ਦੇ ਅਰਸੇ ਲਈ ਸੰਘ ਦੇ ਉਨ੍ਹਾਂ ਸਭ ਸਰਕਾਰੀ ਪਰਯੋਜਨਾਂ ਲਈ ਅੰਗਰੇਜ਼ੀ ਭਾਸ਼ਾਂ ਦੀ ਵਰਤੋਂ ਹੁੰਦੀ ਰਹੇਗੀ, ਜਿਨ੍ਹਾਂ ਲਈ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਉਹ ਵਰਤੀ ਜਾਂਦੀ ਸੀ:

ਐਪਰ[1] ਰਾਸ਼ਟਰਪਤੀ ਉਕਤ ਅਰਸੇ ਵਿੱਚ ਆਦੇਸ਼ ਰਾਹੀਂ ਸੰਘ ਦੇ ਸਰਕਾਰੀ ਪਰਯੋਜਨਾਂ ਵਿੱਚੋਂ ਕਿਸੇ ਲਈ ਅੰਗਰੇਜ਼ੀ ਭਾਸ਼ਾ ਦੇ ਨਾਲ ਨਾਲ ਹਿੰਦੀ ਭਾਸ਼ਾ ਦਾ ਅਤੇ ਭਾਰਤੀ ਹਿੰਦਸਿਆਂ ਦੇ ਅੰਤਰ-ਰਾਸ਼ਟਰੀ ਰੂਪ ਦੇ ਨਾਲ ਨਾਲ ਦੇਵਨਾਗਰੀ ਰੂਪ ਦੀ ਵਰਤੋਂ ਪ੍ਰਾਧਿਕਿਰਤ ਕਰ ਸਕੇਗਾ।

(੩) ਇਸ ਅਨੁਛੇਦ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਸੰਸਦ ਉਕਤ ੧੫ ਸਾਲ ਦੇ ਅਰਸੇ ਦੇ ਪਿੱਛੋਂ ਕਨੂੰਨ[2] ਰਾਹੀਂ—

(ੳ) ਅੰਗਰੇਜ਼ੀ ਭਾਸ਼ਾ ਦਾ ; ਜਾਂ

(ਅ) ਹਿੰਦਸਿਆਂ ਦੇ ਦੇਵਨਾਗਰੀ ਰੂਪ ਦਾ,

ਅਜਿਹੇ ਪ੍ਰਯੋਜਨਾਂ ਲਈ ਵਰਤੋਂ ਦਾ ਉਪਬੰਧ ਕਰ ਸਕੇਗੀ, ਜਿਹੇ ਕਿ ਕਨੂੰਨ ਵਿੱਚ ਵਿਸ਼ੇਸ਼ਤ ਹੋਣ।

## ਭਾਗ ੧੭—ਰਾਜਭਾਸ਼ਾ—ਅਨੁ: ੩੪੪

ਰਾਜਭਾਸ਼ਾ ਲਈ ਸੰਸਦ ਦਾ ਕਮਿਸ਼ਨ ਤੇ ਸਮਿਤੀ .

੩੪੪. (੧) ਰਾਸ਼ਟਰਪਤੀ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ੫ ਸਾਲ ਦੀ ਸਮਾਪਤੀ ਉੱਤੇ ਆਦੇਸ਼ ਰਾਹੀਂ ਇਕ ਕਮਿਸ਼ਨ[3] ਗਠਤ ਕਰੇਗਾ ਜੋ ਇਕ ਸਭਾਪਤੀ ਤੇ ਅਠਵੀਂ ਅਨੁਸੂਚੀ ਵਿੱਚ ਵਿਨਿਸ਼ਤ ਭਿੰਨ ਭਾਸ਼ਾਵਾਂ ਦੀ ਪ੍ਰਤਿਨਿਧਤਾ ਕਰਨ ਵਾਲੇ ਅਜਿਹੇ ਹੋਰ ਮੈਂਬਰਾਂ[4] ਤੋਂ ਮਿਲ ਕੇ ਬਣੇਗਾ ਜਿਹਾ ਕਿ ਰਾਸ਼ਟਰਪਤੀ ਨਿਯੁਕਤ ਕਰੇ, ਅਤੇ ਕਮਿਸ਼ਨ ਰਾਹੀਂ ਅਨੁਸਰਨ ਕੀਤੀ ਜਾਣ ਵਾਲੀ ਪ੍ਰਕਿਰਿਆ ਵੀ ਆਦੇਸ਼ ਪਰਿਭਾਸ਼ਤ ਕਰੇਗਾ ।

(੨) ਰਾਸ਼ਟਰਪਤੀ ਨੂੰ—

(ੳ) ਸੰਘ ਦੇ ਸਰਕਾਰੀ ਪਰਯੋਜਨਾਂ ਲਈ ਹਿੰਦੀ ਭਾਸ਼ਾ ਦੀ ਵਧਵੀਂ ਅਧਿਕ ਵਰਤੋਂ ਦੇ ;

(ਅ) ਸੰਘ ਦੇ ਸਰਕਾਰੀ ਪਰਯੋਜਨਾਂ ਵਿੱਚੋਂ ਸਭਨਾਂ ਜਾਂ ਕਿਸੇ ਲਈ ਅੰਗਰੇਜ਼ੀ ਭਾਸ਼ਾ ਦੀ ਵਰਤੋਂ ਉੱਤੇ ਪਾਬੰਦੀਆਂ[5] ਦੇ ;

(ੲ) ਅਨੁਛੇਦ ੩੪੮ ਵਿੱਚ ਵਰਣਨ ਕੀਤੇ ਪਰਯੋਜਨਾਂ ਵਿੱਚੋਂ ਸਭ ਜਾਂ ਕਿਸੇ ਲਈ ਵਰਤੀ ਜਾਣ ਵਾਲੀ ਭਾਸ਼ਾ ਦੇ ;

(ਸ) ਸੰਘ ਦੇ ਕਿਸੇ ਇੱਕ ਜਾਂ ਵਧੇਰੇ ਵਿਸ਼ੇਸ਼ਤ ਪਰਯੋਜਨਾਂ ਲਈ ਵਰਤੇ ਜਾਣ ਵਾਲੇ ਹਿੰਦਸਿਆਂ ਦੇ ਰੂਪ ਦੇ ;

(ਹ) ਸੰਘ ਦੀ ਰਾਜਭਾਸ਼ਾ ਅਤੇ ਸੰਘ ਤੇ ਕਿਸੇ ਰਾਜ ਦੇ ਵਿਚਕਾਰ ਜਾਂ ਇੱਕ ਰਾਜ ਤੇ ਦੂਜੇ ਰਾਜ ਦੇ ਵਿਚਕਾਰ ਸੰਚਾਰ ਦੀ ਭਾਸ਼ਾ ਅਤੇ ਉਨ੍ਹਾਂ ਦੀ ਵਰਤੋਂ ਬਾਰੇ ਰਾਸ਼ਟਰਪਤੀ ਰਾਹੀਂ ਕਮਿਸ਼ਨ ਤੋਂ ਪੁੱਛ ਕੀਤੇ ਜਾਣ ਵਾਲੇ ਕਿਸੇ ਹੋਰ ਵਿਸ਼ੇ ਦੇ ,

## ਭਾਗ ੧੭—ਰਾਜਭਾਸ਼ਾ—ਅਨੁ: ੩੪੪-੩੪੫

ਬਾਰੇ ਸਫ਼ਾਰਸ਼ ਕਰਨ ਦਾ ਕਮਿਸ਼ਨ[3] ਦਾ ਕਰਤੱਵ ਹੋਵੇਗਾ।

(੩) ਖੰਡ (੨) ਦੇ ਅਧੀਨ ਆਪਣੀਆਂ ਸ਼ਫ਼ਾਰਸ਼ਾਂ ਕਰਨ ਵਿੱਚ ਕਮਿਸ਼ਨ ਭਾਰਤ ਦੀ ਉਦਿਯੋਗਕ, ਸਭਿਆਚਾਰਕ ਤੇ ਵਿਗਿਆਨਕ ਉੱਨਤੀ ਦਾ ਅਤੇ ਲੋਕ-ਸੇਵਾਵਾਂ ਦੇ ਬਾਰੇ ਗੈਰਹਿੰਦੀ ਭਾਸ਼ਾ ਬੋਲਣ ਵਾਲੇ ਖੇਤਰਾਂ ਦੇ ਲੋਕਾਂ ਦੇ ਨਿਆਂਪੂਰਣ ਦਾਵ੍ਹਿਆਂ ਦੇ ਹਿਤਾਂ ਦਾ ਭਲੀ ਪਰਕਾਰ ਧਿਆਨ ਖੇਗਾ।

(੪) ਤੀਹ ਮੈਂਬਰਾਂ[4] ਦੀ ਇਕ ਕਮੇਟੀ ਗਠਤ ਕੀਤੀ ਜਾਵੇਗੀ ਜਿਨ੍ਹਾਂ ਵਿੱਚੋਂ ਵੀਹ ਲੋਕ-ਸਭਾ ਦੇ ਮੈਂਬਰ ਹੋਣਗੇ, ਅਤੇ ਦਸ ਰਾਜ-ਪਰਸ਼ਿਦ ਦੇ ਮੈਂਬਰ ਹੋਣਗੇ, ਜਿਹੜੇ ਕ੍ਰਮਵਾਰ ਲੋਕ-ਸਭਾ ਦੇ ਮੈਂਬਰਾਂ ਅਤੇ ਰਾਜ-ਪਰਸ਼ਿਦ ਦੇ ਮੈਂਬਰਾਂ ਰਾਹੀਂ ਅਨੁਪਾਤੀ ਪ੍ਰਤਿਨਿਧਤਾ ਦੇ ਕਾਇਦੇ ਦੇ ਅਨੁਸਾਰ ਅਕਹਿਰੀ ਬਟਵੀਂ ਵੋਟ[6] ਰਾਹੀਂ ਚੁਣੇ ਜਾਣਗੇ।

(੫) ਖੰਡ (੧) ਦੇ ਅਧੀਨ ਗਠਤ ਕੀਤੇ ਕਮਿਸ਼ਨ ਦੀਆਂ ਸਫ਼ਾਰਸ਼ਾਂ ਦੀ ਪਰੀਖਿਆ ਕਰਨਾ ਅਤੇ ਉਨ੍ਹਾਂ ਉੱਤੇ ਆਪਣੀ ਰਾਏ ਦੀ ਰਪੋਟ[7] ਰਾਸ਼ਟਰਪਤੀ ਨੂੰ ਦੇਣਾ ਸਮਿਤੀ ਦਾ ਕਰਤੱਵ ਹੋਵੇਗਾ।

(੬) ਅਨੁਛੇਦ ੩੪੩ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਰਾਸ਼ਟਰਪਤੀ ਖੰਡ (੪) ਵਿੱਚ ਹਵਾਲਾ ਦਿੱਤੀ ਗਈ ਰਪੋਟ ਉੱਤੇ ਵਿਚਾਰ ਕਰਨ ਦੇ ਪਿੱਛੋਂ ਉਸ ਸਾਰੀ ਰਪੋਟ ਦੇ ਕਿਸੇ ਭਾਗ ਦੇ ਅਨੁਸਾਰ ਨਿਦੇਸ਼ ਜਾਰੀ ਕਰ ਸਕੇਗਾ।

### ਅਧਿਆਏ ੨.—ਪਰਾਦੇਸ਼ਕ ਭਾਸ਼ਾਵਾਂ

ਰਾਜ ਦੀ ਸਰਕਾਰੀ ਭਾਸ਼ਾ ਜਾਂ ਭਾਸ਼ਾਵਾਂ.

੩੪੫. ਅਨੁਛੇਦ ੩੪੬ ਤ ੩੪੭ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜ ਦਾ ਵਿਧਾਨ-ਮੰਡਲ ਕਨੂੰਨ[2] ਰਾਹੀਂ ਉਸ ਰਾਜ ਦੇ ਸਰਕਾਰੀ ਪਰਯੋਜਨ ਵਿੱਚੋਂ ਸਭ ਜਾਂ ਕਿਸੇ ਲਈ ਵਰਤੋਂ ਲਈ ਉਸ

ਰਾਜ ਵਿੱਚ ਵਰਤੀਆਂ ਜਾਣ ਵਾਲੀਆਂ ਭਾਸ਼ਾਵਾਂ ਵਿੱਚੋਂ ਕਿਸੇ ਇਕ ਜਾਂ ਵੱਧ ਨੂੰ ਜਾਂ ਹਿੰਦੀ ਨੂੰ ਅੰਗੀਕਾਰ ਕਰ ਸਕੇਗਾ :

ਐਪਰ[1] ਜਦ ਤੱਕ ਰਾਜ ਦਾ ਵਿਧਾਨ-ਮੰਡਲ ਕਨੂੰਨ[2] ਰਾਹੀਂ ਹੋਰਵੇਂ ਉਪਬੰਧ ਨਾ ਕਰੇ, ਤਦ ਤੱਕ ਰਾਜ ਦੇ ਅੰਦਰ ਉਨ੍ਹਾਂ ਸਰਕਾਰੀ ਪਰਯੋਜਨਾਂ ਲਈ ਅੰਗਰੇਜ਼ੀ ਭਾਸ਼ਾ ਵਰਤੀ ਜਾਂਦੀ ਰਹੇਗੀ, ਜਿਨ੍ਹਾਂ ਲਈ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਉਹ ਵਰਤੀ ਜਾਂਦੀ ਸੀ।

ਇਕ ਰਾਜ ਤੇ ਦੂਜੇ ਰਾਜ ਦੇ ਵਿਚਕਾਰ ਅਥਵਾ ਰਾਜ ਤੇ ਸੰਘ ਦੇ ਵਿਚਕਾਰ ਸੰਚਾਰ ਲਈ ਰਾਜ-ਭਾਸ਼ਾ.

੩੪੬. ਸੰਘ ਵਿੱਚ ਸਰਕਾਰੀ ਪਰਯੋਜਨਾਂ ਲਈ ਵਰਤੇ ਜਾਣ ਲਈ ਉਸ ਸਮੇਂ ਪ੍ਰਾਧਿਕਿਰਤ ਭਾਸ਼ਾ, ਇਕ ਰਾਜ ਤੇ ਦੂਜੇ ਰਾਜ ਦੇ ਵਿਚਕਾਰ ਅਤੇ ਕਿਸੇ ਰਾਜ ਤੇ ਸੰਘ ਦੇ ਵਿਚਕਾਰ ਸੰਚਾਰ ਲਈ ਰਾਜਭਾਸ਼ਾ ਹੋਵੇਗੀ :

ਐਪਰ ਜੇ ਦੋ ਜਾਂ ਵਧੇਰੇ ਰਾਜ ਕਰਾਰ ਕਰਦੇ ਹਨ ਕਿ ਅਜਿਹੇ ਰਾਜਾਂ ਦੇ ਵਿਚਕਾਰ ਸੰਚਾਰ ਲਈ ਸਰਕਾਰੀ ਭਾਸ਼ਾ ਹਿੰਦੀ ਭਾਸ਼ਾ ਹੋਵੇਗੀ ਤਾਂ ਅਜਿਹੇ ਸੰਚਾਰ ਲਈ ਉਹ ਭਾਸ਼ਾ ਵਰਤੀ ਜਾ ਸਕੇਗੀ।

ਕਿਸੇ ਰਾਜ ਦੀ ਵਸੋਂ ਦੇ ਕਿਸੇ ਭਾਗ ਰਾਹੀਂ ਬੋਲੀ ਜਾਣ ਵਾਲੀ ਭਾਸ਼ਾ ਦੇ ਸਬੰਧ ਵਿੱਚ ਵਿਸ਼ੇਸ਼ ਉਪਬੰਧ.

੩੪੭. ਉਸ ਬਾਰੇ ਮੰਗ ਕੀਤੇ ਜਾਣ ਉੱਤੇ ਜੇ ਰਾਸ਼ਟਰਪਤੀ ਦੀ ਤਸੱਲੀ ਹੋ ਜਾਵੇ ਕਿ ਉਸ ਰਾਹੀਂ ਬੋਲੀ ਜਾਣ ਵਾਲੀ ਕੋਈ ਭਾਸ਼ਾ ਰਾਜ ਰਾਹੀਂ ਪਰਵਾਨ ਕੀਤੀ ਜਾਵੇ ਤਾਂ ਉਹ ਨਿਦੇਸ਼ ਦੇ ਸਕੇਗਾ ਕਿ ਅਜਿਹੀ ਭਾਸ਼ਾ ਦੇ ਰਾਜ ਭਰ ਵਿੱਚ ਜਾਂ ਉਸ ਦੇ ਕਿਸੇ ਭਾਗ ਵਿੱਚ ਅਜਿਹੇ ਪਰਯੋਜਨ ਲਈ, ਜਿਹਾ ਕਿ ਉਹ ਵਿਸ਼ੇਸ਼ਤ ਕਰ, ਸਰਕਾਰੀ ਤੌਰ ਤੇ ਪਰਵਾਨ ਕੀਤੀ ਜਾਵੇ।

## ਅਧਿਆਏ ੩—ਉੱਚਤਮ ਅਦਾਲਤ, ਉੱਚ ਅਦਾਲਤਾਂ ਆਦਿ ਦੀ ਭਾਸ਼ਾ

ਉੱਚਤਮ ਅਦਾਲਤ ਅਤੇ ਉੱਚ ਅਦਾਲਤਾਂ ਵਿੱਚ ਅਧਿਨਿਯਮਾਂ,

੩੪੮. (੧) ਇਸ ਭਾਗ ਦੇ ਪੂਰਬਵਰਤੀ ਉਪਬੰਧਾਂ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਜਦ ਤੱਕ ਸੰਸਦ ਕਨੂੰਨ ਰਾਹੀਂ ਹੋਰਵੇਂ ਉਪਬੰਧ ਨਾ ਕਰੇ ਤਦ ਤੱਕ—

ਭਾਗ ੧੭—ਰਾਜਭਾਸ਼ਾ—ਅਨੁ: ੩੪੮

ਬਿਲਾਂ ਆਦਿ ਵਿੱਚ ਵਰਤੀ ਜਾਣ ਵਾਲੀ ਭਾਸ਼ਾ.

(ੳ) ਉੱਚਤਮ ਅਦਾਲਤ ਵਿੱਚ ਅਤੇ ਹਰੇਕ ਉੱਚ ਅਦਾਲਤ ਵਿੱਚ ਸਭ ਕਾਰਵਾਈਆਂ ;

(ਅ) ਜੋ —

(੧) ਬਿਲ ਜਾਂ ਉਨ੍ਹਾਂ ਉੱਤੇ ਪ੍ਰਸਤਾਵਤ ਕੀਤੀਆਂ ਜਾਣ ਵਾਲੀਆਂ ਜੋ ਸੋਧਾਂ੯ ਸੰਸਦ ਦੇ ਹਰੇਕ ਸਦਨ ਵਿੱਚ ਪੁਰਸਥਾਪਤ ਕੀਤੀਆਂ ਜਾਣ, ਉਨ੍ਹਾਂ ਸਭਨਾਂ ਦੇ ;

(੨) ਅਧਿਨਿਯਮ, ਸੰਸਦ ਰਾਹੀਂ ਜਾਂ ਰਾਜ ਦੇ ਵਿਧਾਨ-ਮੰਡਲ ਰਾਹੀਂ ਪਾਸ੮ ਕੀਤੇ ਜਾਣ, ਅਤੇ ਜੋ ਅਧਿਆਦੇਸ਼ ਰਾਸ਼ਟਰਪਤੀ ਜਾਂ ਰਾਜਪਾਲ . ਜਾਂ ਰਾਜਪਰਮੁਖ ਰਾਹੀਂ ਪ੍ਰਖਿਆਪਤ ਕੀਤੇ ਜਾਣ ਉਨ੍ਹਾਂ ਸਭਨਾਂ ਦੇ ; ਅਤੇ

(੩) ਆਦੇਸ਼, ਵਿਨਿਯਮ ਤੇ ਉਪਵਿਧੀ ਇਸ ਸੰਵਿਧਾਨ ਦੇ ਅਧੀਨ, ਜਾਂ ਸੰਸਦ ਜਾਂ ਰਾਜਾਂ ਦੇ ਵਿਧਾਨ-ਮੰਡਲ ਰਾਹੀਂ ਬਣਾਏ ਕਿਸੇ ਕਨੂੰਨ੨ ਦੇ ਅਧੀਨ ਜਾਰੀ ਕੀਤੇ ਜਾਣ, ਉਨ੍ਹਾਂ ਸਭਨਾਂ ਦੇ,

ਪ੍ਰਾਧਿਕਿਰਤ ਪਾਠ ਅੰਗਰੇਜ਼ੀ ਭਾਸ਼ਾ ਵਿੱਚ ਹੋਣਗੇ ।

(੨) ਖੰਡ (੧) ਦੇ ਉਪਖੰਡ (ੳ) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਕਿਸੇ ਰਾਜ ਦਾ ਰਾਜਪਾਲ ਜਾਂ ਰਾਜਪਰਮੁਖ ਰਾਸ਼ਟਰਪਤੀ ਦੀ ਪਹਿਲੋਂ ਸੰਮਤੀ ਨਾਲ ਹਿੰਦੀ ਭਾਸ਼ਾ ਦੀ ਜਾਂ ਉਸ ਰਾਜ ਵਿੱਚ ਸਰਕਾਰੀ ਪਰਯੋਜਨ ਲਈ ਵਰਤੀ ਜਾਣ ਵਾਲੀ ਕਿਸੇ ਹੋਰ ਭਾਸ਼ਾ ਦੀ ਵਰਤੋਂ ਉਸ ਰਾਜ ਵਿੱਚ ਮੁੱਖ ਸਥਾਨ ਰੱਖਣ ਵਾਲੀ ਉੱਚ ਅਦਾਲਤ ਦੀਆਂ ਕਾਰਵਾਈਆਂ ਲਈ ਪ੍ਰਾਧਿਕਿਰਤ ਕਰ ਸਕੇਗਾ :

## ਭਾਗ ੧੭—ਰਾਜਭਾਸ਼ਾ—ਅਨੁ: ੩੪੮-੩੪੯

ਐਪਰ[1] ਇਸ ਖੰਡ ਦੀ ਕੋਈ ਗੱਲ ਅਜਿਹੀ ਉੱਚ ਅਦਾਲਤ ਰਾਹੀਂ ਪਾਸ ਕੀਤੇ ਗਏ ਜਾਂ ਦਿੱਤੇ ਗਏ ਨਿਰਣੇ, ਡਿਕਰੀ ਜਾਂ ਆਦੇਸ਼ ਉੱਤੇ ਲਾਗੂ ਨਹੀਂ ਹੋਵੇਗੀ।

(੩) ਖੰਡ (੧) ਦੇ ਉਪਖੰਡ (ਅ) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਜਿੱਥੇ ਕਿਸੇ ਰਾਜ ਦੇ ਵਿਧਾਨ-ਮੰਡਲ ਨੇ ਉਸ ਵਿਧਾਨ-ਮੰਡਲ ਵਿੱਚ ਪੁਰਸਥਾਪਤ ਬਿਲਾਂ ਜਾਂ ਉਸ ਰਾਹੀਂ ਪਾਸ[੮] ਹੋਏ ਅਧਿਨਿਯਮਾਂ ਵਿੱਚ ਜਾਂ ਉਸ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਰਾਹੀਂ ਪ੍ਰਖਿਆਪਤ ਅਧਿਆਦੇਸ਼ਾਂ ਵਿੱਚ ਜਾਂ ਉਸ ਉਪਖੰਡ ਦੇ ਪੈਰਾ (੩) ਵਿੱਚ ਹਵਾਲਾ ਦਿੱਤੇ ਕਿਸੇ ਆਦੇਸ਼ ਜਾਂ ਉਪਵਿਧੀ ਵਿੱਚ ਵਰਤੋਂ ਲਈ ਅੰਗਰੇਜ਼ੀ ਭਾਸ਼ਾ ਤੋਂ ਬਿਨਾ ਕਿਸੇ ਹੋਰ ਭਾਸ਼ਾ ਦੀ ਵਰਤੋਂ ਨੂੰ ਮੁਕੱਰਰ ਕੀਤਾ ਹੈ, ਉਥੇ ਉਸ ਰਾਜ ਦੇ ਸਰਕਾਰੀ ਗਜ਼ਟ ਉਸ ਰਾਜ ਦੇ ਰਾਜਪਾਲ ਜਾਂ ਰਾਜਪਰਮੁੱਖ ਦੇ ਪ੍ਰਾਧਿਕਾਰ ਨਾਲ ਪਰਕਾਸ਼ਤ ਅੰਗਰੇਜ਼ੀ ਭਾਸ਼ਾ ਵਿੱਚ ਉਸ ਦਾ ਅਨੁਵਾਦ, ਉਸ ਖੰਡ ਦੇ ਮਤਲਬ ਲਈ ਉਸ ਦਾ ਅੰਗਰੇਜ਼ੀ ਭਾਸ਼ਾ ਵਿੱਚ ਪ੍ਰਾਧਿਕਿਰਤ ਪਾਠ ਸਮਝਿਆ ਜਾਵੇਗਾ।

**ਭਾਸ਼ਾ ਸਬੰਧੀ ਕੁਝ ਕਨੂੰਨਾਂ ਦੇ ਅਧਿਨਿਯਮਤ ਕਰਨ ਲਈ ਵਿਸ਼ੇਸ਼ ਪ੍ਰਕਿਰਿਆ.**

੩੪੯. ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ੧੫ ਸਾਲ ਦੇ ਅਰਸੇ ਤੱਕ ਅਨੁਛੇਦ ੩੪੮ ਦੇ ਖੰਡ (੧) ਵਿੱਚ ਵਰਣਨ ਕੀਤੇ ਪਰਯੋਜਨਾਂ ਵਿੱਚੋਂ ਕਿਸੇ ਲਈ ਵਰਤੀ ਜਾਣ ਵਾਲੀ ਭਾਸ਼ਾ ਲਈ ਉਪਬੰਧ ਕਰਨ ਵਾਲਾ ਕੋਈ ਬਿਲ ਜਾਂ ਸੋਧ[੯] ਸੰਸਦ ਦੇ ਕਿਸੇ ਸਦਨ ਵਿੱਚ ਰਾਸ਼ਟਰਪਤੀ ਦੀ ਪਹਿਲੋਂ ਮੰਨਜ਼ੂਰੀ ਤੋਂ ਬਿਨਾਂ ਨਾ ਤਾਂ ਪੁਰਸਥਾਪਤ ਤੇ ਨਾ ਪਰਸਤਾਵਤ ਕੀਤੀ ਜਾਵੇਗੀ ਅਤੇ ਅਜਿਹੇ ਕਿਸੇ ਬਿਲ ਦੇ ਪੁਰਸਥਾਪਤ ਜਾਂ ਅਜਿਹੀ ਕਿਸੇ ਸੋਧ ਦੇ ਪਰਸਤਾਵਤ ਕੀਤੇ ਜਾਣ ਦੀ ਮਨਜ਼ੂਰੀ ਅਨੁਛੇਦ ੩੪੪ ਦੇ ਖੰਡ (੧) ਦੇ ਅਧੀਨ ਗਠਤ ਹੋਏ ਕਮਿਸ਼ਨ[੩] ਦੀਆਂ ਸਫਾਰਸ਼ਾਂ ਉੱਤੇ ਅਤੇ ਉਸ ਅਨਛੇਦ ਦੇ ਖੰਡ (੪) ਦੇ ਅਧੀਨ ਗਠਤ ਸਮਿਤੀ ਦੀ ਰਪੋਟ[੨] ਉੱਤੇ ਵਿਚਾਰ ਕਰਨ ਪਿੱਛੋਂ ਹੀ ਰਾਸ਼ਟਰਪਤੀ ਦੇਵੇਗਾ।

# ਭਾਗ ੧੭—ਰਾਜਭਾਸ਼ਾ—ਅਨੁ: ੩੫੦-੩੫੧

## ਆਧਿਆਏ ੪— ਵਿਸ਼ੇਸ ਨਿਦੇਸ਼

ਦੁੱਖ ਨਿਵਾਰਨ ਲਈ ਮਾਜ਼ਰ ਵਿਚ ਵਰਤੀ ਜਾਣ ਵਾਲੀ ਭਾਸ਼ਾ .

੩੫੦. ਕਿਸੇ ਦੁਖ ਤੇ ਨਿਵਾਰਣ ਲਈ ਸੰਘ ਜਾਂ ਰਾਜ ਦੇ ਕਿਸੇ ਅਫ਼ਸਰ[੧੦] ਜਾਂ ਪ੍ਰਾਧਿਕਾਰੀ ਨੂੰ ਸੰਘ ਜਾਂ ਰਾਜ ਵਿੱਚ, ਜਿਹੀ ਕਿ ਸੂਰਤ ਹੋਵੇ[੧੧], ਵਰਤੀ ਜਾਣ ਵਾਲੀ ਕਿਸੇ ਭਾਸ਼ਾ ਵਿੱਚ ਮਾਜ਼ਰ ਦੇਣ ਦਾ ਹਰੇਕ ਪੁਰਖ[੧੨] ਨੂੰ ਹੱਕ ਹੋਵੇਗਾ ।

ਹਿੰਦੀ ਭਾਸ਼ਾ ਦੇ ਵਿਕਾਸ ਲਈ ਨਿਦੇਸ਼ .

੩੫੧. ਹਿੰਦੀ ਭਾਸ਼ਾ ਦੇ ਪਰਸਾਰ ਦੀ ਬਿਰਧੀ ਕਰਨ, ਉਸ ਦਾ ਵਿਕਾਸ ਕਰਨ, ਤਾਂ ਜੋ ਉਹ ਭਾਰਤ ਦੀ ਸਮਾਜਕ ਸਭਿਆਚਾਰ ਦੇ ਸਾਰੇ ਤੱਤ ਦੇ ਪਰਗਟਾਉ ਦਾ ਮਾਧਿਅਮ ਹੋ ਸਕੇ ਅਤੇ ਉਸ ਦੀ ਆਤਮੀਅਤਾ ਵਿੱਚ ਦਖਲ ਦਿਤੇ ਬਿਨਾਂ ਹਿੰਦੁਸਤਾਨੀ ਤੇ ਅੱਠਵੀਂ ਅਨੁਸੂਚੀ ਵਿੱਚ ਦਰਜ ਹੋਰ ਭਾਰਤੀ ਭਾਸ਼ਾਵਾਂ ਦੇ ਰੂਪ, ਸ਼ੈਲੀ ਤੇ ਪਦਾਵਲੀ ਨੂੰ ਜਜ਼ਬ ਕਰਦੇ ਹੋਏ, ਅਤੇ ਜਿਥੇ ਜ਼ਰੂਰੀ ਜਾਂ ਬਾਂਛਨੀ ਹੋਵੇ, ਉਥੇ ਉਸ ਦੇ ਸ਼ਬਦ-ਭੰਡਾਰ ਲਈ ਮੁਖ ਰੂਪ ਵਿੱਚ ਤਾਂ ਸੰਸਕ੍ਰਿਤ ਤੋਂ ਅਤੇ ਉਸ ਤੋਂ ਉੱਤਰ ਕੇ ਦੂਜੀਆਂ ਭਾਸ਼ਾਵਾਂ ਤੋਂ ਸ਼ਬਦ ਗ੍ਰਹਣ ਕਰਦਿਆਂ ਉਸ ਦੀ ਸਮ੍ਰਿੱਧੀ ਸੁਨਿਸਚਤ ਕਰਨਾ ਸਘ ਦਾ ਕਰਤੱਵ ਹੋਵੇਗਾ ।

---

੧. ਪਰੰਤੂ.    ੨. ਵਿਧਿ    ੩. ਆਯੋਗ    ੪. ਸਦਸਜ
੫. ਨਿਰਬੰਧਨ.    ੬. ਏਕਲ ਸੰਕ੍ਰਮਣੀਯ    ੭. ਪ੍ਰਤਿਵੇਦਨ    ੮. ਪਾਰਿਤ
੯. ਸੰਸ਼ੋਧਨ    ੧੦. ਪਦਾਧਿਕਾਰੀ    ੧੧. ਜਥਾਸਥਿਤਿ    ੧੨. ਵਜਕਤਿ

# ਭਾਗ ੧੮

## ਆਪਾਤ-ਉਪਬੰਧ

ਆਪਾਤ ਦੀ ਉਦਘੋਸ਼ਣਾ

੩੫੨. (੧) ਜੇ ਰਾਸ਼ਟਰਪਤੀ ਦੀ ਤਸੱਲੀ ਹੋ ਜਾਵੇ ਕਿ ਘੋਰ ਆਪਾਤ ਵਰਤਮਾਨ ਹੈ ਜਿਸ ਤੋਂ ਜਾਂ ਜੰਗ ਜਾਂ ਬਾਹਰਲੇ ਹਮਲੇ ਜਾਂ ਅੰਦਰਲੀ ਗੜਬੜ ਤੋਂ ਭਾਰਤ ਜਾਂ ਉਸ ਦੇ ਰਾਜ-ਖੇਤਰ ਦੇ ਕਿਸੇ ਭਾਗ ਦੀ ਸੁਰਖਿਆ ਖਤਰੇ ਵਿੱਚ ਹੈ, ਉਹ ਉਦਘੋਸ਼ਣਾ ਰਾਹੀਂ ਇਸ ਆਸ਼ੇ ਦਾ ਏਲਾਨ[1] ਕਰ ਸਕੇਗਾ ।

(੨) ਖੰਡ (੧) ਦੇ ਅਧੀਨ ਕੀਤੀ ਗਈ ਉਦਘੋਸ਼ਣਾ—

(ੳ) ਉੱਤਰਵਰਤੀ ਉਦਘੋਸ਼ਣਾ ਰਾਹੀਂ ਮੋੜ ਲਈ ਜਾ ਸਕਗੀ ;

(ਅ) ਸੰਸਦ ਦੇ ਹਰੇਕ ਸਦਨ ਦੇ ਸਾਹਮਣੇ ੱਖੀ ਜਾਵੇਗੀ ;

(ੲ) ਦੋ ਮਹੀਨੇ ਦੀ ਸਮਾਪਤੀ ਉੱਤੇ ਅਮਲ ਵਿੱਚ ਨਾ ਰਹੇਗੀ ਜਦ ਤੱਕ ਕਿ ਸੰਸਦ ਦੇ ਦੋਹਾਂ ਸਦਨਾਂ ਦੇ ਮਤਿਆਂ[2] ਰਾਹੀਂ ਉਸ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਪਰਵਾਣ ਨਾ ਕਰ ਦਿੱਤੀ ਜਾਵੇ :

ਐਪਰ[3] ਜੇ ਅਜਿਹੀ ਕੋਈ ਉਦਘੋਸ਼ਣਾ ਉਸ ਸਮੇਂ ਜਾਰੀ ਕੀਤੀ ਗਈ ਹੈ ਜਦ ਕਿ ਲੋਕ-ਸਭਾ ਦਾ ਵਿਘਟਨ ਹੋ ਚੁੱਕਾ ਹੈ ਜਾਂ ਲੋਕ-ਸਭਾ ਦਾ ਵਿਘਟਨ ਇਸ ਖੰਡ ਦੇ ਉਪਖੰਡ (ੲ) ਵਿੱਚ ਹਵਾਲਾ ਦਿੱਤੇ ਗਏ ਦੋ ਮਹੀਨੇ ਦੇ ਅਰਸੇ ਦੇ ਅੰਦਰ ਹੋ ਜਾਂਦਾ ਹੈ, ਅਤੇ ਜੇ ਉਦਘੋਸ਼ਣਾ ਦਾ ਪਰਵਾਣ ਕਰਨ ਵਾਲਾ ਮਤਾ ਰਾਜ-ਪਰਿਸ਼ਦ ਰਾਹੀਂ ਪਾਸ[4] ਹੋ ਚੁਕਿਆ ਹੈ ਪਰ ਅਜਿਹੀ ਉਦਘਸ਼ਣਾ ਦੇ ਵਿਸ਼ੇ ਵਿੱਚ ਲੋਕ-ਸਭਾ ਰਾਹੀਂ ਉਸ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਕੋਈ ਮਤਾ ਪਾਸ ਨਹੀਂ ਕੀਤਾ

## ਭਾਗ ੧੮—ਆਪਾਤ ਉਪਬੰਧ—ਅਨੁ: ੩੫੨-੩੫੩

ਗਿਆ ਹੈ, ਤਾਂ ਉਦਘੋਸ਼ਣਾ ਉਸ ਮਿਤੀ ਤੋਂ ਜਿਸ ਵਿੱਚ ਕਿ ਲੋਕ-ਸਭਾ ਆਪਣੇ ਮੁੜ ਗਠਨ ਦੇ ਪਿੱਛੋਂ ਪਹਿਲੀ ਵਾਰ ਬੈਠਦੀ ਹੈ ਤੀਹ ਦਿਨਾਂ ਦੀ ਸਮਾਪਤੀ ਉੱਤੇ ਅਮਲ ਵਿੱਚ ਨਾ ਰਹੇਗੀ ਜਦ ਤੱਕ ਕਿ ਉਕਤ ਤੀਹ ਦਿਨਾਂ ਦੇ ਅਰਸੇ ਦੀ ਸਮਾਪਤੀ ਤੋਂ ਪਹਿਲੋਂ ਉਦਘੋਸ਼ਣਾ ਨੂੰ ਪਰਵਾਣ ਕਰਨ ਵਾਲਾ ਮਤਾ ਲੋਕ-ਸਭਾ ਰਾਹੀਂ ਵੀ ਪਾਸ ਨਹੀਂ ਹੋ ਜਾਂਦਾ ।

(੩) ਜੇ ਰਾਸ਼ਟਰਪਤੀ ਦੀ ਤਸੱਲੀ ਹੋ ਜਾਵੇ ਕਿ ਜੰਗ ਜਾਂ ਬਾਹਰਲਾ ਹਮਲਾ ਜਾਂ ਅੰਦਰਲੀ ਗੜਬੜ ਦਾ ਸੰਕਟ ਸਿਰ ਤੇ ਆ ਗਿਆ ਹੈ ਤਾਂ ਚਾਹੇ ਅਸਲ ਵਿੱਚ ਜੰਗ ਜਾਂ ਅਜਿਹਾ ਕੋਈ ਹਮਲਾ ਜਾਂ ਗੜਬੜ ਨਹੀਂ ਹੋਈ ਤਾਂ ਵੀ ਭਾਰਤ ਦੀ ਜਾਂ ਭਾਰਤ ਦੇ ਰਾਜ-ਖੇਤਰ ਦੇ ਕਿਸੇ ਭਾਗ ਦੀ ਸੁਰੱਖਿਆ ਇਸ ਤਰ੍ਹਾਂ ਦੇ ਖਤਰੇ ਵਿੱਚ ਹੈ, ਅਜਿਹਾ ਏਲਾਨ ਕਰਨ ਵਾਲੀ ਆਪਾਤ ਦੀ ਉਦਘੋਸ਼ਣਾ ਕੀਤੀ ਜਾ ਸਕੇਗੀ ।

ਆਪਾਤ ਦੀ ਉਦਘੋਸ਼ਣਾ ਦਾ ਪਰਭਾਵ

੩੫੩. ਜਦ ਆਪਾਤ ਦੀ ਉਦਘੋਸ਼ਣਾ ਅਮਲ ਵਿੱਚ ਹੈ ਤਦ —

(ੳ) ਇਸ ਸੰਵਿਧਾਨ ਵਿੱਚ ਕਿਸੇ ਗਲ ਦੇ ਹੁੰਦਿਆਂ ਵੀ ਸੰਘ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਕਿਸੇ ਰਾਜ ਨੂੰ ਇਸ ਵਿਸ਼ੇ ਵਿੱਚ ਨਿਦੇਸ਼ ਦੇਣ ਤੱਕ ਹੋਵੇਗਾ ਕਿ ਉਹ ਰਾਜ ਆਪਣੀ ਕਾਰਜਪਾਲਕਾ ਸ਼ਕਤੀ ਦੀ ਕਿਸ ਢੰਗ ਨਾਲ ਵਰਤੋਂ ਕਰੇ ;

(ਅ) ਕਿਸੇ ਵਿਸ਼ੇ ਦੇ ਸਬੰਧ ਵਿੱਚ ਕਨੂੰਨ ਬਣਾਉਣ ਦੀ ਸ਼ਕਤੀ ਵੀ ਸ਼ਾਮਲ ਹੋਵੇਗੀ ਜਿਹੜੀ ਇਸ ਵਿਸ਼ੇ ਦੇ ਬਾਰੇ ਸੰਘ ਅਤੇ ਸੰਘ ਦੇ ਅਫ਼ਸਰਾਂ ਤੇ ਪ੍ਰਾਧਿਕਾਰੀਆਂ ਨੂੰ ਸ਼ਕਤੀਆਂ ਦਿੰਦੀ ਅਤੇ ਕਰਤੱਵ ਸੌਂਪਦੀ ਹੋਵੇ ਜਾਂ ਸ਼ਕਤੀਆਂ ਦਾ ਦਿੱਤਾ ਜਾਣਾ ਤੇ ਕਰਤੱਵਾਂ ਦਾ ਸੌਂਪਿਆ ਜਾਣਾ ਪ੍ਰਾਧਿਕਿਰਤ ਕਰਦੀ ਹਵੇ ਚਾਹੇ ਫੇਰ ਉਹ

## ਭਾਗ ੧੮—ਆਪਾਤ-ਉਪਬੰਧ—ਅਨੁ: ੩੫੩-੩੫੬

ਵਿਸ਼ਾ ਅਜਿਹਾ ਹੋਵੇ ਜਿਹੜਾ ਸੰਘ-ਸੂਚੀ ਵਿੱਚ ਗਿਣਿਆ ਨਹੀਂ ਗਿਆ ਹੈ।

ਆਪਾਤ ਦੀ ਉਦਘੋਸ਼ਣਾ ਜਦ ਅਮਲ ਵਿੱਚ ਹੋਵੇ ਤਦ ਸਰਕਾਰੀ ਆਮਦਨ ਦੇ ਵਿਭਾਜਨ ਸਬੰਧੀ ਉਪਬੰਧਾਂ ਦਾ ਲਾਗੂ ਹੋਣਾ.

੩੫੪. (੧) ਜਦ ਕਿ ਆਪਾਤ ਦੀ ਉਦਘੋਸ਼ਣਾ ਅਮਲ ਵਿੱਚ ਹੈ, ਤਦ ਰਾਸ਼ਟਰਪਤੀ ਆਦੇਸ਼ ਰਾਹੀਂ ਨਿਦੇਸ਼ ਦੇ ਸਕੇਗਾ ਕਿ ਇਸ ਸੰਵਿਧਾਨ ਦੇ ਅਨੁਛੇਦ ੨੬੮ ਤੋਂ ੨੭੯ ਤੱਕ ਦੇ, ਸਭ ਜਾਂ ਕੋਈ ਉਪਬੰਧ ਅਜਿਹੇ ਕਿਸੇ ਅਰਸ ਵਿੱਚ, ਜਿਹਾ ਕਿ ਉਸ ਆਦੇਸ਼ ਵਿੱਚ ਵਿਸ਼ੇਸ਼ਤ ਕੀਤਾ ਜਾਵੇ ਤੇ ਜਿਹੜਾ ਕਿਸੇ ਹਾਲਤ ਵਿੱਚ ਵੀ ਉਸ ਵਿੱਤੀ ਸਾਲ ਦੀ ਸਮਾਪਤੀ ਤੋਂ ਅੱਗੋਂ ਵਿਸਤਿਰਤ ਨਹੀਂ ਹੋਵੇਗਾ ਜਿਸ ਵਿੱਚ ਕਿ ਉਦਘੋਸ਼ਣਾ ਅਮਲ ਵਿੱਚ ਨਹੀਂ ਰਹਿੰਦੀ, ਅਜਿਹੇ ਅਪਵਾਦਾਂ ਜਾਂ ਰੂਪਭੇਦਾਂ ਦੇ ਅਧੀਨ ਪਰਭਾਵੀ ਹੋਣਗੇ, ਜਿਹੇ ਕਿ ਉਹ ਉਚਿਤ ਸਮਝੇ।

(੨) ਖੰਡ (੧) ਦੇ ਅਧੀਨ ਦਿੱਤਾ ਹਰੇਕ ਆਦੇਸ਼ ਉਸ ਦੇ ਦਿੱਤੇ ਜਾਣ ਦੇ ਪਿੱਛੋਂ, ਜਿਤਨੀ ਛੇਤੀ ਹੋ ਸਕੇ, ਸੰਸਦ ਦੇ ਹਰੇਕ ਸਦਨ ਦੇ ਸਾਹਮਣੇ ਰੱਖਿਆ ਜਾਵੇਗਾ।

ਬਾਹਰਲੇ ਹਮਲੇ ਤੇ ਅੰਦਰਲੀ ਗੜਬੜ ਤੋਂ ਰਾਜ ਦੀ ਸੰਰੱਖਿਆ ਕਰਨ ਦਾ ਸੰਘ ਦਾ ਕਰਤਵ.

੩੫੫. ਬਾਹਰਲੇ ਹਮਲੇ ਤੇ ਅੰਦਰਲੀ ਗੜਬੜ ਤੋਂ ਹਰੇਕ ਰਾਜ ਦੀ ਸੰਰਖਿਆ ਕਰਨਾ ਅਤੇ ਹਰੇਕ ਰਾਜ ਦੀ ਸਰਕਾਰ ਇਸ ਸੰਵਿਧਾਨ ਦੇ ਉਪਬੰਧਾਂ ਅਨੁਸਾਰ ਚਲਾਈ ਜਾਵੇ, ਇਹ ਸਨਿਸ਼ਚਤ ਕਰਨਾ ਸੰਘ ਦਾ ਕਰਤੱਵ ਹੋਵੇਗਾ।

ਰਾਜਾਂ ਵਿੱਚ ਸੰਵਿਧਾਨਕ ਢਾਂਚੇ ਦੇ ਫ਼ੇਲ ਹੋ ਜਾਣ ਦੀ ਹਾਲਤ ਵਿੱਚ ਉਪਬੰਧ,

੩੫੬. (੧) ਜੇ ਕਿਸੇ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਤੋਂ ਰਪੋਟ ਮਿਲਣ ਉੱਤੇ ਜਾਂ ਹੋਰਵੇਂ ਰਾਸ਼ਟਰਪਤੀ ਦੀ ਤਸੱਲੀ ਹੋ ਜਾਵੇ ਕਿ ਅਜਿਹੀ ਸੂਰਤ ਪੈਦਾ ਹੋ ਗਈ ਹੈ ਜਿਸ ਵਿੱਚ ਕਿ ਉਸ ਰਾਜ ਦਾ ਸ਼ਾਸਨ ਇਸ ਸੰਵਿਧਾਨ ਦੇ ਉਪਬੰਧਾਂ ਦੇ ਅਨੁਸਾਰ ਨਹੀਂ ਚਲਾਇਆ ਜਾ ਸਕਦਾ, ਤਾਂ ਰਾਸ਼ਟਰਪਤੀ ਉਦਘੋਸ਼ਣਾ ਰਾਹੀਂ—

## ਭਾਗ ੧੮—ਆਪਾਤ-ਉਪਬੰਧ—ਅਨੁ: ੩੫੬

(ੳ) ਉਸ ਰਾਜ ਦੀ ਸਰਕਾਰ ਦੀਆਂ ਸਭ ਜਾਂ ਕੋਈ ਕਿਰਤੀਆਂ ਰਾਜਪਾਲ ਜਾਂ ਰਾਜਪਰਮੁਖ ਵਿੱਚ, ਜਿਹੀ ਕਿ ਸੂਰਤ ਹੋਵੇ[੯] , ਜਾਂ ਰਾਜ ਦੇ ਵਿਧਾਨ-ਮੰਡਲ ਨੂੰ ਛੱਡ ਕੇ ਰਾਜ ਦੀ ਕਿਸੇ ਨਿਕਾਇਆਂ ਜਾਂ ਪ੍ਰਾਧਿਕਾਰੀ ਵਿੱਚ ਨਿਹਿਤ ਜਾਂ ਉਸ ਰਾਹੀਂ ਵਰਤੋਂ[੫] ਯੋਗ ਸਭ ਜਾਂ ਕੋਈ ਸ਼ਕਤੀਆਂ ਆਪਣੇ ਹੱਥ ਵਿੱਚ ਲੈ ਸਕੇਗਾ ;

(ਅ) ਐਲਾਨ ਕਰ ਸਕੇਗਾ ਕਿ ਰਾਜ ਦੇ ਵਿਧਾਨ–ਮੰਡਲ ਦੀਆਂ ਸ਼ਕਤੀਆਂ ਸੰਸਦ ਦੇ ਪ੍ਰਾਧਿਕਾਰ ਰਾਹੀਂ ਜਾਂ ਅਧੀਨ ਵਰਤੋਂ ਯੋਗ ਹੋਣਗੀਆਂ ।

(ੲ) ਰਾਜ ਵਿੱਚ ਕਿਸੇ ਨਿਕਾਇਆਂ ਜਾਂ ਪ੍ਰਾਧਿਕਾਰੀ ਨਾਲ ਸਬੰਧਤ ਇਸ ਸੰਵਿਧਾਨ ਉਪਬੰਧਾਂ ਦੇ ਅਮਲ ਨੂੰ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਤੇ ਲੰਬਤ ਕਰਨ ਲਈ ਉਪਬੰਧ ਸਹਿਤ ਅਜਿਹੇ ਪਰਸੰਗਕ ਤੇ ਅਨੁਸ਼ੰਗਕ ਉਪਬੰਧ ਬਣਾ ਸਕੇਗਾ, ਜਿਹਾ ਕਿ ਰਾਸ਼ਟਰਪਤੀ ਨੂੰ ਉਦਘੋਸ਼ਣਾ ਦੇ ਮੰਤਵ ਦੇ ਪਰਭਾਵੀ ਕਰਨ ਲਈ ਜ਼ਰੂਰੀ ਜਾਂ ਬਾਂਛਨੀ ਦਿਸਣ :

ਐਪਰ[੩] ਇਸ ਖੰਡ ਦੀ ਕਿਸੇ ਗੱਲ ਤੋਂ ਰਾਸ਼ਟਰਪਤੀ ਨੂੰ ਇਹ ਪ੍ਰਾਧਿਕਾਰ ਨਹੀਂ ਹੋਵੇਗਾ ਕਿ ਉਹ ਉੱਚ ਅਦਾਲਤ ਵਿੱਚ ਨਿਹਿਤ ਜਾਂ ਉਸ ਰਾਹੀਂ ਵਰਤੋਂ ਯੋਗ ਸ਼ਕਤੀਆਂ ਵਿੱਚੋਂ ਕਿਸੇ ਨੂੰ ਆਪਣੇ ਹੱਥ ਵਿੱਚ ਲਵੇ ਜਾਂ ਇਸ ਸੰਵਿਧਾਨ ਦੇ ਉੱਚ ਅਦਾਲਤਾਂ ਨਾਲ ਸੰਬੰਧਤ ਕਿਸੇ ਉਪਬੰਧਾਂ ਦੇ ਅਮਲ ਨੂੰ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਤੇ ਨਿਲੰਬਤ ਕਰ ਦੇਵੇ ।

(੨) ਅਜਿਹੀ ਕਈ ਉਦਘੋਸ਼ਣਾ ਕਿਸੇ ਉੱਤਰਵਰਤੀ ਉਦਘੋਸ਼ਣਾ ਰਾਹੀਂ ਮੋੜ ਲਈ ਜਾਂ ਬਦਲੀ ਜਾ ਸਕੇਗੀ ।

## ਭਾਗ ੧੮—ਆਪਾਤ-ਉਪਬੰਧ—ਅਨੁ: ੩੫੨

(੩) ਇਸ ਅਨੁਛੇਦ ਦੇ ਅਧੀਨ ਕੀਤੀ ਗਈ ਹਰੇਕ ਉਦਘੋਸ਼ਣਾ ਸਦਨ ਦੇ ਸਾਹਮਣੇ ਰੱਖੀ ਜਾਵੇਗੀ ਅਤੇ ਜਿਥੇ ਉਹ ਪਹਿਲੀ ਉਦਘੋਸ਼ਣਾ ਨੂੰ ਮੋੜ ਲੈਣ ਵਾਲੀ ਉਦਘੋਸ਼ਣਾ ਨਹੀਂ ਹੈ ਉਥੇ ਉਹ ਦੋ ਮਹੀਨੇ ਦੀ ਸਮਾਪਤੀ ਉੱਤੇ ਜੇ ਉਸ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਸੰਸਦ ਦੇ ਦੋਹਾਂ ਸਦਨਾਂ ਦੇ ਮਤਿਆਂ ਰਾਹੀਂ ਉਹ ਪਰਵਾਨ ਨਹੀਂ ਹੋ ਜਾਂਦੀ ਤਾਂ, ਅਮਲ ਵਿੱਚ ਨਹੀਂ ਰਹੇਗੀ :

ਐਪਰ[3] ਜੇ ਅਜਿਹੀ ਕੋਈ ਉਦਘੋਸ਼ਣਾ (ਜੋ ਪਹਿਲਾਂ ਦੀ ਉਦ-ਘੋਸ਼ਣਾ ਨੂੰ ਮੋੜ ਲੈਣ ਵਾਲੀ ਨਹੀਂ ਹੈ) ਉਸ ਸਮੇਂ ਜਾਰੀ ਕੀਤੀ ਗਈ ਹੈ ਜਦ ਕਿ ਲੋਕ-ਸਭਾ ਦਾ ਵਿਘਟਨ ਹੋ ਚੁੱਕਿਆ ਹੈ ਜਾਂ ਲੋਕ-ਸਭਾ ਦਾ ਵਿਘਟਨ ਇਸ ਖੰਡ ਵਿੱਚ ਹਵਾਲਾ ਦਿੱਤੇ ਗਏ ਦੋ ਮਹੀਨੇ ਦੇ ਅਰਸੇ ਦੇ ਵਿੱਚ ਹੋ ਜਾਂਦਾ ਹੈ ਅਤੇ ਉਦਘੋਸ਼ਣਾ ਦੀ ਪਰਵਾਨਗੀ ਦੇਣ ਵਾਲਾ ਮਤਾ[2] ਰਾਜ-ਪਰਿਸ਼ਦ ਰਾਹੀਂ ਪਾਸ[4] ਹੋ ਚੁਕਿਆ ਹੈ ਪਰ ਅਜਿਹੀ ਉਦਘੋਸ਼ਣਾ ਦੇ ਬਾਰੇ ਲੋਕ-ਸਭਾ ਰਾਹੀਂ ਉਸ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਕੋਈ ਮਤਾ ਪਾਸ ਨਹੀਂ ਕੀਤਾ ਗਿਆ ਹੈ ਤਾਂ ਉਦਘੋਸ਼ਣਾ ਉਸ ਮਿਤੀ ਤੋਂ ਜਿਸ ਵਿੱਚ ਕਿ ਲੋਕ-ਸਭਾ ਆਪਣੇ ਮੁੜ ਗਠਨ ਪਿੱਛੋਂ ਪਹਿਲੀ ਵਾਰ ਬੈਠਦੀ ਹੈ, ਤੀਹ ਦਿਨਾਂ ਦੀ ਸਮਾਪਤੀ ਉੱਤੇ ਅਮਲ ਵਿੱਚ ਨਹੀਂ ਰਹੇਗੀ, ਜਦ ਤੱਕ ਕਿ ਉਕਤ ਤੀਹ ਦਿਨਾਂ ਦੇ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਉਦਘੋਸ਼ਣਾ ਨੂੰ ਪਰਵਾਨ ਕਰਨ ਵਾਲਾ ਮਤਾ ਲੋਕ-ਸਭਾ ਰਾਹੀਂ ਵੀ ਪਾਸ ਨਹੀਂ ਹੋ ਜਾਂਦਾ ਹੈ।

(੪) ਇਸ ਤਰ੍ਹਾਂ ਪਰਵਾਨ ਹੋਈ ਉਦਘੋਸ਼ਣਾ, ਜੇ ਮੋੜ ਨਹੀਂ ਲਈ ਗਈ ਤਾਂ ਇਸ ਅਨੁਛੇਦ ਦੇ ਖੰਡ (੩) ਦੇ ਅਧੀਨ ਉਦਘਸ਼ਣਾ ਦੇ ਪਰਵਾਨ ਕਰਨ ਵਾਲੇ ਮਤਿਆਂ ਵਿੱਚੋਂ ਦੂਜੇ ਦੇ ਪਾਸ ਹੋ ਜਾਣ ਦੀ ਮਿਤੀ ਤੋਂ ਛੇ ਮਹੀਨੇ ਦੇ ਅਰਸੇ ਦੀ ਸਮਾਪਤੀ ਉੱਤੇ ਉਹ ਅਮਲ ਵਿੱਚ ਨਹੀਂ ਰਹੇਗੀ :

## ਭਾਗ ੧੮—ਆਪਾਤ-ਉਪਬੰਧ—ਅਨੁ: ੩੫੬-੩੫੭

ਐਪਰ[3] ਅਜਿਹੀ ਉਦਘੋਸ਼ਣਾ ਨੂੰ ਅਮਲ ਵਿੱਚ ਰੱਖਣ ਲਈ ਪਰਵਾਨਗੀ ਦੇਣ ਵਾਲਾ ਮਤਾ,[2] ਜੇ ਤੇ ਜਿਤਨੀ ਵਾਰ, ਸੰਸਦ ਦੇ ਦੋਹਾਂ ਸਦਨਾਂ ਰਾਹੀਂ ਪਾਸ[4] ਹੋ ਜਾਂਦਾ ਹੈ ਤਾਂ, ਤੇ ਉਤਨੀ ਵਾਰ, ਉਹ ਉਦਘੋਸ਼ਣਾ, ਜਦ ਤੱਕ ਕਿ ਵਾਪਸ ਮੋੜ ਨਾ ਲਈ ਜਾਵੇ, ਉਸ ਮਿਤੀ ਤੋਂ ਜਿਸ ਤੋਂ ਕਿ ਉਹ ਇਸ ਖੰਡ ਦੇ ਅਧੀਨ ਹੋਰਵੇਂ ਅਮਲ ਵਿੱਚ ਰਹਿੰਦੀ, ਛੇ ਮਹੀਨੇ ਦੇ ਹੋਰ ਅਰਸੇ ਤੱਕ ਅਮਲ ਵਿੱਚ ਰਹੇਗੀ ਪਰ ਕੋਈ ਅਜਿਹੀ ਉਦਘੋਸ਼ਣਾ ਕਿਸੇ ਹਾਲਤ ਵਿੱਚ ਵੀ ਤਿੰਨ ਸਾਲ ਤੋਂ ਵੱਧ ਅਮਲ ਵਿੱਚ ਨਹੀਂ ਰਹੇਗੀ :

ਐਪਰ ਇਹ ਹੋਰ ਵੀ, ਕਿ ਜੇ ਲੋਕ-ਸਭਾ ਦਾ ਵਿਘਟਨ ਦੋ ਮਹੀਨੇ ਦੇ ਕਿਸੇ ਅਜਿਹੇ ਅਰਸੇ ਦੇ ਅੰਦਰ ਹੋ ਜਾਂਦਾ ਹੈ ਅਤੇ ਅਜਿਹੀ ਉਦਘੋਸ਼ਣਾ ਦੇ ਅਮਲ ਵਿੱਚ ਰੱਖਣ ਦੀ ਪਰਵਾਨਗੀ ਦੇਣ ਵਾਲਾ ਮਤਾ ਰਾਜ-ਪਰਿਸ਼ਦ ਰਾਹੀਂ ਪਾਸ ਹੋ ਚੁਕਿਆ ਹੈ ਪਰ ਅਜਿਹੀ ਉਦਘੋਸ਼ਣਾ ਨੂੰ ਅਮਲ ਵਿੱਚ ਰੱਖਣ ਬਾਰੇ ਕੋਈ ਮਤਾ ਲੋਕ-ਸਭਾ ਰਾਹੀਂ ਉਕਤ ਅਰਸੇ ਵਿੱਚ ਪਾਸ ਨਹੀਂ ਹੋਇਆ ਹੈ ਤਾਂ ਉਦਘੋਸ਼ਣਾ ਉਸ ਮਿਤੀ ਤੋਂ ਜਿਸ ਵਿੱਚ ਕਿ ਲੋਕ-ਸਭਾ ਆਪਣੇ ਮੁੜ ਗਠਨ ਪਿੱਛੋਂ ਪਹਿਲੀ ਵਾਰ ਬੈਠਦੀ ਹੈ, ਤੀਹ ਦਿਨਾਂ ਦੀ ਸਮਾਪਤੀ ਉੱਤੇ ਅਮਲ ਵਿੱਚ ਨਹੀਂ ਰਹੇਗੀ ਜਦ ਤੱਕ ਕਿ ਉਕਤ ਤੀਹ ਦਿਨਾਂ ਦੇ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਉਦਘੋਸ਼ਣਾ ਨੂੰ ਅਮਲ ਵਿੱਚ ਰੱਖਣ ਦੀ ਪਰਵਾਨਗੀ ਦੇਣ ਵਾਲਾ ਮਤਾ ਲੋਕ-ਸਭਾ ਰਾਹੀਂ ਵੀ ਪਾਸ ਨਹੀਂ ਹੋ ਜਾਂਦਾ ।

**ਅਨੁਛੇਦ ੩੫੬ ਦੇ ਅਧੀਨ ਜਾਰੀ ਕੀਤੀ ਉਦਘੋਸ਼ਣਾ ਦੇ ਅਧੀਨ ਵਿਧਾਨੀ ਸ਼ਕਤੀਆਂ ਦੀ ਵਰਤੋਂ.**

੩੫੭. (੧) ਜਿੱਥੇ ਅਨੁਛੇਦ ੩੫੬ ਦੇ ਖੰਡ (੧) ਦੇ ਅਧੀਨ ਜਾਰੀ ਕੀਤੀ ਉਦਘੋਸ਼ਣਾ ਰਾਹੀਂ ਇਹ ਐਲਾਨ ਕੀਤਾ ਗਿਆ ਹੈ ਕਿ ਰਾਜ ਦੇ ਵਿਧਾਨ-ਮੰਡਲ ਦੀਆਂ ਸ਼ਕਤੀਆਂ ਸੰਸਦ ਦੇ ਪ੍ਰਾਧਿਕਾਰੀ ਰਾਹੀਂ ਜਾਂ ਅਧੀਨ ਵਰਤੋਂ[5] ਯੋਗ ਹੋਣਗੀਆਂ ਉੱਥੇ—

ਭਾਗ ੧੮—ਆਪਾਤ-ਉਪਬੰਧ—ਅਨੁ: ੩੫੭

(ੳ) ਰਾਜ ਦੇ ਵਿਧਾਨ-ਮੰਡਲ ਦੇ ਕਨੂੰਨ[੯] ਬਣਾਉਣ ਦੀ ਸ਼ਕਤੀ ਰਾਸ਼ਟਰਪਤੀ ਨੂੰ ਦੇਣ ਲਈ ਅਤੇ ਅਜਿਹੀ ਦਿੱਤੀ ਸ਼ਕਤੀ ਨੂੰ ਕਿਸੇ ਹੋਰ ਪ੍ਰਾਧਿਕਾਰੀ ਨੂੰ, ਜਿਸ ਨੂੰ ਰਾਸ਼ਟਰਪਤੀ ਉਸ ਲਈ ਵਿਸ਼ੇਸ਼ਤ ਕਰੇ, ਅਜਿਹੀਆਂ ਸ਼ਰਤਾਂ ਦੇ ਅਧੀਨ ਜਿਨ੍ਹਾਂ ਨੂੰ ਲਾਉਣਾ ਉਹ ਉਚਿਤ ਸਮਝੇ, ਸਪੁਰਦ ਕਰਨ ਲਈ ਰਾਸ਼ਟਰਪਤੀ ਨੂੰ ਪ੍ਰਾਧਿਕਿਰਤ ਕਰਨ ਦੀ ਸੰਸਦ ਦੀ ;

(ਅ) ਸੰਘ ਜਾਂ ਉਸ ਦੇ ਅਫ਼ਸਰਾਂ[੬] ਤੇ ਪ੍ਰਾਧਿਕਾਰੀਆਂ ਨੂੰ ਸ਼ਕਤੀ ਦੇਣ ਅਤੇ ਕਰਤੱਵ ਅਰੋਪ ਕਰਨ ਲਈ, ਜਾਂ ਸ਼ਕਤੀਆਂ ਦਿੱਤਾ ਜਾਣਾ ਜਾਂ ਕਰਤੱਵਾਂ ਦਾ ਆਰੋਪ ਕੀਤਾ ਜਾਣਾ ਪ੍ਰਾਧਿਕਿਰਤ ਕਰਨ ਲਈ ਕਨੂੰਨ ਬਣਾਉਣ ਦੀ ਸੰਸਦ ਨੂੰ ਜਾਂ ਰਾਸ਼ਟਰਪਤੀ ਨੂੰ ਜਾਂ ਅਜਿਹੀ ਕਨੂੰਨ ਬਣਾਉਣ ਦੀ ਸ਼ਕਤੀ ਜਿਸ ਹੋਰ ਪ੍ਰਾਧਿਕਾਰੀ ਵਿੱਚ ਉਪਖੰਡ (ੳ) ਦੇ ਅਧੀਨ ਨਿਹਿਤ ਹੈ ਉਸ ਦੀ ;

(ੲ) ਜਦ ਲੋਕ-ਸਭਾ ਇਜਲਾਸ[੧੧] ਵਿੱਚ ਨਾ ਹੋਵੇ ਤਦ ਖਰਚ ਲਈ ਸੰਸਦ ਦੀ ਪਰਵਾਨਗੀ ਲੰਬਤ ਰਹਿਣ ਤੱਕ ਰਾਜ ਦੀ ਸੰਚਤ ਨਿਧੀ ਵਿੱਚੋਂ ਅਜਿਹੇ ਖਰਚ ਨੂੰ ਪ੍ਰਾਧਿਕਿਰਤ ਕਰਨ ਦੀ ਰਾਸ਼ਟਰਪਤੀ ਦੀ,

ਸਕਤ ਹੋਵੇਗੀ ।

(੨) ਰਾਜ ਦੇ ਵਿਧਾਨ-ਮੰਡਲ ਦੀ ਸ਼ਕਤੀ ਦੀ ਵਰਤੋਂ[੫] ਵਿੱਚ ਸੰਸਦ ਰਾਹੀਂ ਜਾਂ ਰਾਸ਼ਟਰਪਤੀ ਜਾਂ ਖੰਡ (੧) ਦੇ ਉਪਖੰਡ (ੳ) ਵਿਚ ਹਵਾਲਾ ਦਿੱਤੇ ਹੋਰ ਪ੍ਰਾਧਿਕਾਰੀ ਰਾਹੀਂ ਬਣਾਏ ਕਿਸੇ ਕਨੂੰਨ, ਜਿਸ ਨੂੰ ਅਨੁਛੇਦ ੩੫੬ ਦੇ ਅਧੀਨ ਕੀਤੀ ਗਈ ਉਦਘੋਸ਼ਣਾ ਦੀ ਅਣਹੋਂਦ ਵਿਚ ਸੰਸਦ ਜਾਂ ਰਾਸ਼ਟਰਪਤੀ ਜਾਂ ਅਜਿਹੇ ਹੋਰ ਪ੍ਰਾਧਿਕਾਰੀ

## ਭਾਗ ੧੮—ਆਪਾਤ-ਉਪਬੰਧ—ਅਨੁ: ੩੫੮-੩੫੯

ਬਣਾਉਣ ਲਈ ਸਕਤਵਾਨ[੧੪] ਨਾ ਹੁੰਦਾ, ਉਦਘੋਸ਼ਣਾ ਦੇ ਅਮਲ ਵਿੱਚ ਨਾ ਰਹਿਣ ਦੇ ਪਿੱਛੋਂ ਇਕ ਸਾਲ ਦੇ ਅਰਸੇ ਦੀ ਸਮਾਪਤੀ ਉੱਤੇ ਅਸਕਤਾਈ ਦੀ ਹੱਦ ਤੱਕ, ਸਿਵਾਏ ਉਨ੍ਹਾਂ ਗੱਲਾਂ ਦੇ ਪਰਭਾਵ ਵਿੱਚ ਨਹੀਂ ਰਹੇਗੀ ਜੋ ਉਕਤ ਅਰਸੇ ਦੀ ਸਮਾਪਤੀ ਤੋਂ ਪਹਿਲਾਂ ਕੀਤੀਆਂ ਗਈਆਂ ਜਾਂ ਕੀਤੇ ਜਾਣ ਤੋਂ ਛੱਡ ਦਿੱਤੀਆਂ ਗਈਆਂ ਸਨ, ਜਦ ਤੱਕ ਕਿ ਉਹ ਉਪਬੰਧ, ਜੋ ਇਸ ਤਰ੍ਹਾਂ ਪਰਭਾਵੀ ਨਹੀਂ ਰਹਿਣਗੇ, ਉਚਿਤ ਵਿਧਾਨ-ਮੰਡਲ ਦੇ ਅਧਿਨਿਯਮ ਰਾਹੀਂ ਉਸ ਤੋਂ ਪਹਿਲਾਂ ਹੀ ਜਾਂ ਤਾਂ ਨਿਰਸਤ ਜਾਂ ਪੂਰਭੇਦਾਂ ਦੇ ਸਹਿਤ ਜਾਂ ਰਹਿਤ ਮੁੜ ਅਧਿਨਿਯਮਤ ਨਾ ਕਰ ਦਿੱਤੇ ਗਏ ਹੋਣ।

**ਆਪਾਤ ਵਿੱਚ ਅਨੁਛੇਤ ੧੯ ਦੇ ਉਪਬੰਧਾਂ ਦਾ ਨਿਲੰਬਣ.**

੩੫੮. ਜਦ ਆਪਾਤ ਦੀ ਉਦਘੋਸ਼ਣਾ ਅਮਲ ਵਿੱਚ ਹੈ ਤਦ ਅਨੁਛੇਦ ੧੯ ਦੀ ਕੋਈ ਗੱਲ ਰਾਜ ਦੇ ਕਿਸੇ ਅਜਿਹੇ ਕਨੂੰਨ[੯] ਦੀ ਜਾਂ ਕੋਈ ਅਜਿਹੀ ਕਾਰਜਪਾਲਕਾ ਕਾਰਵਾਈ ਕਰਨ ਦੀ ਭਾਗ ੩ ਵਿੱਚ ਪਰਿਭਾਸ਼ਤ ਸ਼ਕਤੀ ਉੱਤੇ, ਜਿਸ ਨੂੰ ਉਹ ਰਾਜ ਉਸ ਭਾਗ ਵਿਚਲੇ ਉਪਬੰਧਾਂ ਦੀ ਅਣਹੋਂਦ ਵਿੱਚ ਬਣਾਉਣ ਜਾਂ ਕਰਨ ਲਈ ਸਕਤਵਾਨ ਹੁੰਦਾ, ਪਾਬੰਦੀ ਨਹੀਂ ਲਾਵੇਗੀ, ਪਰੰ ਇਸ ਤਰ੍ਹਾਂ ਬਣਾਇਆ ਕੋਈ ਕਨੂੰਨ ਉਦਘੋਸ਼ਣਾ ਦੇ ਅਮਲ ਵਿੱਚ ਨਾ ਰਹਿਣ ਉੱਤੇ ਅਸਕਤਾਈ ਦੀ ਹੱਦ ਤੱਕ ਤੁਰਤ ਪ੍ਰਭਾਵਹੀਣ ਹੋ ਜਾਵੇਗਾ, ਸਿਵਾਏ ਉਨ੍ਹਾਂ ਗੱਲਾਂ ਦੇ ਜੋ ਕਨੂੰਨ ਦੇ ਇਸ ਤਰ੍ਹਾਂ ਪਰਭਾਵਹੀਣ ਹੋਣ ਤੋਂ ਪਹਿਲਾਂ ਕੀਤੀਆਂ ਗਈਆਂ ਜਾਂ ਕਰਨ ਤੋਂ ਛੱਡ ਿੱਤੀਆਂ ਗਈਆਂ ਸਨ।

**ਆਪਾਤ ਦੇ ਦੋਰਾਨ ਵਿੱਚ ਭਾਗ ੩ ਰਾਹੀਂ ਦਿੱਤੇ ਅਧਿਕਾਰਾਂ ਦੇ ਅਮਲ ਦਾ ਨਿਲੰਬਣ.**

੩੫੯. (੧) ਜਿਥੇ ਕਿ ਆਪਾਤ ਦੀ ਉਦਘਸ਼ਣਾ ਅਮਲ ਵਿੱਚ ਹੋਵੇ ਉਥੇ ਰਾਸ਼ਟਰਪਤੀ ਆਦੇਸ਼ ਰਾਹੀਂ ਏਲਾਨ[੧] ਕਰ ਸਕੇਗਾ ਕਿ ਭਾਗ ੩ ਰਾਹੀਂ ਦਿੱਤੇ ਗਏ ਅਧਿਕਾਰਾਂ ਵਿਚੋਂ ਅਜਿਹਿਆਂ ਨੂੰ ਚਾਲੂ ਕਰਾਉਣ ਲਈ, ਜਿਹੇ ਕਿ ਇਸ ਆਦੇਸ਼ ਵਿੱਚ ਵਰਣਨ ਕੀਤੇ ਹੋਣ,

## ਭਾਗ ੧੮—ਆਪਾਤ-ਉਪਬੰਧ—ਅਨੁ: ੩੫੯-੩੬੦

ਕਿਸੇ ਅਦਾਲਤ[੧੫] ਦੇ ਪ੍ਰਚਾਲਨ ਦਾ ਅਧਿਕਾਰ ਅਤੇ ਇਸ ਤਰ੍ਹਾਂ ਵਰਣਨ ਕੀਤੇ ਅਧਿਕਾਰਾਂ ਨੂੰ ਚਾਲੂ ਕਰਾਉਣ ਲਈ ਕਿਸੇ ਅਦਾਲਤ ਵਿੱਚ ਲੰਬਤ ਸਭ ਕਾਰਵਾਈਆਂ ਉਸ ਅਰਸੇ ਲਈ ਜਿਸ ਵਿੱਚ ਕਿ ਉਦਘੋਸ਼ਣਾ ਲਾਗੂ ਰਹਿੰਦੀ ਹੈ ਜਾਂ ਉਸ ਤੋਂ ਛੋਟੇ ਅਜਿਹੇ ਅਰਸੇ ਲਈ ਜਿਹਾ ਕਿ ਆਦੇਸ਼ ਵਿੱਚ ਵਿਸ਼ਿਸ਼ਤ ਕੀਤਾ ਜਾਵੇ, ਨਿਲੰਬਤ ਰਹੇਗੀ।

(੨) ਉਪਰੋਕਤ ਤਰ੍ਹਾਂ ਦਿੱਤਾ ਹੋਇਆ ਆਦੇਸ਼, ਭਾਰਤ ਦੇ ਕੁੱਲ ਰਾਜ-ਖੇਤਰ ਵਿੱਚ ਜਾਂ ਉਸ ਦੇ ਕਿਸੇ ਭਾਗ ਉੱਤੇ ਵਿਸਤਰਿਤ ਹੋ ਸਕੇਗਾ ।

(੩) ਖੰਡ (੧) ਦੇ ਅਧੀਨ ਦਿੱਤਾ ਹਰੇਕ ਆਦੇਸ਼ ਉਸ ਦੇ ਦਿੱਤੇ ਜਾਣ ਦੇ ਪਿੱਛੋਂ, ਜਿੰਨੀ ਛੇਤੀ ਹੋ ਸਕੇ, ਸੰਸਦ ਦੇ ਹਰੇਕ ਸਦਨ ਸਾਹਮਣੇ ਰੱਖਿਆ ਜਾਵੇਗਾ ।

ਵਿੱਤੀ ਆਪਾਤ ਦੇ ਬਾਰੇ ਉਪਬੰਧ.

੩੬੦. (੧) ਜੇ ਰਾਸ਼ਟਰਪਤੀ ਦੀ ਤਸੱਲੀ ਹੋ ਜਾਵੇ ਕਿ ਅਜਿਹੀ ਸੂਰਤ ਪੈਦਾ ਹੋ ਗਈ ਹੈ ਜਿਸ ਤੋਂ ਭਾਰਤ ਜਾਂ ਉਸ ਦੇ ਰਾਜ-ਖੇਤਰ ਦੇ ਕਿਸੇ ਭਾਗ ਦੀ ਵਿੱਤੀ, ਥਿਰਤਾ ਜਾਂ ਸਾਖ ਸੰਕਟ ਵਿੱਚ ਹੈ ਤਾਂ ਉਹ ਉਦਘੋਸ਼ਣਾ ਰਾਹੀਂ ਉਸ ਗੱਲ ਦਾ ਏਲਾਨ[੧] ਕਰ ਸਕੇਗਾ ।

(੨) ਅਨੁਛੇਦ ੩੫੨ ਦੇ ਖੰਡ (੨) ਦੇ ਉਪਬੰਧ ਇਸ ਅਨੁਛੇਦ ਦੇ ਅਧੀਨ ਜਾਰੀ ਕੀਤੀ ਉਦਘੋਸ਼ਣਾ ਦੇ ਸਬੰਧ ਵਿੱਚ ਉਵੇਂ ਹੀ ਲਾਗੂ ਹੋਣਗੇ ਜਿਵੇਂ ਕਿ ਉਹ ਅਨੁਛੇਦ ੩੫੨ ਦੇ ਅਧੀਨ ਜਾਰੀ ਕੀਤੀ ਆਪਾਤ ਦੀ ਉਦਘੋਸ਼ਣਾ ਲਈ ਲਾਗੂ ਹੁੰਦੇ ਹਨ।

(੩) ਉਸ ਅਰਸੇ ਦੇ ਦੌਰਾਨ ਵਿੱਚ ਜਿਸ ਵਿੱਚ ਕਿ ਖੰਡ (੧) ਵਿੱਚ ਵਰਣਨ ਕੀਤੀ ਕੋਈ ਉਦਘੋਸ਼ਣਾ ਅਮਲ ਵਿੱਚ ਰਹਿੰਦੀ

## ਭਾਗ ੧੮—ਆਪਾਤ-ਉਪਬੰਧ—ਅਨੁ: ੩੬੦

ਹੈ, ਸੰਘ ਦੀ ਕਾਰਜਪਾਲਕ ਸ਼ਕਤੀ ਕਿਸੇ ਰਾਜ ਨੂੰ ਵਿੱਤੀ ਉਚਿਤਤਾਸਬੰਧੀ ਅਜਿਹੇ ਸਿਧਾਂਤਾਂ ਦਾ ਪਾਲਣ ਕਰਨ ਲਈ ਨਿਦੇਸ਼ ਦੇਣ ਤੱਕ, ਜਿਹੇ ਕਿ ਨਿਦੇਸ਼ਾਂ ਵਿੱਚ ਵਿਸ਼ੇਸ਼ਤ ਹੋਣ ਅਤੇ ਅਜਿਹੇ ਹੋਰ ਨਿਦੇਸ਼ ਦੇਣ ਤਕ, ਜਿਨ੍ਹਾਂ ਨੂੰ ਰਾਸ਼ਟਰਪਤੀ ਉਸ ਪਰਯੋਜਨ ਲਈ ਦੇਣਾ ਜ਼ਰੂਰੀ ਅਤੇ ਉਚਿਤ ਸਮਝੇ, ਵਿਸਤਰਿਤ ਹੋਵੇਗੀ।

(੪) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ—

(ੳ) ਅਜਿਹੇ ਕਿਸੇ ਨਿਦੇਸ਼ ਦੇ ਅੰਦਰ—

(੧) ਰਾਜ ਦੇ ਕੰਮਾਂ ਦੇ ਸਬੰਧ ਵਿੱਚ ਸੇਵਾ ਕਰਨ ਵਾਲੇ ਪੁਰਖਾਂ[੧੨] ਦੇ ਸਭ ਜਾਂ ਕੁਝਕੁ ਸ਼ਰੇਣੀਆਂ ਦੇ ਵੇਤਨ ਤੇ ਭੱਤਿਆਂ ਵਿੱਚ ਕਮੀ ਦੀ ਲੋੜ ਕਰਨ ਵਾਲੇ ਉਪਬੰਧ,

(੨) ਸਭ ਧਨ-ਬਿਲਾਂ ਜਾਂ ਹੋਰ ਬਿਲਾਂ ਨੂੰ ਜਿਨ੍ਹਾਂ ਉੱਤੇ ਅਨੁਛੇਦ ੨੦੭ ਦੇ ਉਪਬੰਧ ਲਾਗੂ ਹਨ, ਰਾਜ ਦੇ ਵਿਧਾਨ-ਮੰਡਲ ਰਾਹੀਂ ਉਨ੍ਹਾਂ ਦੇ ਪਾਸ[੪] ਕੀਤੇ ਜਾਣ ਦੇ ਪਿੱਛੋਂ ਰਾਸ਼ਟਰਪਤੀ ਦੇ ਵਿਚਾਰ ਲਈ ਰਾਖਵੇਂ ਕਰਨ ਲਈ ਉਪਬੰਧ ਵੀ ਹੋ ਸਕਣਗੇ।

(ਅ) ਉਸ ਅਰਸੇ ਦੇ ਦੌਰਾਨ ਵਿੱਚ, ਜਿਸ ਵਿੱਚ ਕਿ ਇਸ ਅਨੁਛੇਦ ਦੇ ਅਧੀਨ ਜਾਰੀ ਕੀਤੀ ਉਦਘੋਸ਼ਣਾ ਅਮਲ ਵਿੱਚ ਹੈ, ਉੱਚਤਮ ਅਦਾਲਤ[੧੫] ਤੇ ਉੱਚ ਅਦਾਲਤ ਦੇ ਜੱਜਾਂ[੧੩] ਦੇ ਸਹਿਤ ਸੰਘ ਦੇ ਕੰਮਾਂ ਦੇ ਸਬੰਧ ਵਿੱਚ

## ਭਾਗ ੧੮—ਆਪਾਤ-ਉਪਬੰਧ—ਅਨੁ: ੩੬੦

ਸੇਵਾ ਕਰਨ ਵਾਲੇ ਪੁਰਖਾਂ[੧੨] ਦੇ ਸਭ ਜਾਂ ਕਿਸੇ ਸ਼੍ਰੇਣੀਆਂ ਦੇ ਵੇਤਨ ਤੇ ਭੱਤਿਆਂ ਵਿੱਚ ਕਮੀ ਲਈ ਨਿਦੇਸ਼ ਜਾਰੀ ਕਰਨ ਲਈ ਰਾਸ਼ਟਰਪਤੀ ਸਕਤਵਾਨ[੧੪] ਹੋਵੇਗਾ ।

—·—

१. घोषणा २. संकल्प ३. परंतु ४, पारित
५. प्रयोग ६. पदाधिकारियों ७. प्रतिवेदन ८. यथास्थिति
९. विधि १०. सत्र ११. व्यय १२. व्यक्तियों
१३. न्यायाधीशों १४. सक्षम १५. न्यायालय

# ਭਾਗ ੧੯

## ਫੁਟਕਲ

ਰਾਸ਼ਟਰਪਤੀ ਤੇ ਰਾਜਪਾਲਾਂ ਤੇ ਰਾਜਪਰਮੁਖਾਂ ਦੀ ਸੰਰੱਖਿਆ .

੩੬੧. (੧) ਰਾਸ਼ਟਰਪਤੀ, ਰਾਜ ਦਾ ਰਾਜਪਾਲ ਜਾਂ ਰਾਜਪਰਮੁਖ ਆਪਣੇ ਅਹੁਦੇ[1] ਦੀਆਂ ਸ਼ਕਤੀਆਂ ਦੀ ਵਰਤੋਂ[2] ਤੇ ਕਰਤੱਵਾਂ ਦੇ ਪਾਲਣ ਲਈ ਜਾਂ ਉਨ੍ਹਾਂ ਸ਼ਕਤੀਆਂ ਦੀ ਵਰਤੋਂ ਤੇ ਕਰਤੱਵਾਂ ਦੇ ਪਾਲਣ ਵਿੱਚ ਆਪਣੇ ਰਾਹੀਂ ਕੀਤੇ ਗਏ ਜਾਂ ਕੀਤੇ ਜਾਣ ਦੀ ਮੁਰਾਦ ਵਾਲੇ ਕਿਸੇ ਕੰਮ ਲਈ ਕਿਸੇ ਅਦਾਲਤ[3] ਨੂੰ ਉੱਤਰਦਾਈ ਨਹੀਂ ਹੋਵੇਗਾ:

ਐਪਰ[4] ਅਨੁਛੇਦ ੬੧ ਦੇ ਅਧੀਨ ਦੋਸ਼-ਆਰੋਪ ਦੀ ਛਾਣ-ਬੀਣ[5] ਲਈ ਸੰਸਦ ਦੇ ਕਿਸੇ ਸਦਨ ਰਾਹੀਂ ਨਿਯੁਕਤ ਜਾਂ ਟਿੱਕੀ ਕਿਸੇ ਅਦਾਲਤ, ਕਚਹਿਰੀ ਜਾਂ ਨਿਕਾਇਆਂ ਰਾਹੀਂ ਰਾਸ਼ਟਰਪਤੀ ਦੇ ਆਚਰਣ ਦੀ ਨਜ਼ਰਸਾਨੀ[6] ਕੀਤੀ ਜਾ ਸਕੇਗੀ:

ਐਪਰ ਇਹ ਹੋਰ ਵੀ ਕਿ ਇਸ ਖੰਡ ਦੀ ਕਿਸੇ ਗੱਲ ਦਾ ਇਹ ਅਰਥ ਨਹੀਂ ਕੀਤਾ ਜਾਵੇਗਾ ਜਿਵੇਂ ਕਿ ਉਹ ਭਾਰਤ ਸਰਕਾਰ ਦੇ ਜਾਂ ਕਿਸੇ ਰਾਜ ਦੇ ਖ਼ਿਲਾਫ਼ ਉਚਿਤ ਕਾਰਵਾਈਆਂ ਦੇ ਚਲਾਉਣ ਲਈ ਕਿਸੇ ਪੁਰਖ ਦੇ ਅਧਿਕਾਰ ਉੱਤੇ ਪਾਬੰਦੀ ਲਾਉਂਦੀ ਹੈ।

(੨) ਰਾਸ਼ਟਰਪਤੀ ਦੇ ਜਾਂ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਦੇ ਖ਼ਿਲਾਫ਼ ਉਸ ਦੇ ਅਹੁਦੇ ਦੀ ਮਿਆਦ ਅੰਦਰ ਕਿਸੇ ਵੀ ਤਰ੍ਹਾਂ ਦੀ ਫ਼ੌਜਦਾਰੀ[7] ਕਾਰਵਾਈ ਕਿਸੇ ਅਦਾਲਤ ਵਿੱਚ ਨਹੀਂ ਕੀਤੀ ਜਾਵੇਗੀ ਤੇ ਨਾ ਚਾਲੂ ਰੱਖੀ ਜਾਵੇਗੀ।

(੩) ਰਾਸ਼ਟਰਪਤੀ ਦੇ ਜਾਂ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਦੇ ਅਹੁਦੇ ਦੀ ਮਿਆਦ ਵਿੱਚ ਉਸ ਨੂੰ ਬੰਦੀ ਜਾਂ ਕੈਦ ਕਰਨ

## ਭਾਗ ੧੯—ਫੁਟਕਲ—ਅਨੁ: ੩੬੧-੩੬੨

ਲਈ ਕਿਸੇ ਅਦਾਲਤ[੭] ਤੋਂ ਕੋਈ ਆਦੇਸ਼ਕਾ ਜਾਰੀ ਨਹੀਂ ਹੋਵੇਗੀ।

(੪) ਰਾਸ਼ਟਰਪਤੀ ਜਾਂ ਕਿਸੇ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਦੇ ਰੂਪ ਵਿੱਚ ਆਪਣਾ ਅਹੁਦਾ ਸੰਭਾਲਣ ਤੋਂ ਪਹਿਲਾਂ ਜਾਂ ਪਿੱਛੋਂ ਆਪਣੇ ਨਿੱਜੀ[੯] ਰੂਪ ਵਿੱਚ ਕੀਤੇ ਗਏ ਜਾਂ ਕੀਤੇ ਜਾਣ ਦੀ ਮੁਰਾਦ ਵਾਲੇ ਕੰਮ ਦੇ ਬਾਰੇ ਰਾਸ਼ਟਰਪਤੀ ਜਾਂ ਅਜਿਹੇ ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਦੇ ਖ਼ਿਲਾਫ਼ ਦਾਦਰਸੀ ਦੀ ਮੰਗ ਕਰਨ ਵਾਲੀ ਕੋਈ ਦੀਵਾਨੀ ਕਾਰਵਾਈ ਉਸ ਦੇ ਅਹੁਦੇ ਦੀ ਮਿਆਦ ਦੇ ਅੰਦਰ ਕਿਸੇ ਅਦਾਲਤ ਵਿੱਚ ਤੱਦ ਤਕ ਨਹੀਂ ਕੀਤੀ ਜਾਵੇਗੀ, ਜਦ ਤੱਕ ਕਿ ਕਾਰਵਾਈਆਂ ਦੇ ਸਰੂਪ, ਉਸ ਲਈ ਵਾਦ ਦਾ ਕਾਰਣ, ਅਜਿਹੀਆਂ ਕਾਰਵਾਈਆਂ ਦੇ ਕਰਨ ਵਾਲੀ ਧਿਰ[੧੦] ਦਾ ਨਾਉਂ, ਵਿਵਰਣ, ਰਹਾਇਸ਼-ਅਸਥਾਨ ਅਤੇ ਉਸ ਤੋਂ ਮੰਗ ਕੀਤੀ ਜਾਣ ਵਾਲੀ ਦਾਦਰਸੀ ਦਾ ਵਰਣਨ ਕਰਨ ਵਾਲੀ ਲਿਖਤੀ ਸੂਚਨਾ ਨੂੰ ਰਾਸ਼ਟਰਪਤੀ ਜਾਂ ਰਾਜਪਾਲ ਜਾਂ ਰਾਜਪਰਮੁਖ, ਜਿਹੀ ਕਿ ਸੂਰਤ ਹੋਵੇ[੧੧], ਨੂੰ ਦਿੱਤੇ ਜਾਣ ਜਾਂ ਉਸ ਦੇ ਦਫ਼ਤਰ ਵਿੱਚ, ਛੱਡ ਜਾਣ ਦੇ ਪਿੱਛੋਂ ਦੋ ਮਹੀਨੇ ਦਾ ਸਮਾਂ ਬਤੀਤ ਨਾ ਹੋ ਗਿਆ ਹੋਵੇ।

ਦੇਸੀ ਰਾਜਾਂ ਦੇ ਸ਼ਾਸਕਾਂ ਦੇ ਅਧਿਕਾਰ ਤੇ ਵਿਸ਼ੇਸ਼ ਅਧਿਕਾਰ.

੩੬੨. ਸੰਸਦ ਦੀ ਜਾਂ ਕਿਸੇ ਰਾਜ ਦੇ ਵਿਧਾਨ-ਮੰਡਲ ਦੀ ਕਨੂੰਨ[੧੨] ਬਣਾਉਣ ਦੀ ਸ਼ਕਤੀ ਦੀ ਵਰਤੋਂ ਵਿੱਚ ਜਾਂ ਸੰਘ ਜਾਂ ਕਿਸੇ ਰਾਜ ਦੀ ਕਾਰਜਪਾਲਕਾ ਸ਼ਕਤੀ ਦੀ ਵਰਤੋਂ[੨] ਵਿੱਚ, ਦੇਸੀ ਰਾਜ ਦੇ ਸ਼ਾਸਕ ਨਿੱਜੀ ਦੇ ਅਧਿਕਾਰਾਂ, ਵਿਸ਼ੇਸ਼ ਅਧਿਕਾਰਾਂ ਤੇ ਗੌਰਵਤਾ ਦੇ ਵਿਸ਼ੇ ਵਿੱਚ ਅਜਿਹੀ ਪ੍ਰਸੰਵਿਦਾ ਜਾਂ ਕਰਾਰ ਦੇ ਅਧੀਨ, ਜਿਹਾ ਕਿ ਅਨੁਛੇਦ ੨੯੧ ਦੇ ਖੰਡ (੧) ਵਿੱਚ ਹਵਾਲਾ ਦਿੱਤਾ ਗਿਆ ਹੈ, ਦਿੱਤੀ ਗਈ ਗਰੰਟੀ[੧੩] ਜਾਂ ਯਕੀਨ ਦਾ ਠੀਕ ਠੀਕ ਧਿਆਨ ਰੱਖਿਆ ਜਾਵੇਗਾ।

## ਭਾਗ ੧੯—ਫੁਟਕਲ—ਅਨੁ: ੩੬੩

੩੬੩. (੧) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਪਰ ਅਨੁਛੇਦ ੧੪੩ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਨਾ ਤਾਂ ਉੱਚਤਮ ਅਦਾਲਤ[3] ਤੇ ਨਾ ਕਿਸੇ ਹੋਰ ਅਦਾਲਤ ਨੂੰ ਕਿਸੇ ਸੰਧੀ, ਕਰਾਰ, ਪ੍ਰਸੰਵਿਦਾ, ਬਚਨ-ਬੰਧ, ਸਨਦ ਜਾਂ ਅਜਿਹੀ ਕਿਸੇ ਲਿਖਤ ਤੋਂ, ਜੋ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਕਿਸੇ ਦੇਸੀ ਰਾਜ ਦੇ ਸ਼ਾਸਕ ਰਾਹੀਂ ਕੀਤੀ ਗਈ ਜਾਂ ਨਿਸ਼ਪਾਦਤ ਕੀਤੀ ਗਈ ਸੀ ਅਤੇ ਜਿਸ ਵਿੱਚ ਭਾਰਤ ਡੁਮੀਨੀਅਨ ਦੀ ਸਰਕਾਰ ਜਾਂ ਇਸ ਦੀ ਪੂਰਬ-ਅਧਿਕਾਰੀ ਕੋਈ ਵੀ ਸਰਕਾਰ ਇੱਕ ਧਿਰ[10] ਸੀ ਅਤੇ ਜੋ ਅਜਿਹੇ ਪ੍ਰਾਰੰਭ ਤੋਂ ਪਿੱਛੋਂ ਅਮਲ ਵਿੱਚ ਹੈ ਜਾਂ ਰਹੀ ਹੈ, ਤੋਂ ਪੈਦਾ ਹੋਏ ਕਿਸੇ ਝਗੜੇ ਵਿੱਚ ਜਾਂ ਅਜਿਹੀ ਸੰਧੀ, ਕਰਾਰ, ਪ੍ਰਸੰਵਿਦਾ, ਬਚਨ-ਬੰਧ, ਸਨਦ ਜਾਂ ਅਜਿਹੀ ਕਿਸੇ ਹੋਰ ਲਿਖਤ ਨਾਲ ਸਬੰਧਤ ਇਸ ਸੰਵਿਧਾਨ ਦੇ ਉਪਬੰਧਾਂ ਵਿੱਚੋਂ ਕਿਸੇ ਤੋਂ ਪੈਦਾ ਹੋਏ ਕਿਸੇ ਅਧਿਕਾਰ ਜਾਂ ਉਤਪੰਨ ਹੋਈ ਕਿਸੇ ਦੇਣਦਾਰੀ[14] ਜਾਂ ਆਭਾਰ ਦੇ ਵਿਸ਼ੇ ਵਿੱਚ ਕਿਸੇ ਵਿਵਾਦ ਵਿੱਚ ਖੇਤਰ-ਅਧਿਕਾਰ ਹੋਵੇਗਾ।

ਕੁਝ ਸੰਧੀਆਂ, ਕਰਾਰਾਂ ਆਦਿ ਤੋਂ ਪੈਦਾ ਹੋਏ ਝਗੜਿਆਂ ਵਿੱਚ ਅਦਾਲਤਾਂ ਰਾਹੀਂ ਦਖਲ ਦੇਣ ਦਾ ਵਰਜਣ।

(੨) ਇਸ ਅਨੁਛੇਦ ਵਿੱਚ—

(ੳ) "ਦੇਸੀ ਰਾਜ" ਤੋਂ ਮਤਲਬ ਹੈ ਕੋਈ ਰਾਜ-ਖੇਤਰ ਜੋ ਸਮਰਾਟ ਜਾਂ ਭਾਰਤ ਡੁਮੀਨੀਅਨ ਦੀ ਸਰਕਾਰ ਰਾਹੀਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਅਜਿਹਾ ਰਾਜ ਤਸਲੀਮ ਕੀਤਾ ਜਾਂਦਾ ਸੀ; ਅਤੇ

(ਅ) "ਸ਼ਾਸਕ" ਵਿੱਚ ਸ਼ਾਮਲ ਹੈ, ਰਾਜਾ, ਮੁਖੀਆ ਜਾਂ ਹੋਰ ਕੋਈ ਪੁਰਖ[2] ਜੋ ਸਮਰਾਟ ਜਾਂ ਭਾਰਤ ਡੁਮੀਨੀਅਨ ਦੀ ਸਰਕਾਰ ਰਾਹੀਂ ਅਜਿਹੇ ਪ੍ਰਾਰੰਭ ਤੋਂ ਪਹਿਲਾਂ ਕਿਸੇ ਦੇਸੀ ਰਾਜ ਦਾ ਸ਼ਾਸਕ ਤਸਲੀਮ ਕੀਤਾ ਜਾਂਦਾ ਸੀ।

## ਭਾਗ ੧੯—ਫੁਟਕਲ—ਅਨੁ: ੩੬੪

ਮਹਾਂ ਪੱਤਣਾਂ ਤੇ ਹਵਾਈ ਅੱਡਿਆਂ ਲਈ ਵਿਸ਼ੇਸ਼ ਉਪਬੰਧ.

੩੬੪. (੧) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਰਾਸ਼ਟਰਪਤੀ ਲੋਕ-ਅਧਿਸੂਚਨਾ ਰਾਹੀਂ ਨਿਦੇਸ਼ ਦੇ ਸਕੇਗਾ ਕਿ ਅਜਿਹੀ ਮਿਤੀ ਤੋਂ ਲੈ ਕੇ, ਜਿਹੀ ਕਿ ਅਧਿਸੂਚਨਾ ਵਿੱਚ ਵਿਸ਼ੇਸਤ ਹੋਵੇ,—

(ੳ) ਸੰਸਦ ਜਾਂ ਰਾਜ ਦੇ ਵਿਧਾਨ-ਮੰਡਲ ਰਾਹੀਂ ਬਣਾਇਆ ਕੋਈ ਕਨੂੰਨ[੧੨] ਕਿਸੇ ਮਹਾਂ ਪੱਤਣ ਜਾਂ ਹਵਾਈ ਅੱਡੇ ਉੱਤੇ ਲਾਗੂ ਨਹੀਂ ਹੋਵੇਗਾ ਜਾਂ ਅਜਿਹੇ ਅਪਵਾਦਾਂ ਜਾਂ ਰੂਪਭੇਦਾਂ ਦੇ ਅਧੀਨ ਰਹਿ ਕੇ, ਜਿਹੇ ਕਿ ਲੋਕ-ਅਧਿ-ਸੂਚਨਾ ਵਿੱਚ ਵਿਸ਼ੇਸ਼ਤ ਹੋਣ, ਲਾਗੂ ਹੋਵੇਗਾ ; ਜਾਂ

(ਅ) ਕੋਈ ਵਰਤਮਾਨ ਕਾਨੂੰਨ ਕਿਸੇ ਮਹਾਂ ਪੱਤਣ ਜਾਂ ਹਵਾਈ ਅੱਡੇ ਵਿੱਚ ਉਕਤ ਮਿਤੀ ਤੋਂ ਪਹਿਲਾਂ ਕੀਤੀਆਂ ਗਈਆਂ ਜਾਂ ਕੀਤੇ ਜਾਣੋਂ ਛਡ ਦਿੱਤੀਆਂ ਗਈਆਂ ਗੱਲਾਂ ਤੋਂ ਛੁੱਟ ਹੋਰ ਗੱਲਾਂ ਲਈ ਪਰਭਾਵੀ ਨਹੀਂ ਹੋਵੇਗਾ ਜਾਂ ਅਜਿਹੇ ਪੱਤਣ ਜਾਂ ਹਵਾਈ ਅੱਡੇ ਵਿੱਚ ਅਜਿਹੇ ਅਪਵਾਦਾਂ ਜਾਂ ਰੂਪਭੇਦਾਂ ਦੇ ਅਧੀਨ ਰਹਿ ਕੇ, ਜਿਹੇ ਕਿ ਲੋਕ-ਅਧਿਸੂਚਨਾ ਵਿੱਚ ਵਿਸ਼ੇਸ਼ਤ ਹੋਣ, ਪਰਭਾਵੀ ਹੋਵੇਗਾ ।

(੨) ਇਸ ਅਨੁਛੇਦ ਵਿੱਚ—

(ੳ) 'ਮਹਾਂ ਪੱਤਣ' ਤੋਂ ਮਤਲਬ ਹੈ ਕੋਈ ਪੱਤਣ, ਜਿਹੜਾ ਸੰਸਦ ਰਾਹੀਂ ਬਣਾਏ ਕਿਸੇ ਕਨੂੰਨ ਜਾਂ ਕਿਸੇ ਵਰਤ-ਮਾਨ ਕਨੂੰਨ ਦੇ ਰਾਹੀਂ ਜਾਂ ਅਧੀਨ "ਮਹਾਂ ਪੱਤਣ" ਐਲਾਨ ਕੀਤਾ ਗਿਆ ਹੈ ਅਤੇ ਉਸ ਦੇ ਅੰਦਰ ਉਹ ਸਭ ਖੇਤਰ ਸ਼ਾਮਲ ਹਨ, ਜਿਹੜੇ ਉਸ ਸਮੇਂ ਅਜਿਹੇ ਪੱਤਣ ਦੀਆਂ ਸੀਮਾਵਾਂ ਦੇ ਅੰਦਰ ਸ਼ਾਮਲ ਹਨ ।

## ਭਾਗ ੧੯—ਫੁਟਕਲ—ਅਨੁ: ੩੬੪-੩੬੬

(ਅ) "ਹਵਾਈ ਅੱਡੇ" ਤੋਂ ਮਤਲਬ ਹੈ ਹਵਾਈ ਰਾਹਾਂ[੧੫], ਹਵਾਈ ਜਹਾਜ਼ਾਂ ਤੇ ਹਵਾਈ ਵਾਹੁਣ[੧੬] ਨਾਲ ਸਬੰਧਤ ਅਧਿਨਿਯਮਾਂ ਦੇ ਪਰਯੋਜਨਾਂ ਲਈ ਪਰਿਭਾਸ਼ਤ ਹਵਾਈ ਅੱਡਾ।

ਸੰਘ ਰਾਹੀਂ ਦਿੱਤੇ ਗਏ ਨਿਦੇਸ਼ਾਂ ਦੀ ਤਾਮੀਲ ਕਰਨੀ ਜਾ ਉਨ੍ਹਾਂ ਨੂੰ ਪਰਭਾਵੀ ਕਰਨ ਵਿੱਚ ਅਸਫਲਤਾ ਦਾ ਪਰਭਾਵ.

੩੬੫. ਜਿੱਥੇ ਇਸ ਸੰਵਿਧਾਨ ਦੇ ਉਪਬੰਧਾਂ ਵਿੱਚੋਂ ਕਿਸੇ ਦੇ ਅਧੀਨ ਸੰਘ ਦੀ ਕਾਰਜਪਾਲਕਾ ਸ਼ਕਤੀ ਦੀ ਵਰਤੋਂ[੨] ਵਿੱਚ ਦਿੱਤੇ ਗਏ ਕੁਝ ਨਿਦੇਸ਼ਾਂ ਦੀ ਤਾਮੀਲ ਕਰਨ ਵਿੱਚ ਜਾਂ ਉਨ੍ਹਾਂ ਨੂੰ ਪਰਭਾਵੀ ਕਰਨ ਵਿੱਚ ਕੋਈ ਰਾਜ ਅਸਫਲ ਹੋਇਆ ਹੈ ਉੱਥੇ ਰਾਸ਼ਟਰਪਤੀ ਲਈ ਇਹ ਮੰਨਣਾ ਕਨੂੰਨ-ਸੰਗਤ ਹੋਵੇਗਾ ਕਿ ਅਜਿਹੀ ਸੂਰਤ ਉਤਪੰਨ ਹੋ ਗਈ ਹੈ, ਜਿਸ ਵਿੱਚ ਰਾਜ ਦਾ ਸ਼ਾਸਨ ਇਸ ਸੰਵਿਧਾਨ ਦੇ ਉਪਬੰਧਾਂ ਦੇ ਅਨਕੂਲ ਨਹੀਂ ਚਲਾਇਆ ਜਾ ਸਕਦਾ।

੩੬੬. ਜਦ ਤੱਕ ਪਰਸੰਗ ਤੋਂ ਹੋਰਵੇਂ ਲੋੜੀਂਦਾ ਨਾ ਹੋਵੇ ਇਸ ਸੰਵਿਧਾਨ ਵਿੱਚ ਨਿਮਨ-ਲਿਖਤ ਸ਼ਬਦਾਂ ਦੇ ਉਹ ਅਰਥ ਹਨ ਜੋ ਕ੍ਰਮਵਾਰ ਉਨ੍ਹਾਂ ਨੂੰ ਇੱਥੇ ਦਿੱਤੇ ਗਏ ਹਨ, ਅਰਥਾਤ—

(੧) "ਜ਼ਰਾਇਤੀ ਆਮਦਨ" ਤੋਂ ਮਤਲਬ ਹੈ ਭਾਰਤੀ ਆਮਦਨੀ ਨਾਲ ਸੰਬੰਧਤ ਅਧਿਨਿਯਮਤੀਆਂ ਦੇ ਪਰਯੋਜਨਾਂ ਲਈ ਪਰਿਭਾਸ਼ਤ ਜ਼ਰਾਇਤੀ ਆਮਦਨੀ;

(੨) "ਐਂਗਲੋ-ਭਾਰਤੀ" ਤੋਂ ਮਤਲਬ ਹੈ ਉਹ ਪੁਰਖ[੭] ਜਿਸ ਦਾ ਪਿਤਾ ਜਾਂ ਪਿੱਤਰ-ਪੀੜ੍ਹੀ ਵਿੱਚੋਂ ਕੋਈ ਹੋਰ ਨਰ ਵਡੇਰਾ ਯੂਰਪੀਅਨ ਬੰਸ ਦਾ ਹੈ ਜਾਂ ਸੀ ਪਰ ਜੋ ਭਾਰਤ ਰਾਜ-ਖੇਤਰ ਦੇ ਅੰਦਰ ਅਧਿਵਾਸੀ ਹੈ ਤੇ ਜੋ ਅਜਿਹੇ ਰਾਜ-ਖੇਤਰ ਵਿੱਚ ਅਜਿਹੇ ਮਾਪਿਆਂ ਤੋਂ ਜਨਮਿਆ ਹੈ ਜਾਂ ਸੀ ਜਿਹੜੇ ਉੱਥੇ ਸੁਭਾਵਕ ਤੌਰ ਤੇ ਨਿਵਾਸ ਕਰਦੇ

## ਭਾਗ ੧੯—ਫੁਟਕਲ—ਅਨੁ: ੩੬੬

ਰਹੇ ਹਨ ਤੇ ਕੇਵਲ ਅਸਥਾਈ ਪਰਯੋਜਨਾਂ ਲਈ ਨਹੀਂ ਠਹਿਰੇ ਹਨ ।

(੩) "ਅਨੁਛੇਦ" ਤੋਂ ਮਤਲਬ ਹੈ ਇਸ ਸੰਵਿਧਾਨ ਦਾ ਅਨੁਛੇਦ ;

(੪) "ਉਧਾਰ ਲੈਣ" ਵਿੱਚ ਸ਼ਾਮਲ ਹੈ ਵਾਰਸਿਕੀਆਂ ਦੇ ਅਨੁਦਾਨ ਰਾਹੀਂ ਧਨ ਲੈਣਾ ਅਤੇ ਉਧਾਰ ਦਾ ਉਸ ਦੇ ਅਨੁਸਾਰ ਅਰਥ ਕੀਤਾ ਜਾਵੇਗਾ ;

(੫) "ਖੰਡ" ਤੋਂ ਮਤਲਬ ਹੈ ਉਸ ਅਨੁਛੇਦ ਦਾ ਖੰਡ ਜਿਸ ਵਿੱਚ ਕਿ ਉਹ ਸ਼ਬਦ ਆਉਂਦਾ ਹੈ ;

(੬) "ਨਿਗਮ-ਕਰ" ਤੋਂ ਮਤਲਬ ਹੈ ਕੋਈ ਆਮਦਨੀ ਉੱਤੇ ਕਰ, ਜਿਥੋਂ ਤੱਕ ਕਿ ਉਹ ਕਰ ਕੰਪਨੀਆਂ ਰਾਹੀਂ ਦੇਣ ਯੋਗ ਹੈ, ਅਤੇ ਅਜਿਹਾ ਕਰ ਹੈ ਜਿਸ ਦੇ ਸਬੰਧ ਵਿੱਚ ਨਿਮਨ-ਲਿਖਤ ਸ਼ਰਤਾਂ ਪੂਰੀਆਂ ਹੁੰਦੀਆਂ ਹਨ—

(ੳ) ਕਿ ਉਹ ਜ਼ਰਾਇਤੀ ਆਮਦਨੀ ਦੇ ਵਿਸ਼ੇ ਵਿੱਚ ਲੈਣ ਯੋਗ ਨਹੀਂ ਹੈ ;

(ਅ) ਕਿ ਉਸ ਕਰ ਉੱਤੇ ਲਾਗੂ ਹੋਣ ਵਾਲੇ ਕਿਸੇ ਅਧਿਨਿਮਤੀਆਂ ਤੋਂ ਕੰਪਨੀਆਂ ਰਾਹੀਂ ਦਿੱਤੇ ਜਾਣ ਵਾਲੇ "ਕਰ" ਦੇ ਬਾਰੇ ਕੋਈ ਕਟੌਤੀ ਉਨ੍ਹਾਂ ਲਾਭ-ਅੰਸ਼ਾਂ ਵਿੱਚੋਂ, ਜਿਹੜੇ ਕੰਪਨੀਆਂ ਰਾਹੀਂ ਪੁਰਖਾਂ[੭] ਨੂੰ ਮੋੜਨ ਯੋਗ ਹਨ, ਪ੍ਰਾਧਿਕਰਤ ਨਹੀਂ ਹੈ ;

(ੲ) ਕਿ ਭਾਰਤੀ ਆਮਦਨੀ-ਕਰ ਦੇ ਪਰਯੋਜਨਾਂ ਲਈ ਅਜਿਹੇ ਲਾਭ-ਅੰਸ਼ ਵਸੂਲ ਕਰਨ ਵਾਲੇ ਪੁਰਖਾਂ[੭] ਦੀ ਕੁੱਲ ਆਮਦਨੀ ਦੇ ਗਿਣਨ ਵਿੱਚ ਜਾਂ ਅਜਿਹਿਆਂ

ਭਾਗ ੧੯—ਫੁਟਕਲ—ਅਨੁ: ੩੬੬

ਪੁਰਖਾਂ[੭] ਰਾਹੀਂ ਦੇਣ ਯੋਗ ਜਾਂ ਉਨ੍ਹਾਂ ਨੂੰ ਮੋੜਨ ਯੋਗ ਭਾਰਤੀ ਆਮਦਨੀ ਦੇ ਗਿਣਨ ਵਿੱਚ, ਇਸ ਤਰ੍ਹਾਂ ਦਿੱਤੇ ਗਏ ਕਰ ਨੂੰ ਸਮਿਲਤ ਕਰਨ ਦਾ ਕੋਈ ਉਪਬੰਧ ਮੌਜੂਦ ਨਹੀਂ ਹੈ ;

(੭) "ਤਤਸਥਾਨੀ ਪ੍ਰਾਂਤ", "ਤਤਸਥਾਨੀ ਦੇਸੀ ਰਾਜ" ਜਾਂ "ਤਤਸਥਾਨੀ ਰਾਜ" ਤੋਂ ਸੰਦੇਹ ਵਾਲੀਆਂ ਹਾਲਤਾਂ ਵਿੱਚ ਮਤਲਬ ਹੈ ਅਜੇਹਾ ਪ੍ਰਾਂਤ, ਦੇਸੀ ਰਾਜ, ਜਾਂ ਰਾਜ ਜਿਸ ਨੂੰ ਸਵਾਲ ਗੋਚਰੇ ਖਾਸ ਪਰਯੋਜਨ ਲਈ ਰਾਸ਼ਟਰਪਤੀ ਤਤਸਥਾਨੀ ਪ੍ਰਾਂਤ, ਤਤਸਥਾਨੀ ਦੇਸੀ ਰਾਜ ਜਾਂ ਤਤਸਥਾਨੀ ਰਾਜ, ਜਿਹੀ ਕਿ ਸੂਰਤ ਹੋਵੇ[੧੧], ਨਿਸਚਿਤ ਕਰੇ ;

(੮) "ਰਿਣ" ਦੇ ਅੰਦਰ ਸ਼ਾਮਲ ਹੈ ਵਾਰਸਿਕੀਆਂ ਦੇ ਰੂਪ ਵਿੱਚ ਮੂਲ-ਧਨ ਰਕਮਾਂ ਦੇ ਮੋੜਨ ਦੇ ਕਿਸੇ ਆਭਾਰ ਦੇ ਵਿਸ਼ੇ ਵਿੱਚ ਕੋਈ ਦੇਣਦਾਰੀ, ਅਤੇ ਕਿਸੇ ਗਰੰਟੀ[੧੩] ਦੇ ਅਧੀਨ ਕੋਈ ਦੇਣਦਾਰੀ[੧੪], ਅਤੇ ਰਿਣ-ਭਾਰਾਂ ਦਾ ਉਸ ਅਨੁਸਾਰ ਅਰਥ ਕੀਤਾ ਜਾਵੇਗਾ ;

(੯) "ਸੰਪੱਤੀ-ਮਸੂਲ" ਤੋਂ ਮਤਲਬ ਹੈ ਕੋਈ ਮਸੂਲ ਜਿਹੜਾ ਮੌਤ ਉੱਤੇ ਰਿਕਥ ਹੋਈ, ਜਾਂ ਸੰਸਦ ਜਾਂ ਰਾਜ ਦੇ ਵਿਧਾਨ-ਮੰਡਲ ਰਾਹੀਂ ਉਸ ਮਸੂਲ ਦੇ ਸਬੰਧ ਵਿੱਚ ਬਣੇ ਕਨੂੰਨਾਂ[੧੨] ਦੇ ਉਪਬੰਧਾਂ ਦੇ ਅਧੀਨ ਅਜਿਹੀ ਰਿਕਥ ਹੋਈ ਸਮਝੀ ਜਾਣ ਵਾਲੀ, ਸਾਰੀ ਸੰਪੱਤੀ ਦੇ, ਉਕਤ ਕਨੂੰਨਾਂ ਰਾਹੀਂ ਜਾਂ ਅਧੀਨ ਮੁਕੱਰਰ ਨਿਯਮਾਂ ਅਨੁਸਾਰ ਨਿਸਚੇ ਕੀਤੇ ਮੂਲ-ਮੁੱਲ ਉੱਤੇ, ਜਾਂ ਦੇ ਹਵਾਲੇ ਤੋਂ ਨਿਰਧਾਰਤ ਕੀਤੀ ਜਾਣੀ ਹੋਵੇ ;

ਭਾਗ ੧੯—ਫੁਟਕਲ—ਅਨੁ: ੩੬੬

(੧੦) "ਵਰਤਮਾਨ ਕਨੂੰਨ" ਤੋਂ ਮਤਲਬ ਹੈ ਕੋਈ ਕਨੂੰਨ[੧੨], ਅਧਿਆਦੇਸ਼, ਆਦੇਸ਼, ਉਪਵਿਧੀ, ਨਿਯਮ ਜਾਂ ਵਿਨਿਯਮ ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਅਜਿਹੇ ਕਨੂੰਨ, ਅਧਿਨਿਯਮ, ਆਦੇਸ਼, ਉਪਵਿੱਧੀ, ਨਿਯਮ ਜਾਂ ਵਿਨਿਯਮ ਨੂੰ ਬਣਾਉਣ ਦੀ ਸ਼ਕਤੀ ਰੱਖਣ ਵਾਲੇ ਕਿਸੇ ਵਿਧਾਨ-ਮੰਡਲ, ਪ੍ਰਾਧਿਕਾਰੀ ਜਾਂ ਪੁਰਖ[੭] ਰਾਹੀਂ ਪਾਸ ਕੀਤਾ ਜਾਂ ਬਣਾਇਆ ਗਿਆ ਹੈ ;

(੧੧) "ਫ਼ੈਡਰਲ ਅਦਾਲਤ[੩]" ਤੋਂ ਮਤਲਬ ਹੈ ਭਾਰਤ-ਸ਼ਾਸਨ-ਅਧਿਨਿਯਮ ੧੯੩੫ ਦੇ ਅਧੀਨ ਗਠਤ ਫ਼ੈਡਰਲ ਅਦਾਲਤ ;

(੧੨) "ਮਾਲ" ਦੇ ਅੰਦਰ ਸ਼ਾਮਲ ਹੈ ਸਭ ਸਮਗਰੀ, ਜਿਣਸਾਂ ਅਤੇ ਚੀਜ਼ਾਂ ;

(੧੩) ਗਰੰਟੀ[੧੩] ਦੇ ਅੰਦਰ ਸ਼ਾਮਲ ਹੈ ਕੋਈ ਅਜਿਹਾ ਆਭਾਰ ਜਿਹੜਾ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਕਿਸੇ ਉਪਕ੍ਰਮ ਦੇ ਲਾਭਾਂ ਦੀ ਕਿਸੇ ਵਿਸ਼ੇਸ਼ਤ ਰਕਮ ਤੋਂ ਘੱਟ ਹੋਣ ਦੀ ਹਾਲਤ ਵਿੱਚ ਅਦਾਇਗੀ ਲਈ ਚੁੱਕਿਆ ਗਿਆ ਹੋਵੇ ।

(੧੪) "ਉੱਚ ਅਦਾਲਤ" ਤੋਂ ਮਤਲਬ ਹੈ ਕੋਈ ਅਦਾਲਤ ਜਿਹੜੀ ਇਸ ਸੰਵਿਧਾਨ ਦੇ ਪਰਯੋਜਨਾਂ ਲਈ ਕਿਸੇ ਰਾਜ ਲਈ ਉੱਚ ਅਦਾਲਤ ਸਮਝੀ ਜਾਂਦੀ ਹੈ ਅਤੇ ਉਸ ਦੇ ਅੰਦਰ ਸ਼ਾਮਲ ਹੈ—

(ੳ) ਇਸ ਸੰਵਿਧਾਨ ਦੇ ਅਧੀਨ ਉੱਚ ਅਦਾਲਤ

ਭਾਗ ੧੯—ਫੁਟਕਲ—ਅਨੁ: ੩੬੬

ਦੇ ਰੂਪ ਵਿੱਚ ਗਠਤ ਜਾਂ ਮੁੜ ਗਠਤ ਭਾਰਤ ਰਾਜ-ਖੇਤਰ ਵਿੱਚ ਦੀ ਕੋਈ ਅਦਾਲਤ[3] ਅਤੇ—

(ਅ) ਭਾਰਤ ਰਾਜ-ਖੇਤਰ ਵਿੱਚ ਦੀ ਕੋਈ ਹੋਰ ਅਦਾਲਤ ਜਿਹੜੀ ਇਸ ਸੰਵਿਧਾਨ ਦੇ ਸਭ ਜਾਂ ਕਿਸੇ ਪਰਯੋਜਨਾਂ ਲਈ ਸੰਸਦ ਤੋਂ ਕਨੂੰਨ[12] ਰਾਹੀਂ ਉੱਚ ਅਦਾਲਤ ਐਲਾਨ ਕੀਤੀ ਜਾਵੇ ;

(੧੫) "ਦੇਸੀ ਰਾਜ" ਤੋਂ ਮਤਲਬ ਹੈ ਕੋਈ ਅਜਿਹਾ ਰਾਜ-ਖੇਤਰ ਜਿਸ ਨੂੰ ਭਾਰਤ ਡੁਮੀਨੀਅਨ-ਤਸਲੀਮ ਸੀ ;

(੧੬) "ਭਾਗ" ਤੋਂ ਮਤਲਬ ਹੈ ਇਸ ਸੰਵਿਧਾਨ ਦਾ ਭਾਗ ;

(੧੭) "ਪਿਨਸ਼ਨ" ਤੋਂ ਮਤਲਬ ਹੈ ਕਿਸੇ ਪੁਰਖ[7] ਨੂੰ ਜਾਂ ਦੇ ਬਾਰੇ ਦੇਣ-ਯੋਗ ਕਿਸੇ ਤਰ੍ਹਾਂ ਦੀ ਪਿਨਸ਼ਨ, ਚਾਹੇ ਫ਼ੇਰ ਉਹ ਅੰਸ਼ਦਾਈ ਹੋਵੇ ਜਾਂ ਨਾ ਹੋਵੇ, ਅਤੇ ਉਸ ਦੇ ਅੰਦਰ ਾਮਲ ਹੈ ਉਸਤਰ੍ਹਾਂ ਦੇਣ ਯੋਗ ਸੇਵਾ-ਨਿਵਰਤੀ-ਵੇਤਨ, ਉਸ ਤਰ੍ਹਾਂ ਦੇਣ ਯੋਗ ਉਪਦਾਨ ਅਤੇ ਕਿਸੇ ਭਵਿੱਖ-ਨਿਧੀ ਦੇ ਚੰਦਿਆਂ ਨੂੰ ਵਿਆਜ ਸਹਿਤ ਜਾਂ ਰਹਿਤ ਜਾਂ ਉਨ੍ਹਾਂ ਦੀਆਂ ਹੋਰ ਜਮ੍ਹਾਂ ਸਹਿਤ ਜਾਂ ਰਹਿਤ ਮੋੜਨ ਰਾਹੀਂ ਦੇਣ ਯੋਗ ਕੋਈ ਰਕਮ ਜਾਂ ਰਕਮਾਂ।

(੧੮) "ਆਪਾਤ ਦੀ ਉਦਘੋਸ਼ਣਾ" ਤੋਂ ਮਤਲਬ ਹੈ ਉਹ ਉਦਘੋਸ਼ਣਾ ਜਿਹੜੀ ਅਨੁਛੇਦ ੩੫੨ ਦੇ ਖੰਡ (੧) ਦੇ ਅਧੀਨ ਜਾਰੀ ਕੀਤੀ ਗਈ ਹੋਵੇ ;

## ਭਾਗ ੧੯—ਫੁਟਕਲ—ਅਨੁ: ੩੬੬

(੧੯) "ਲੋਕ-ਅਧਿਸੂਚਨਾ" ਤੋਂ ਮਤਲਬ ਹੈ ਭਾਰਤ ਗਜ਼ਟ ਵਿਚ ਜਾਂ, ਜਿਹੀ ਕਿ ਸੂਰਤ ਹੋਵੇ[11], ਰਾਜ ਦੇ ਸਰਕਾਰੀ ਗਜ਼ਟ ਵਿੱਚ ਅਧਿਸੂਚਨਾ,

(੨੦) ਰੇਲ ਵਿੱਚ—

(ੳ) ਕਿਸੇ ਨਗਰ-ਖੇਤਰ ਵਿੱਚ ਹੀ ਪੂਰੀ ਤਰ੍ਹਾਂ ਇਸਥਿਤ ਟਰਾਮਾਵੇ, ਜਾਂ

(ਅ) ਸੰਚਾਰ ਦੀ ਕੋਈ ਹੋਰ ਲੀਕ, ਜਿਹੜੀ ਕਿਸੇ ਇਕ ਰਾਜ ਵਿੱਚ ਪੂਰੀ ਤਰ੍ਹਾਂ ਇਸਥਤ ਹੋਵੇ ਅਤੇ ਜਿਸ ਨੂੰ ਕਨੂੰਨ[12] ਰਾਹੀਂ ਰੇਲ ਨਾ ਹੋਣਾ ਐਲਾ ਕੀਤਾ ਹੋਵੇ,

ਸ਼ਾਮਲ ਨਹੀਂ ਹਵੇਗੀ;

(੨੧) "ਰਾਜਪਰਮਖ" ਤੋਂ ਮਤਲਬ ਹੈ—

(ੳ) ਹੈਦਰਾਬਾਦ ਰਾਜ ਦੇ ਸਬੰਧ ਵਿੱਚ ਉਹ ਪੁਰਖ? ਜਿਹੜਾ ਰਾਸ਼ਟਰਪਤੀ ਰਾਹੀਂ ਹੈਦਰਾਬਾਦ ਦੇ ਨਿਜ਼ਾਮ ਦੇ ਰੂਪ ਵਿੱਚ ਉਸ ਸਮੇਂ ਤਸਲੀਮ ਕੀਤਾ ਗਿਆ ਹੈ;

(ਅ) ਜੰਮੂ ਤੇ ਕਸ਼ਮੀਰ ਰਾਜ ਜਾਂ ਮੈਸੂਰ ਰਾਜ ਦੇ ਸਬੰਧ ਵਿੱਚ ਉਹ ਪੁਰਖ ਜਿਹੜਾ ਰਾਸ਼ਟਰਪਤੀ ਰਾਹੀਂ ਉਸ ਰਾਜ ਦੇ ਮਹਾਰਾਜਾ ਦੇ ਰੂਪ ਵਿੱਚ ਉਸ ਸਮੇਂ ਲਈ ਤਸਲੀਮ ਕੀਤਾ ਗਿਆ ਹੈ; ਅਤੇ

(ੲ) ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕਿਸੇ ਹੋਰ ਰਾਜ ਦੇ ਸਬੰਧ ਵਿੱਚ ਉਹ ਪੁਰਖ

## ਭਾਗ ੧੯—ਫੁਟਕਲ—ਅਨੁ: ੩੬੬

ਜਿਹੜਾ ਰਾਸ਼ਟਰਪਤੀ ਰਾਹੀਂ ਉਸ ਰਾਜ ਦੇ ਰਾਜਪਰਮੁਖ ਦੇ ਰੂਪ ਵਿੱਚ ਉਸ ਸਮੇਂ ਤਸਲੀਮ ਕੀਤਾ ਗਿਆ ਹੈ ;

ਅਤੇ ਇਸ ਵਿੱਚ ਉਕਤ ਰਾਜਾਂ ਵਿੱਚੋਂ ਕਿਸੇ ਦੇ ਸਬੰਧ ਵਿੱਚ ਉਹ ਕੋਈ ਪੁਰਖ? ਵੀ ਸ਼ਾਮਲ ਹੈ ਜਿਹੜਾ ਰਾਸ਼ਟਰਪਤੀ ਰਾਹੀਂ ਇਸ ਰਾਜ ਦੇ ਸਬੰਧ ਵਿੱਚ ਰਾਜਪਰਮੁਖ ਦੀਆਂ ਸ਼ਕਤੀਆਂ ਵਰਤਣ ਲਈ ਸਕਤਵਾਨ[੧੮] ਉਸ ਸਮੇਂ ਲਈ ਤਸਲੀਮ ਕੀਤਾ ਗਿਆ ਹੈ ;

(੨੨) "ਸ਼ਾਸਕ" ਤੋਂ ਕਿਸੇ ਦੇਸੀ ਰਾਜ ਦੇ ਸਬੰਧ ਵਿੱਚ ਮਤਲਬ ਹੈ ਕੋਈ ਰਾਜਾ, ਪਰਮੁਖ ਜਾਂ ਹੋਰ ਕੋਈ ਪੁਰਖ ਜਿਸ ਨੇ ਅਜਿਹੀ ਕੋਈ ਪ੍ਰਸੰਵਿਦਾ ਜਾਂ ਕਰਾਰ, ਜਿਹਾ ਕਿ ਅਨੁਛੇਦ ੨੯੧ ਦੇ ਖੰਡ (੧) ਵਿੱਚ ਹਵਾਲਾ[੧੭] ਦਿੱਤਾ ਗਿਆ ਹੈ, ਕੀਤਾ ਸੀ ਅਤੇ ਜਿਹੜਾ ਰਾਸ਼ਟਰਪਤੀ ਰਾਹੀਂ ਇਸ ਰਾਜ ਦਾ ਸ਼ਾਸਕ ਉਸ ਸਮੇਂ ਲਈ ਤਸਲੀਮ ਕੀਤਾ ਗਿਆ ਹੈ ਅਤੇ ਉਸ ਦੇ ਅੰਦਰ ਅਜਿਹਾ ਕੋਈ ਪੁਰਖ ਵੀ ਸ਼ਾਮਲ ਹੈ, ਜਿਹਾ ਰਾਸ਼ਟਰਪਤੀ ਰਾਹੀਂ ਅਜਿਹੇ ਸ਼ਾਸਕ ਦਾ ਉੱਤਰ-ਅਧਿਕਾਰੀ ਉਸ ਸਮੇਂ ਲਈ ਤਸਲੀਮ ਕੀਤਾ ਗਿਆ ਹੈ ;

(੨੩) "ਅਨੁਸੂਚੀ" ਤੋਂ ਮਤਲਬ ਹੈ ਇਸ ਸੰਵਿਧਾਨ ਦੀ ਅਨੁਸੂਚੀ ;

(੨੪) "ਅਨੁਸੂਚਤ ਜਾਤੀਆਂ" ਤੋਂ ਮਤਲਬ ਹੈ ਅਜਿਹੀਆਂ ਜਾਤੀਆਂ, ਨਸਲਾਂ ਜਾਂ ਜਨਜਾਤੀਆਂ ਜਾਂ ਅਜਿਹੀਆਂ

## ਭਾਗ ੧੯—ਫੁਟਕਲ—ਅਨੁ: ੩੬੬

ਜਾਤੀਆਂ, ਨਸਲਾਂ, ਜਾਂ ਜਨਜਾਤੀਆਂ ਦੇ ਭਾਗ ਜਾਂ ਉਨ੍ਹਾਂ ਵਿਚਲੇ ਗ੍ਰੋਹ, ਜਿਹੜੇ ਕਿ ਅਨੁਛੇਦ ੩੪੧ ਦੇ ਅਧੀਨ ਇਸ ਸੰਵਿਧਾਨ ਦੇ ਪਰਯੋਜਨਾਂ ਲਈ ਅਨੁਸੂਚਤ ਜਾਤੀਆਂ ਸਮਝੀਆਂ ਜਾਂਦੀਆਂ ਹਨ ;

(੨੫) "ਅਨੁਸੂਚਤ ਜਨਜਾਤੀਆਂ" ਤੋਂ ਮਤਲਬ ਹੈ ਅਜਿਹੀਆਂ ਜਨਜਾਤੀਆਂ ਜਾਂ ਜਨਜਾਤੀ-ਸਮੁਦਾਇ ਜਾਂ ਅਜਿਹੀਆਂ ਜਨਜਾਤੀਆਂ ਜਾਂ ਜਨਜਾਤੀ-ਸਮੁਦਾਵਾਂ ਦੇ ਭਾਗ ਜਾਂ ਉਨ੍ਹਾਂ ਵਿਚਲੇ ਗ੍ਰੋਹ, ਜਿਹੜੇ ਕਿ ਅਨੁਛੇਦ ੩੪੨ ਦੇ ਅਧੀਨ ਇਸ ਸੰਵਿਧਾਨ ਦੇ ਪਰਯੋਜਨਾਂ ਲਈ ਅਨੁਸੂਚਤ ਜਨਜਾਤੀਆਂ ਸਮਝੀਆਂ ਜਾਂਦੀਆਂ ਹਨ ।

(੨੬) "ਜ਼ਮਾਨਤਾਂ" ਵਿੱਚ ਸਟਾਕ ਵੀ ਸ਼ਾਮਲ ਹੈ ;

(੨੭) "ਉਪਖੰਡ" ਤੋਂ ਮਤਲਬ ਹੈ ਉਸ ਖੰਡ ਦਾ ਉਪਖੰਡ ਜਿਸ ਵਿੱਚ ਕਿ ਇਹ ਬਦ ਆਉਂਦਾ ਹੈ ;

(੨੮) "ਕਰਧਾਨ" ਦੇ ਅੰਦਰ ਾਮਲ ਹੈ ਕਿਸੇ ਕਰ ਜਾਂ ਲਾਭ-ਕਾਰ ਦਾ ਲਾਉਣਾ, ਚਾਹੇ ਫ਼ੇਰ ਉਹ ਸਾਧਾਰਣ ਜਾਂ ਸਥਾਨਕ ਜਾਂ ਉਚੇਚ ਹੋਵੇ, ਅਤੇ ਕਰ ਦਾ ਉਸ ਅਨੁਸਾਰ ਅਰਥ ਕੀਤਾ ਜਾਵੇਗਾ ;

(੨੯) "ਆਮਦਨੀ ਉੱਤੇ ਕਰ" ਦੇ ਅੰਦਰ ਸ਼ਾਮਲ ਹੈ ਅਧਿਕਲਾਭ-ਕਰ ਦੀ ਤਰ੍ਹਾਂ ਦਾ ਕਰ ;

(੩੦) "ਉਪਰਾਜਪਰਮੁਖ" ਤੋਂ ਮਤਲਬ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕਿਸੇ ਰਾਜ ਦੇ ਸਬੰਧ ਵਿੱਚ ਉਸ ਪੁਰਖ² ਤੋਂ ਹੈ, ਜਿਹੜਾ ਰਾਸ਼ਟਰਪਤੀ

## ਭਾਗ ੧੯—ਫੁਟਕਲ—ਅਨੁ: ੩੬੬-੩੬੭

ਰਾਹੀਂ ਇਸ ਰਾਜ ਦੇ ਉਪਰਾਜਪਰਮੁਖ ਦੇ ਰੂਪ ਵਿੱਚ ਉਸ ਸਮੇਂ ਲਈ ਤਸਲੀਮ ਕੀਤਾ ਗਿਆ ਹੈ।

ਨਿਰਵਚਨ.

੩੬੭. (੧) ਜਦ ਤੱਕ ਪਰਸੰਗ ਤੋਂ ਹੋਰਵੇਂ ਲੋੜੀਂਦਾ ਨਾ ਹੋਵੇ ਤਦ ਤੱਕ ਇਸ ਸੰਵਿਧਾਨ ਦੇ ਨਿਰਵਚਨ ਲਈ ਸਾਧਾਰਣ-ਪਰਿਭਾਸ਼ਾ-ਅਧਿਨਿਯਮ ੧੮੯੭ ਕੁਝਕੁ ਅਜਿਹੇ ਅਨੁਕੂਲਣਾਂ ਤੇ ਰੂਪਭੇਦਾਂ ਸਹਿਤ, ਜਿਹੇ ਕਿ ਅਨੁਛੇਦ ੩੭੨ ਦੇ ਅਧੀਨ ਉਸ ਵਿੱਚ ਕੀਤੇ ਜਾਣ, ਉਵੇਂ ਹੀ ਲਾਗੂ ਹੋਵੇਗਾ ਜਿਵੇਂ ਕਿ ਉਹ ਭਾਰਤ ਡੁਮੀਨੀਅਨ ਦੇ ਵਿਧਾਨ-ਮੰਡਲ ਦੇ ਅਧਿਨਿਯਮ ਦੇ ਨਿਰਵਚਨ ਲਈ ਲਾਗੂ ਹੈ।

(੨) ਇਸ ਸੰਵਿਧਾਨ ਵਿੱਚ ਸੰਸਦ ਦੇ ਜਾਂ ਰਾਹੀਂ ਬਣਾਏ ਅਧਿਨਿਯਮ ਜਾਂ ਕਨੂੰਨਾਂ[੧੨] ਦੇ ਕਿਸੇ ਹਵਾਲੇ[੧੭] ਵਿੱਚ ਜਾਂ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਕਿਸੇ ਰਾਜ ਦੇ ਵਿਧਾਨ-ਮੰਡਲ ਦੇ ਜਾਂ ਰਾਹੀਂ ਬਣਾਏ ਅਧਿਨਿਯਮਾਂ ਜਾਂ ਕਨੂੰਨਾਂ ਦੇ ਕਿਸੇ ਹਵਾਲੇ ਦੇ ਅੰਦਰ ਰਾਸ਼ਟਰਪਤੀ ਰਾਹੀਂ ਜਾਂ ਰਾਜਪਾਲ ਜਾਂ ਰਾਜਪਰਮੁਖ ਰਾਹੀਂ, ਜਿਹੀ ਕਿ ਸੂਰਤ ਹੋਵੇ[੧੧], ਅਧਿਆਦੇਸ਼ ਦਾ ਹਵਾਲਾ ਵੀ ਸਮਝਿਆ ਜਾਵੇਗਾ।

(੩) ਇਸ ਸੰਵਿਧਾਨ ਦੇ ਪਰਯੋਜਨਾਂ ਲਈ ਬਦੇਸ਼ੀ ਰਾਜ ਤੋਂ ਮਤਲਬ ਹੈ ਭਾਰਤ ਤੋਂ ਭਿੰਨ ਕੋਈ ਰਾਜ:

ਐਪਰ[੪] ਸੰਸਦ ਰਾਹੀਂ ਬਣੇ ਕਿਸੇ ਕਨੂੰਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਸ਼ਟਰਪਤੀ ਆਦੇਸ਼ ਰਾਹੀਂ ਕਿਸੇ ਰਾਜ ਦਾ ਬਦੇਸ਼ੀ ਰਾਜ ਨਾ ਹੋਣਾ ਅਜਿਹੇ ਪਰਯੋਜਨਾਂ ਲਈ, ਜਿ` ਕਿ ਆਦੇਸ਼ ਵਿੱਚ ਦਰਜ ਕੀਤੇ ਜਾਣ, ਏਲਾਨ ਕਰ ਸਕੇਗਾ।

---

| | | | |
|---|---|---|---|
| ੧. ਪਦ | ੨. ਪ੍ਰਯੋਗ | ੩. ਨਯਾਯਾਲਯ | ੪. ਪਰੰਤੁ |
| ੫. ਜਾਂਚ | ੬. ਪੁਨਰੀਕਸ਼ਣ | ੭. ਵਯਕਤਿਯੋਂ | ੮. ਦੰਡ |
| ੯. ਸਵੀ | ੧੦. ਪਕਸ਼ | ੧੧. ਯਥਾਸਥਿਤਿ | ੧੨. ਵਿਧਿ |
| ੧੩. ਤਯਤਤਿ | ੧੪. ਦਾਯਿਤਵ | ੧੫. ਵਾਯੂ ਪਯ | ੧੬. ਵਿਮਾਨਪਰਿਵਹਨ |
| ੧੭. ਨਿਰਦਸ਼ | ੧੮. ਸਕਸ਼ਮ | | |

# ਭਾਗ ੨੦

## ਸੰਵਿਧਾਨ ਦੀ ਸੋਧ

ਸੰਵਿਧਾਨ ਦੀ ਸੋਧ ਲਈ ਪ੍ਰਕਿਰਿਆ.

੩੬੮. ਇਸ ਸੰਵਿਧਾਨ ਦੀ ਸੋਧ[1] ਦਾ ਆਰੰਭ ਉਸ ਪਰਯੋਜਨ ਲਈ ਬਿਲ ਨੂੰ ਸੰਸਦ ਦੇ ਕਿਸੇ ਸਦਨ ਵਿੱਚ ਪੁਰਸਥਾਪਤ ਕਰ ਕੇ ਹੀ ਕੀਤਾ ਜਾ ਸਕੇਗਾ ਅਤੇ ਜਦ ਹਰੇਕ ਸਦਨ ਰਾਹੀਂ ਉਸ ਸਦਨ ਦੀ ਕੁੱਲ ਮੈਂਬਰ-ਗਿਣਤੀ ਦੀ ਬਹੁਸੰਮਤੀ ਨਾਲ ਅਤੇ ਉਸ ਸਦਨ ਦੇ ਹਾਜ਼ਰ ਤੇ ਵੋਟ ਦੇਣ ਵਾਲੇ ਮੈਂਬਰਾਂ[2] ਤੋਂ ਜੋ ਦੋ ਤਿਹਾਈ ਤੋਂ ਘੱਟ ਨਾ ਹੋਣ ਬਹੁਸੰਮਤੀ ਨਾਲ ਉਹ ਬਿਲ ਪਾਸ[3] ਹੋ ਜਾਂਦਾ ਹੈ ਤਦ ਉਹ ਰਾਸ਼ਟਰਪਤੀ ਦੇ ਸਾਹਮਣੇ ਉਸ ਦੀ ਅਨੁਮਤੀ ਲਈ ਰੱਖਿਆ ਜਾਵੇਗਾ ਅਤੇ ਬਿਲ ਨੂੰ ਅਜਿਹੀ ਅਨੁਮਤੀ ਦਿੱਤੀ ਜਾਣ ਪਿੱਛੋਂ ਬਿਲ ਦਿਆਂ ਨਿਬੰਧਨਾਂ ਅਨੁਸਾਰ ਸੋਧਤ ਹੋ ਜਾਵੇਗਾ :

ਐਪਰ[4] ਜੇ ਅਜਿਹੀ ਕੋਈ ਸੋਧ—

(ੳ) ਅਨੁਛੇਦ ੫੪, ਅਨੁਛੇਦ ੫੫, ਅਨੁਛੇਦ ੭੩, ਅਨੁਛੇਦ ੧੬੨ ਜਾਂ ਅਨੁਛੇਦ ੨੪੧ ਵਿੱਚ ; ਜਾਂ

(ਅ) ਭਾਗ ੫ ਦੇ ਅਧਿਆਏ ੪, ਭਾਗ ੬ ਦੇ ਅਧਿਆਏ ੫ ਜਾਂ ਭਾਗ ੧੧ ਦੇ ਅਧਿਆਏ ੧ ਵਿੱਚ ; ਜਾਂ

(ੲ) ਸੱਤਵੀਂ ਅਨੁਸੂਚੀ ਦੀ ਸੂਚੀਆਂ ਵਿੱਚੋਂ ਕਿਸੇ ਵਿੱਚ ; ਜਾਂ

(ਸ) ਸੰਸਦ ਵਿੱਚ ਰਾਜਾਂ ਦੀ ਪ੍ਰਤਿਨਿਧਤਾ ਵਿੱਚ ; ਜਾਂ

(ਹ) ਇਸ ਅਨੁਛੇਦ ਦੇ ਉਪਬੰਧਾਂ ਵਿੱਚ,

ਕੋਈ ਅਦਲਾ-ਬਦਲੀ ਕਰਨਾ ਚਾਹੁੰਦੀ ਹੈ ਤਾਂ ਅਜਿਹੇ ਉਪਬੰਧ ਕਰਨ ਵਾਲੇ ਬਿਲ ਨੂੰ ਰਾਸ਼ਟਰਪਤੀ ਦੇ ਸਾਹਮਣੇ ਅਨੁਮਤੀ ਲਈ ਪੇਸ਼ ਕੀਤੇ ਜਾਣ ਤੋਂ ਪਹਿਲਾਂ ਉਸ ਸੋਧ ਲਈ ਪਹਿਲੀ ਅਨੁਸੂਚੀ ਦੇ ਭਾਗ

## ਭਾਗ ੨੦—ਸੰਵਿਧਾਨ ਦੀ ਸੋਧ—ਅਨੁ: ੩੬੮

(ੳ) ਤੇ (ਅ) ਵਿੱਚ ਘੱਟ ਤੋਂ ਘੱਟ ਅੱਧਿਆਂ ਦੇ ਵਿਧਾਨ-ਮੰਡਲਾਂ ਦਾ ਉਸ ਪਰਯੋਜਨ ਲਈ ਉਨ੍ਹਾਂ ਵਿਧਾਨ-ਮੰਡਲਾਂ ਤੋਂ ਪਾਸ[3] ਹੋਏ ਮਤਿਆਂ ਰਾਹੀਂ ਅਨੁਸਮਰਥਨ ਵੀ ਲੋੜੀਂਦਾ ਹੋਵੇਗਾ।

---

੧. ਸੰਸ਼ੋਧਨ　　੨. ਸਦਸਜੋਂ　　੩. ਪਾਰਿਤ　　੪. ਪਰੰਤੂ

# ਭਾਗ ੨੧

## ਅਸਥਾਈ ਅਤੇ ਅੰਤਰਕਾਲੀ ਉਪਬੰਧ

ਰਾਜ-ਸੂਚੀ ਵਿੱਚਲੇ ਕੁਝ ਵਿਸ਼ਿਆਂ ਦੇ ਬਾਰੇ ਕਨੂੰਨ ਬਣਾਉਣ ਦੀ ਸੰਸਦ ਦੀ ਇਸ ਤਰਾਂ ਅਸਥਾਈ ਸ਼ਕਤੀ ਜਿਵੇਂ ਕਿ ਉਹ ਵਿਸ਼ੇ ਸਮਵਰਤੀ ਸੂਚੀ ਦੇ ਹਨ .

੩੬੯. ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪੰਜ ਸਾਲ ਦੇ ਅਰਸੇ ਵਿੱਚ ਨਿਮਨ-ਲਿਖਤ ਵਿਸ਼ਿਆਂ ਦੇ ਬਾਰੇ ਕਨੂੰਨ[1] ਬਣਾਉਣ ਦੀ ਸੰਸਦ ਦੀ ਇਸ ਤਰ੍ਹਾਂ ਸ਼ਕਤੀ ਹੋਵੇਗੀ ਜਿਵੇਂ ਕਿ ਇਹ ਸਮਵਰਤੀ ਸੂਚੀ ਵਿੱਚ ਗਿਣੇ ਹੋਏ ਹਨ, ਅਰਥਾਤ—

(ੳ) ਸੂਤੀ ਤੇ ਊਨੀ ਕੱਪੜੇ, ਕੱਚੀ ਰੂੰ (ਜਿਸ ਵਿੱਚ ਬੇਲੀ ਹੋਈ ਰੂੰ ਜਾਂ ਅਣਬੇਲੀ ਕਪਾਹ ਸ਼ਾਮਲ ਹੈ) ਵੜੇਵੇਂ, ਕਾਗਜ਼ (ਜਿਸ ਵਿੱਚ ਅਖਬਾਰ ਦਾ ਕਾਗਜ਼ ਸ਼ਾਮਲ ਹੈ), ਖਾਣ ਪੀਣ ਦੇ ਪਦਾਰਥ (ਜਿਸ ਵਿੱਚ ਖਾਣ ਯੋਗ ਤੇਲ-ਬੀਜ ਤੇ ਤੇਲ ਸ਼ਾਮਲ ਹਨ), ਡੰਗਰਾਂ ਦੇ ਚਾਰੇ (ਜਿਸ ਵਿੱਚ ਖਲ ਤੇ ਸਾਰਕਿਰਤ ਹੋਰ ਪਦਾਰਥ ਸ਼ਾਮਲ ਹਨ), ਕੋਲਾ (ਜਿਸ ਵਿੱਚ ਕੋਕ ਤੇ ਪੱਥਰ-ਕੋਲੇ 'ਚੋਂ ਨਿਕਲੇ ਪਦਾਰਥ ਵੀ ਸ਼ਾਮਲ ਹਨ), ਲੋਹਾ, ਫ਼ੌਲਾਦ ਤੇ ਅਬਰਕ ਦਾ ਕਿਸੇ ਰਾਜ ਦੇ ਅੰਦਰ ਵਪਾਰ ਤੇ ਵਣਜ ਅਤੇ ਉਨ੍ਹਾਂ ਦੀ ਉਪਜਾਈ, ਸਪਲਾਈ ਤੇ ਵੰਡਾਈ ;

(ਅ) ਖੰਡ (ੳ) ਵਿੱਚ ਵਰਣਨ ਕੀਤੇ ਵਿਸ਼ਿਆਂ ਵਿੱਚੋਂ ਕਿਸੇ ਨਾਲ ਸਬੰਧਤ ਕਨੂੰਨਾਂ ਵਿਰੁਧ ਅਪਰਾਧ, ਉੱਚਤਮ ਅਦਾਲਤ[2] ਤੋਂ ਬਿਨਾਂ ਸਭ ਅਦਾਲਤਾਂ ਦਾ ਉਨ੍ਹਾਂ ਵਿਸ਼ਿਆਂ ਵਿੱਚੋਂ ਕਿਸੇ ਦੇ ਬਾਰੇ ਖੇਤਰ-ਅਧਿਕਾਰ ਤੇ ਸ਼ਕਤੀਆਂ ਅਤੇ ਉਨ੍ਹਾਂ ਵਿਸ਼ਿਆਂ ਤੋਂ ਕਿਸੇ ਦੇ ਸਬੰਧ ਵਿੱਚ ਕਿਸੇ ਅਦਾਲਤ ਵਿੱਚ ਲਈਆਂ ਜਾਣ ਵਾਲੀਆਂ ਫ਼ੀਸਾਂ ਤੋਂ ਬਿਨਾਂ ਹੋਰ ਫ਼ੀਸਾਂ,

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੬੯-੩੭੦

ਪਰ ਸੰਸਦ ਰਾਹੀਂ ਬਣਿਆਂ ਕੋਈ ਕਨੂੰਨ[7] ਜਿਸ ਨੂੰ ਇਸ ਅਨੁਛੇਦ ਦੇ ਉਪਬੰਧਾਂ ਦੀ ਅਣਹੋਂਦ ਵਿੱਚ ਬਣਾਉਣ ਲਈ ਸੰਸਦ ਸਕਤਵਾਨ[8] ਨਾ ਹੁੰਦੀ, ਉਕਤ ਅਰਸੇ ਦੀ ਸਮਾਪਤੀ ਉੱਤੇ ਅਸਕਤਾਈ ਦੀ ਹੱਦ ਤੱਕ ਉਸ ਦੀ ਸਮਾਪਤੀ ਤੋਂ ਪਹਿਲਾਂ ਕੀਤੀਆਂ ਗਈਆਂ ਜਾਂ ਕੀਤੇ ਜਾਣ ਤੋਂ ਛੱਡੀਆਂ ਗਈਆਂ ਗੱਲਾਂ ਤੋਂ ਬਿਨਾਂ ਹੋਰ ਗੱਲਾਂ ਦੇ ਸਬੰਧ ਵਿੱਚ ਪਰਭਾਵਹੀਨ ਹੋ ਜਾਵੇਗਾ।

ਜੰਮੂ ਤੇ ਕਸ਼ਮੀਰ ਰਾਜ ਦੇ ਸਬੰਧ ਵਿੱਚ ਅਸਥਾਈ ਉਪਬੰਧ.

੩੭੦. (੧) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ—

(ੳ) ਅਨੁਛੇਦ ੨੩੮ ਦੇ ਉਪਬੰਧ, ਜੰਮੂ ਤੇ ਕਸ਼ਮੀਰ ਰਾਜ ਦੇ ਸਬੰਧ ਵਿੱਚ ਲਾਗੂ ਨਹੀਂ ਹੋਣਗੇ ;

(ਅ) ਉਕਤ ਰਾਜ ਦੇ ਸਬੰਧ ਵਿੱਚ ਕਨੂੰਨ ਬਣਾਉਣ ਦੀ ਸੰਸਦ ਦੀ ਸ਼ਕਤੀ—

(੧) ਸੰਘ-ਸੂਚੀ ਤੇ ਸਮਵਰਤੀ ਸੂਚੀ ਵਿਚਲ ਜਿਨ੍ਹਾਂ ਵਿਸ਼ਿਆਂ ਨੂੰ ਰਾਜ ਦੀ ਸਰਕਾਰ ਨਾਲ ਸਲਾਹ-ਮਸ਼ਵਰਾ[10] ਕਰ ਕੇ ਰਾਸ਼ਟਰਪਤੀ ਉਨ੍ਹਾਂ ਵਿਸ਼ਿਆਂ ਦੇ ਤਤਸਥਾਨੀ ਵਿਸ਼ੇ ਐਲਾਨ ਕਰ ਦੇਵੇ ਜਿਹੜੇ ਭਾਰਤ ਡੁਮੀਨੀਅਨ ਵਿੱਚ ਉਸ ਰਾਜ ਦੇ ਪਰਵੇਸ਼ ਨੂੰ ਸ਼ਾਸਤ ਕਰਨ ਵਾਲੀ ਪਰਵੇਸ਼-ਲਿਖਤ ਵਿੱਚ ਵਿਸ਼ੇਸ਼ਤ ਅਜਿਹੇ ਵਿਸ਼ੇ ਹਨ ਜਿਨ੍ਹਾਂ ਦੇ ਬਾਰੇ ਡੁਮੀਨੀਅਨ ਵਿਧਾਨ-ਮੰਡਲ ਉਸ ਰਾਜ ਲਈ ਕਨੂੰਨ ਬਣਾ ਸਕਦਾ ਹੈ, ਉਨ੍ਹਾਂ ਵਿਸ਼ਿਆਂ ਤੱਕ ; ਅਤੇ

(੨) ਉਕਤ ਸੂਚੀਆਂ ਵਿਚਲੇ ਜਿਨ੍ਹਾਂ ਹੋਰ ਵਿਸ਼ਿਆਂ ਨੂੰ ਉਸ ਰਾਜ ਦੀ ਸਰਕਾਰ ਦੀ ਸੰਮਤੀ ਨਾਲ ਰਾਸ਼ਟਰ-ਪਤੀ ਆਦੇਸ਼ ਰਾਹੀਂ ਵਿਸ਼ੇਸ਼ਤ ਕਰੇ ਉਨ੍ਹਾਂ ਵਿਸ਼ਿਆਂ ਤੱਕ ਹੋਵੇਗੀ।

ਵਿਆਖਿਆ.—ਇਸ ਅਨੁਛੇਦ ਦੇ ਪਰਯੋਜਨਾਂ ਲਈ ਰਾਜ ਦੀ ਸਰਕਾਰ ਤੋਂ ਮਤਲਬ ਹੈ ਉਹ ਪੁਰਖ੪, ਜਿਸ ਨੂੰ ਰਾਸ਼ਟਰਪਤੀ, ੧੯੪੮ ਦੀ ਮਾਰਚ ਦੇ ਪੰਜਵੇਂ ਦਿਨ ਜਾਰੀ ਕੀਤੀ ਗਈ ਮਹਾਰਾਜੇ ਦੀ ਉਦਘੋਸ਼ਣਾ ਦੇ ਅਧੀਨ ਉਸ ਸਮੇਂ ਅਹੁਦੇ੫ ਉਤਲੇ ਮੰਤਰੀ-ਪਰਿਸ਼ਦ ਦੀ ਸਲਾਹ ਦੇ ਅਨੁਸਾਰ ਕੰਮ ਕਰਨ ਵਾਲਾ ਜਮੂੰ ਤੇ ਕਸ਼ਮੀਰ ਦਾ ਮਹਾਰਾਜਾ ਉਸ ਸਮੇਂ ਲਈ ਤਸਲੀਮ ਕਰਦਾ ਹੈ;

(ੲ) ਅਨੁਛੇਦ ੧ ਦੇ ਤੇ ਇਸ ਅਨੁਛੇਦ ਦੇ ਉਪਬੰਧ ਰਾਜ ਦੇ ਸਬੰਧ ਵਿੱਚ ਲਾਗੂ ਹੋਣਗੇ;

(ਸ) ਇਸ ਸੰਵਿਧਾਨ ਦੇ ਉਪਬੰਧਾਂ ਵਿੱਚੋਂ ਅਜਿਹੇ ਹੋਰ ਉਪਬੰਧ ਅਜਿਹੀਆਂ ਛੋਟਾਂ ਤੇ ਰੂਪਭੇਦਾਂ ਨਾਲ ਉਸ ਰਾਜ ਦੇ ਬਾਰੇ ਲਾਗੂ ਹੋਣਗੇ, ਜਿਹੇ ਕਿ ਰਾਸ਼ਟਰਪਤੀ ਆਦੇਸ਼ ਰਾਹੀਂ ਵਿਸ਼ੇਸ਼ਤ ਕਰੇ:

ਐਪਰ੬ ਅਜਿਹਾ ਕੋਈ ਆਦੇਸ਼ ਜੋ ਉਪਖੰਡ (ਅ) ਦੇ ਪੈਰਾ (੧) ਵਿੱਚ ਹਵਾਲਾ ਦਿੱਤੇ ਗਏ ਰਾਜ ਦੀ ਪ੍ਰਵੇਸ਼-ਲਿਖਤ ਵਿੱਚ ਵਿਸ਼ੇਸ਼ਤ ਵਿਸ਼ਿਆਂ ਨਾਲ ਸਬੰਧਤ ਹੋਵੇ, ਰਾਜ ਦੀ ਸਰਕਾਰ ਨਾਲ ਸਲਾਹ-ਮਸ਼ਵਰਾ ਕੀਤੇ ਬਿਨਾਂ ਜਾਰੀ ਨਹੀਂ ਕੀਤਾ ਜਾਵੇਗਾ:

ਐਪਰ ਇਹ ਹੋਰ ਵੀ ਕਿ ਅਜਿਹਾ ਕੋਈ ਆਦੇਸ਼ ਜਿਹੜਾ ਅੰਤਲੇ ਪੂਰਬਵਰਤੀ ਐਪਰਕ ਵਿੱਚ ਹਵਾਲਾ ਦਿੱਤੇ ਗਏ ਵਿਸ਼ਿਆਂ ਤੋਂ

# ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

## ਅਨੁ: ੩੭੦-੩੭੧

ਜਿੰਨ ਵਿਸ਼ਿਆਂ ਨਾਲ ਸਬੰਧਤ ਹੋਵੇ, ਉਸ ਸਰਕਾਰ ਦੀ ਸਹਿਮਤੀ ਦੇ ਬਿਨਾਂ ਜਾਰੀ ਨਹੀਂ ਕੀਤਾ ਜਾਵੇਗਾ।

(੨) ਜੇ ਉਸ ਰਾਜ ਦੀ ਸਰਕਾਰ ਰਾਹੀਂ ਖੰਡ (੧) ਦੇ ਉਪਖੰਡ (ਅ) ਦੇ ਪੈਰਾ (੨) ਵਿੱਚ ਜਾਂ ਉਸ ਖੰਡ ਦੇ ਉਪਖੰਡ (ਸ) ਦੇ ਦੂਜੇ ਐਪਰਕ ਵਿੱਚ ਹਵਾਲਾ ਦਿੱਤੀ ਸਹਿਮਤੀ ਉਸ ਰਾਜ ਲਈ ਸੰਵਿਧਾਨ ਬਣਾਉਣ ਦੇ ਪਰਯੋਜਨ ਵਾਲੀ ਸੰਵਿਧਾਨ-ਸਭਾ ਦੇ ਬੁਲਾਏ ਜਾਣ ਤੋਂ ਪਹਿਲਾਂ ਦਿੱਤੀ ਜਾਵੇ ਤਾਂ ਉਸ ਨੂੰ ਅਜਿਹੀ ਸਭਾ ਦੇ ਸਾਹਮਣੇ ਅਜਿਹੇ ਫ਼ੈਸਲੇ[੭] ਲਈ ਰਖਿਆ ਜਾਵੇਗਾ ਜਿਹਾ ਕਿ ਉਹ ਉਸ ਉੱਤੇ ਲਵੇ।

(੩) ਇਸ ਅਨੁਛੇਦ ਦੇ ਪੂਰਬਵਰਤੀ ਉਪਬੰਧਾਂ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਰਾਸ਼ਟਰਪਤੀ ਲੋਕ-ਅਧਿਸੂਚਨਾ ਰਾਹੀਂ ਏਲਾਨ ਕਰ ਸਕੇਗਾ ਕਿ ਉਹ ਅਨੁਛੇਦ ਅਜਿਹੀ ਮਿਤੀ ਤੋਂ ਅਮਲਹੀਨ ਜਾਂ ਅਜਿਹੇ ਅਪਵਾਦਾਂ ਤੇ ਰੂਪਭੇਤਾਂ ਦੇ ਸਹਿਤ ਹੀ ਅਮਲ ਵਿੱਚ ਹੋਵੇਗਾ ਜਿਵੇਂ ਕਿ ਉਹ ਵਿਸ਼ੇਸ਼ਤ ਕਰੇ:

ਐਪਰ[੬] ਅਜਿਹੀ ਅਧਿਸੂਚਨਾ ਨੂੰ ਰਾਸ਼ਟਰਪਤੀ ਰਾਹੀਂ ਜਾਰੀ ਕੀਤੇ ਜਾਣ ਤੋਂ ਪਹਿਲਾਂ ਖੰਡ (੨) ਵਿੱਚ ਹਵਾਲਾ ਦਿੱਤੇ ਉਸ ਰਾਜ ਦੀ ਸੰਵਿਧਾਨ-ਸਭਾ ਦੀ ਸਫ਼ਾਰਸ਼ ਜ਼ਰੂਰੀ ਹੋਵੇਗੀ।

ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚਲੇ ਰਾਜਾਂ ਦੇ ਵਿਸ਼ੇ ਵਿੱਚ ਅਸਥਾਈ ਉਪਬੰਧ.

੩੭੧. ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਇਸ ਦੇ ਪ੍ਰਾਰੰਭ ਦੇ ਦਸ ਸਾਲ ਦੇ ਅਰਸੇ ਦੇ ਅੰਦਰ ਜਾਂ ਕਿਸੇ ਅਜਿਹੇ ਲੰਬੇਰੇ ਜਾਂ ਛੁਟੇਰੇ ਅਰਸੇ ਦੇ ਅੰਦਰ, ਜਿਸ ਨੂੰ ਕਿਸੇ ਰਾਜ ਦੇ ਬਾਰੇ ਸੰਸਦ ਕਨੂੰਨ[੧] ਰਾਹੀਂ ਉਪਬੰਧਤ ਕਰੇ, ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਹਰੇਕ ਰਾਜ ਦੀ ਸਰਕਾਰ ਰਾਸ਼ਟਰਪਤੀ ਦੇ ਸਾਧਾਰਣ ਕੰਟਰੋਲ[੮] ਦੇ ਅਧੀਨ ਹੋਵੇਗੀ ਅਤੇ ਅਜਿਹੀਆਂ ਖਾਸ ਨਿਦੇਸ਼ਾਂ ਦੀ ਜੋ

ਕੋਈ ਹੋਣ, ਤਾਮੀਲ ਕਰੇਗੀ ਜਿਹੜੀਆਂ ਕਿ ਰਾਸ਼ਟਰਪਤੀ ਸਮੇਂ ਸਮੇਂ ਤੇ ਦੇਵੇ :

ਐਪਰੰਤ ਰਾਸ਼ਟਰਪਤੀ ਆਦੇਸ਼ ਰਾਹੀਂ ਨਿਦੇਸ਼ ਦੇ ਸਕੇਗਾ ਕਿ ਇਸ ਅਨੁਛੇਦ ਦੇ ਉਪਬੰਧ ਉਸ ਆਦੇਸ਼ ਵਿੱਚ ਵਿਸ਼ੇਸ਼ਤ ਕਿਸੇ ਰਾਜ ਤੇ ਲਾਗੂ ਨਹੀਂ ਹੋਣਗੇ ।

ਵਰਤਮਾਨ ਕਨੂੰਨਾਂ ਦਾ ਜਾਰੀ ਰਹਿਣਾ ਅਤੇ ਉਨ੍ਹਾਂ ਦਾ ਅਨੁਕੂਲਣ ।

੩੭੨. (੧) ਅਨੁਛੇਦ ੩੯੫ ਵਿੱਚ ਹਵਾਲਾ ਦਿੱਤੀਆਂ ਗਈਆਂ ਅਧਿਨਿਯਮਤੀਆਂ ਦਾ ਇਸ ਸੰਵਿਧਾਨ ਰਾਹੀਂ ਨਿਰਸਨ ਹੋਣ ਉੱਤੇ ਵੀ ਪਰ ਇਸ ਸੰਵਿਧਾਨ ਦੇ ਹੋਰ ਉਪਬੰਧਾਂ ਦੇ ਅਧੀਨ ਰਹਿੰਦਿਆਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਭਾਰਤ ਰਾਜ-ਖੇਤਰ ਵਿੱਚ ਸਭ ਚਾਲੂ ਕਨੂੰਨ[੧] ਉਸ ਵਿੱਚ ਉਦੋਂ ਤੱਕ ਚਲਦੇ ਰਹਿਣਗੇ ਜਦ ਤੱਕ ਸਕਤਵਾਨ[੩] ਵਿਧਾਨ-ਮੰਡਲ ਜਾਂ ਹੋਰ ਸਕਤਵਾਨ ਪ੍ਰਾਧਿ-ਕਾਰੀ ਰਾਹੀਂ ਬਦਲੇ ਜਾਂ ਨਿਰਸਤ ਕੀਤੇ ਜਾਂ ਸੋਧੇ ਨਾ ਜਾਣ ।

(੨) ਭਾਰਤ ਰਾਜ-ਖੇਤਰ ਵਿੱਚ ਕਿਸੇ ਚਾਲੂ ਕਨੂੰਨ ਦੇ ਉਪਬੰਧਾਂ ਦੇ ਇਸ ਸੰਵਿਧਾਨ ਦੇ ਉਪਬੰਧਾਂ ਨਾਲ ਸੰਗਤ ਕਰਨ ਦੇ ਪਰਯੋਜਨ ਨਾਲ ਰਾਸ਼ਟਰਪਤੀ ਆਦੇਸ਼ ਰਾਹੀਂ ਅਜਿਹੇ ਕਨੂੰਨ ਦੇ ਅਜਿਹੇ ਅਨੁਕੂਲਣ ਤੇ ਰੂਪਭੇਦ, ਚਾਹੇ ਨਿਰਸਨ ਚਾਹੇ ਸੋਧ[੯] ਰਾਹੀਂ ਕਰ ਸਕੇਗਾ, ਜਿਵੇਂ ਕਿ ਜ਼ਰੂਰੀ ਜਾਂ ਇਸ਼ਟਕਰ ਹੋਣ, ਅਤੇ ਉਪਬੰਧ ਕਰ ਸਕੇਗਾ, ਕਿ ਉਹ ਕਨੂੰਨ ਅਜਿਹੀ ਮਿਤੀ ਤੋਂ ਲੈ ਕੇ, ਜਿਹੀ ਕਿ ਆਦੇਸ਼ ਵਿੱਚ ਦਰਜ ਹੋਵੇ, ਅਜਿਹੇ ਕੀਤੇ ਗਏ ਅਨੁਕੂਲਣ ਤੇ ਰੂਪਭੇਦਾਂ ਦੇ ਅਧੀਨ ਰਹਿ ਕੇ ਹੀ ਪਰਭਾਵੀ ਹੋਵੇਗਾ ਅਤੇ ਅਜਿਹੇ ਕਿਸੇ ਅਨੁਕੂਲਣ ਜਾਂ ਰੂਪਭੇਦ ਉੱਤੇ ਕਿਸੇ ਅਦਾਲਤ[੨] ਵਿੱਚ ਸਵਾਲ ਨਹੀਂ ਉਠਾਇਆ ਜਾਵੇਗਾ ।

(੩) ਖੰਡ (੨) ਦੀ ਕੋਈ ਗੱਲ—

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੭੨

(ੳ) ਰਾਸ਼ਟਰਪਤੀ ਦੀ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਦੋ ਸਾਲ ਦੀ ਸਮਾਪਤੀ ਦੇ ਪਿੱਛੋਂ ਕਿਸੇ ਕਨੂੰਨ[੧] ਦਾ ਕੋਈ ਅਨੁਕੂਲਨ ਜਾਂ ਰੂਪਭੇਦ ਕਰਨ ਦੀ ਸ਼ਕਤੀ ਦੇਣ ਵਾਲੀ ; ਜਾਂ

(ਅ) ਕਿਸੇ ਸਕਤਵਾਨ[੩] ਵਿਧਾਨ-ਮੰਡਲ ਜਾਂ ਹੋਰ ਸਕਤਵਾਨ ਪ੍ਰਾਧਿਕਾਰੀ ਰਾਹੀਂ ਉਕਤ ਖੰਡ ਦੇ ਅਧੀਨ ਅਨੁਕੂਲਨ ਜਾਂ ਰੂਪਭੇਦ ਕੀਤੇ ਗਏ ਕਿਸੇ ਕਨੂੰਨ ਦੇ ਨਿਰਸਨ ਜਾਂ ਸੋਧ[੯] ਕੀਤੇ ਜਾਣ ਤੋਂ ਰੋਕਣ ਵਾਲੀ, ਨਹੀਂ ਸਮਝੀ ਜਾਵੇਗੀ।

ਵਿਆਖਿਆ ੧.—ਇਸ ਅਨੁਛੇਦ ਵਿੱਚ "ਚਾਲੂ ਕਾਨੂੰਨ" ਸ਼ਬਦਾਂ ਦੇ ਅੰਦਰ ਸ਼ਾਮਲ ਹੈ, ਕੋਈ ਕਨੂੰਨ ਜਿਹੜਾ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਭਾਰਤ ਰਾਜ-ਖੇਤਰ ਵਿੱਚ ਕਿਸੇ ਵਿਧਾਨ-ਮੰਡਲ ਰਾਹੀਂ ਜਾਂ ਹੋਰ ਸਕਤਵਾਨ ਪ੍ਰਾਧਿਕਾਰੀ ਰਾਹੀਂ ਪਾਸ[੧੦] ਕੀਤਾ ਜਾਂ ਬਣਾਇਆ ਹੋਇਆ ਹੋਵੇ ਅਤੇ ਪਹਿਲਾਂ ਹੀ ਨਿਰਸਤ ਨਾ ਕਰ ਦਿੱਤਾ ਗਿਆ ਹੋਵੇ, ਚਾਹੇ ਫੇਰ ਉਹ ਜਾਂ ਉਸ ਦੇ ਕੋਈ ਭਾਗ ਉਦੋਂ ਪੂਰੀ ਤਰ੍ਹਾਂ ਜਾਂ ਕਿਸੇ ਖਾਸ ਖੇਤਰਾਂ ਵਿੱਚ ਅਮਲ ਵਿੱਚ ਨਾ ਹੋਣ।

ਵਿਆਖਿਆ ੨.—ਭਾਰਤ ਰਾਜ-ਖੇਤਰ ਵਿੱਚਲੇ ਕਿਸੇ ਵਿਧਾਨ-ਮੰਡਲ ਜਾਂ ਹੋਰ ਸਕਤਵਾਨ ਪ੍ਰਾਧਿਕਾਰੀ ਰਾਹੀਂ ਪਾਸ ਹੋਏ ਜਾਂ ਬਣੇ ਕਿਸੇ ਅਜਿਹੇ ਕਨੂੰਨ ਦਾ, ਜਿਸ ਦਾ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਰਾਜ-ਖੇਤਰ-ਅਤੀਤ ਪਰਭਾਵ ਅਤੇ ਭਾਰਤ ਰਾਜ-ਖੇਤਰ ਵਿੱਚ ਵੀ ਪਰਭਾਵ ਸੀ, ਉਪਰੋਕਤ ਕੋਈ ਅਨੁਕੂਲਣਾਂ ਤੇ ਰੂਪਭੇਦਾਂ ਦੇ ਅਧੀਨ ਰਹਿ ਕੇ ਰਾਜ-ਖੇਤਰ-ਅਤੀਤ ਪਰਭਾਵ ਬਣਿਆ ਰਹੇਗਾ।

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

## ਅਨੁ: ੩੭੨-੩੭੩

ਵਿਆਖਿਆ ੩.—ਇਸ ਅਨੁਛੇਦ ਦੀ ਕਿਸੇ ਗੱਲ ਦਾ ਇਹ ਅਰਥ ਨਹੀਂ ਕੀਤਾ ਜਾਵੇਗਾ ਕਿ ਕਿਸੇ ਅਸਥਾਈ ਚਾਲੂ ਕਨੂੰਨ[1] ਨੂੰ ਉਸ ਦੀ ਸਮਾਪਤੀ ਲਈ ਨਿਯੁਕਤ ਮਿਤੀ ਤੋਂ, ਜਾਂ ਉਸ ਮਿਤੀ ਤੋਂ, ਜਿਸ ਨੂੰ ਕਿ, ਜੇ ਇਹ ਸੰਵਿਧਾਨ ਚਾਲੂ ਨਾ ਹੋਇਆ ਹੁੰਦਾ, ਤਾਂ ਉਹ ਸਮਾਪਤ ਹੋ ਜਾਂਦੀ, ਅੱਗੇ ਚਾਲੂ ਰਖਦੀ ਹੈ—

ਵਿਆਖਿਆ ੪.—ਕਿਸੇ ਪ੍ਰਾਂਤ ਦ ਰਾਜਪਾਲ ਰਾਹੀਂ ਭਾਰਤ-ਸ਼ਾਸਨ-ਅਧਿਨਿਯਮ ੧੯੩੫ ਦੀ ਧਾਰਾ ੮੮ ਦੇ ਅਧੀਨ ਪ੍ਰਖਿਆਪਤ ਅਤੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਚਾਲੂ ਅਧਿਆਦੇਸ਼ ਜੇ ਤਤਸਥਾਨੀ ਰਾਜ ਦੇ ਰਾਜਪਾਲ ਰਾਹੀਂ ਪਹਿਲਾਂ ਹੀ ਮੋੜ ਨਾ ਲਿਆ ਗਿਆ ਹੋਵੇ, ਤਾਂ ਅਜਿਹੇ ਪ੍ਰਾਰੰਭ ਦੇ ਪਿੱਛੋਂ ਅਨੁਛੇਦ ੩੮੨ ਦੇ ਖੰਡ (੧) ਦੇ ਅਧੀਨ ਕਿਰਤੀਕਾਰਣੀ ਉਸ ਰਾਜ ਦੀ ਵਿਧਾਨ-ਸਭਾ ਦੀ ਪਹਿਲੀ ਇਕੱਤਰਤਾ ਤੋਂ ਛੇ ਸਾਤੇ ਦੀ ਸਮਾਪਤੀ ਉੱਤੇ ਅਮਲਹੀਣ ਹੋਵੇਗਾ, ਅਤੇ ਇਸ ਅਨੁਛੇਦ ਦੀ ਕਿਸੇ ਗੱਲ ਦਾ ਇਹ ਅਰਥ ਨਹੀਂ ਕੀਤਾ ਜਾਵੇਗਾ ਕਿ ਉਹ ਅਜਿਹੇ ਕਿਸੇ ਅਧਿਆਦੇਸ਼ ਨੂੰ ਉਕਤ ਅਰਸੇ ਤੋਂ ਅੱਗੇ ਅਮਲ ਵਿੱਚ ਰੱਖਦੀ ਹੈ।

*ਨਿਵਾਰਕ ਨਿਰੋਧ ਵਿਚ ਰੱਖੇ ਗਏ ਪੁਰਖਾਂ ਦੇ ਸਬੰਧ ਵਿਚ ਕੁਝ ਹਾਲਤਾਂ ਵਿੱਚ ਆਦੇਸ਼ ਦੇਣ ਦੀ ਰਾਸ਼ਟਰਪਤੀ ਦੀ ਸ਼ਕਤੀ.*

੩੭੩. ਜਦ ਤੱਕ ਅਨੁਛੇਦ ੨੨ ਦੇ ਖੰਡ (੭) ਦੇ ਅਧੀਨ ਸੰਸਦ ਉਪਬੰਧ ਨਾ ਕਰੇ ਜਾਂ ਜਦ ਤੱਕ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਿਛੋਂ ਇੱਕ ਸਾਲ ਸਮਾਪਤ ਨਾ ਹੋਵੇ, ਜਿਹੜਾ ਵੀ ਇਨ੍ਹਾਂ ਵਿੱਚੋਂ ਪਹਿਲਾਂ ਹੋਵੇ, ਉਦੋਂ ਤੱਕ ਉਕਤ ਅਨੁਛੇਦ ਇਸ ਤਰ੍ਹਾਂ ਪਰਭਾਵੀ ਹੋਵੇਗਾ ਜਿਵੇਂ ਕਿ ਉਸ ਦੇ ਖੰਡ (੪) ਤੇ (੭) ਵਿੱਚ ਸੰਸਦ ਪਰਤੀ ਕਿਸੇ ਹਵਾਲੇ ਦੀ ਜਾਂ ਰਾਸ਼ਟਰਪਤੀ ਪਰਤੀ ਹਵਾਲੇ[11] ਦੀ ਅਤੇ ਉਹਨਾਂ ਉਪਖੰਡਾਂ ਵਿੱਚ ਸੰਸਦ ਰਾਹੀਂ ਬਣੇ ਕਿਸੇ ਕਨੂੰਨ ਪਰਤੀ ਹਵਾਲੇ ਦੀ ਥਾਂ ਰਾਸ਼ਟਰ-ਪਤੀ ਰਾਹੀਂ ਦਿੱਤੇ ਗਏ ਆਦੇਸ਼ ਦਾ ਹਵਾਲਾ ਰੱਖ ਦਿੱਤਾ ਗਿਆ ਹੋਵੇ।

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੭੪

ਫ਼ੈਡਰਲ ਅਦਾਲਤ ਦੇ ਜੱਜਾਂ ਦੇ ਅਤੇ ਫ਼ੈਡਰਲ ਅਦਾਲਤਾਂ ਵਿੱਚ ਜਾਂ ਪਰਿਸ਼ਦ ਸਹਿਤ ਸਮਰਾਟ ਦੇ ਸਾਹਮਣੇ ਲੰਬਤ ਕਾਰਵਾਈਆਂ ਦੇ ਉਪਬੰਧ.

੩੭੪. (੧) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਫ਼ੈਡਰਲ ਅਦਾਲਤ ਵਿੱਚ ਅਹੁਦਾਧਾਰੀ ਜੱਜ[੧੨], ਜੇ ਉਹ ਹੋਰਵੇਂ ਪਸੰਦ ਨਾ ਕਰ ਚੁੱਕੇ ਹੋਣ, ਅਜਿਹੇ ਪ੍ਰਾਰੰਭ ਉੱਤੇ ਉੱਚਤਮ ਅਦਾਲਤ ਦੇ ਜੱਜ ਹੋ ਜਾਣਗੇ ਅਤੇ ਇਸ ਪਿੱਛੋਂ ਅਜਿਹੇ ਵੇਤਨ ਤੇ ਭੱਤਿਆਂ ਅਤੇ ਗੈਰ-ਹਾਜ਼ਰੀ ਦੀ ਛੁੱਟੀ ਅਤੇ ਪਿਨਸ਼ਨ[੧੩] ਦੇ ਵਿਸ਼ੇ ਵਿੱਚ ਅਜਿਹੇ ਅਧਿਕਾਰਾਂ ਦਾ ਹੱਕ ਰੱਖਣਗੇ, ਜਿਹੇ ਕਿ ਉੱਚਤਮ ਅਦਾਲਤ ਦੇ ਜੱਜਾਂ ਦੇ ਬਾਰੇ ਅਨੁਛੇਦ ੨੨੫ ਦੇ ਅਧੀਨ ਉਪਬੰਧਤ ਹਨ ।

(੨) ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਫ਼ੈਡਰਲ ਅਦਾਲਤ ਵਿੱਚ ਲੰਬਤ ਸਾਰੇ ਵਿਹਾਰ-ਵਾਦ, ਅਪੀਲਾਂ ਅਤੇ ਕਾਰਵਾਈਆਂ, ਚਾਹੇ ਦੀਵਾਨੀ ਚਾਹੇ ਫ਼ੌਜਦਾਰੀ, ਉੱਚਤਮ ਅਦਾਲਤ ਨੂੰ ਚਲੀਆਂ ਗਈਆਂ ਹੋਣਗੀਆਂ ਅਤੇ ਉੱਚਤਮ ਅਦਾਲਤ ਨੂੰ ਉਨ੍ਹਾਂ ਦੇ ਸੁਣਨ ਅਤੇ ਨਿਰਧਾਰਣ ਕਰਨ ਦਾ ਖੇਤਰ-ਅਧਿਕਾਰ ਹੋਵੇਗਾ, ਅਤੇ ਫ਼ੈਡਰਲ ਅਦਾਲਤ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਸੁਣਾਏ ਜਾਂ ਦਿੱਤੇ ਗਏ ਨਿਰਣਿਆਂ ਤੇ ਆਦੇਸ਼ਾਂ ਦਾ ਅਜਿਹਾ ਬਲ ਤੇ ਪਰਭਾਵ ਹੋਵੇਗਾ, ਜਿਵੇਂ ਕਿ ਉਹ ਉੱਚਤਮ ਅਦਾਲਤ ਰਾਹੀਂ ਸੁਣਾਏ ਜਾਂ ਦਿੱਤੇ ਗਏ ਹੋਣ ।

(੩) ਇਸ ਸੰਵਿਧਾਨ ਦੀ ਕੋਈ ਗੱਲ ਭਾਰਤ ਰਾਜ-ਖੇਤਰ ਵਿਚਲੀ ਕਿਸੇ ਅਦਾਲਤ[੨] ਦੇ ਕਿਸੇ ਨਿਰਣੇ, ਡਿਗਰੀ ਜਾਂ ਆਦੇਸ਼ ਦੀ ਜਾਂ ਦੇ ਵਿਸ਼ੇ ਵਿੱਚ ਅਪੀਲਾਂ ਜਾਂ ਅਰਜ਼ੀਆਂ ਨੂੰ ਨਿਪਟਾਉਣ ਲਈ ਪਰਿਸ਼ਦ ਸਹਿਤ ਸਮਰਾਟ ਦੇ ਖੇਤਰ-ਅਧਿਕਾਰ ਦੀ ਵਰਤੋਂ[੧੪] ਨੂੰ ਉਥੇ ਤੱਕ ਅਮੰਨ ਨਹੀਂ ਕਰੇਗੀ, ਜਿਥੋਂ ਤੱਕ ਕਿ ਅਜਿਹੇ ਖੇਤਰ-ਅਧਿਕਾਰ ਦੀ ਵਰਤੋਂ ਕਨੂੰਨ[੧] ਰਾਹੀਂ ਪ੍ਰਾਧਿਕਿਰਤ ਹੈ ਅਤੇ ਅਜਿਹੀ ਕਿਸੇ ਅਪੀਲ ਜਾਂ ਅਰਜ਼ੀ ਤੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਿੱਛੋਂ ਦਿੱਤਾ ਗਿਆ ਪਰਿਸ਼ਦ ਸਹਿਤ ਸਮਰਾਟ ਦਾ ਕੋਈ ਆਦੇਸ਼ ਸਭ ਪਰਯੋਜਨਾਂ ਲਈ

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

## ਅਨੁ: ੩੭੪-੩੭੬

ਇਸ ਤਰ੍ਹਾਂ ਪਰਭਾਵੀ ਹੋਵੇਗਾ ਜਿਵੇਂ ਕਿ ਉਹ ਉੱਚਤਮ ਅਦਾਲਤ ਰਾਹੀਂ ਇਸ ਖੇਤਰ-ਅਧਿਕਾਰ ਦੀ ਵਰਤੋਂ[੧੪] ਵਿੱਚ ਜੋ ਅਜਿਹੀ ਅਦਾਲਤ[੨] ਨੂੰ ਇਸ ਸੰਵਿਧਾਨ ਰਾਹੀਂ ਦਿੱਤਾ ਗਿਆ ਹੈ, ਦਿੱਤਾ ਗਿਆ ਕੋਈ ਆਦੇਸ਼ ਜਾਂ ਡਿਕਰੀ ਹੋਵੇ।

(੪) ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਤੇ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕਿਸੇ ਰਾਜ ਵਿੱਚ ਪ੍ਰਿਵੀ ਕੌਂਸਲ ਦੇ ਰੂਪ ਵਿੱਚ ਕਿਰਤੀਕਾਰੀ ਪ੍ਰਾਧਿਕਾਰੀ ਦਾ ਇਸ ਰਾਜ ਵਿੱਚਲੀ ਕਿਸੇ ਅਦਾਲਤ ਦੇ ਕਿਸੇ ਨਿਰਣੇ, ਡਿਕ੍ਰੀ ਜਾਂ ਆਦੇਸ਼ਾਂ ਦੀਆਂ ਅਪੀਲਾਂ ਜਾਂ ਅਰਜ਼ੀਆਂ ਨੂੰ ਲੈਣ ਜਾਂ ਨਿਪਟਾਉਣ ਦਾ ਖੇਤਰ-ਅਧਿਕਾਰ ਸਮਾਪਤ ਹੋ ਜਾਵੇਗਾ ਅਤੇ ਅਜਿਹੇ ਪ੍ਰਾਧਿਕਾਰੀ ਦੇ ਸਾਹਮਣੇ ਅਜਿਹੇ ਪ੍ਰਾਰੰਭ ਉੱਤੇ ਲੰਬਤ ਸਭ ਅਪੀਲਾਂ ਤੇ ਹੋਰ ਕਾਰਵਾਈਆਂ ਉੱਚਤਮ ਅਦਾਲਤ ਨੂੰ ਭੇਜ ਦਿੱਤੀਆਂ ਜਾਣਗੀਆਂ।

(੫) ਇਸ ਅਨੁਛੇਦ ਦੇ ਉਪਬੰਧਾਂ ਨੂੰ ਪਰਭਾਵੀ ਬਣਾਉਣ ਲਈ ਸੰਸਦ ਕਨੂੰਨ ਰਾਹੀਂ ਹੋਰ ਉਪਬੰਧ ਬਣਾ ਸਕੇਗੀ।

**ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਪ੍ਰਾਧਿਕਾਰੀਆਂ ਤੇ ਅਫ਼ਸਰਾਂ ਦਾ ਕਿਰਤੀਆਂ ਕਰਦੇ ਰਹਿਣਾ.**

੩੭੫. ਭਾਰਤ ਰਾਜ-ਖੇਤਰ ਭਰ ਵਿੱਚ ਦੀਵਾਨੀ, ਫ਼ੌਜਦਾਰੀ ਤੇ ਸਰਕਾਰੀ ਮਾਲ ਖੇਤਰ-ਅਧਿਕਾਰ ਵਾਲੀਆਂ ਸਾਰੀਆਂ ਅਦਾਲਤਾਂ ਅਤੇ ਅਦਾਲਤੀ, ਕਾਰਜਪਾਲਕ ਤੇ ਦਫ਼ਤਰੀ ਪ੍ਰਾਧਿਕਾਰੀ ਤੇ ਅਫ਼ਸਰ[੧੫] ਇਸ ਸੰਵਿਧਾਨ ਦੇ ਅਧੀਨ ਰਹਿੰਦਿਆਂ ਆਪਣੀਆਂ ਆਪਣੀਆਂ ਕਿਰਤੀਆਂ ਨੂੰ ਕਰਦੇ ਰਹਿਣਗੇ।

**ਉੱਚ ਅਦਾਲਤ ਦੇ ਜੱਜਾਂ ਦੇ ਬਾਰੇ ਉਪਬੰਧ.**

੩੭੬. (੧) ਅਨੁਛੇਦ ੨੧੭ ਦੇ ਖੰਡ (੨) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕਿਸੇ ਪ੍ਰਾਂਤ ਵਿਚਲੀ ਉੱਚ ਅਦਾਲਤ ਦੇ ਅਹੁਦਾਧਾਰੀ ਜੱਜ[੧੨] ਜੇ ਉਹ ਹੋਰਵੇਂ

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ
## ਅਨੁ: ੩੭੬-੩੭੭

ਪਸੰਦ ਨਾ ਕਰ ਚੁਕੇ ਹੋਣ, ਅਜਿਹੇ ਪ੍ਰਾਰੰਭ ਤੇ ਤਤਸਥਾਨੀ ਰਾਜ ਦੀ ਉੱਚ ਅਦਾਲਤ ਦੇ ਜੱਜ[12] ਹੋ ਜਾਣਗੇ ਅਤੇ ਇਸ ਦੇ ਪਿੱਛੋਂ ਅਜਿਹੇ ਵੇਤਨ ਤੇ ਭੱਤਿਆਂ ਅਤੇ ਗੈਰਹਾਜ਼ਰੀ ਦੀ ਛੁੱਟੀ ਤੇ ਪਿਨਸ਼ਨ[13] ਦੇ ਵਿਸ਼ੇ ਵਿੱਚ ਅਜਿਹੇ ਅਧਿਕਾਰਾਂ ਦਾ ਹੱਕ ਰੱਖਣਗੇ, ਜਿਹੇ ਕਿ ਉੱਚ ਅਦਾਲਤ ਦੇ ਜੱਜਾਂ ਦੇ ਬਾਰੇ ਅਨੁਛੇਦ ੨੨੧ ਦੇ ਅਧੀਨ ਉਪਬੰਧ ਹਨ :

(੨) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕਿਸੇ ਰਾਜ ਦੇ ਤਤਸਥਾਨੀ ਕਿਸੇ ਦੇਸੀ ਰਾਜ ਅੰਦਰਲੀ ਉੱਚ ਅਦਾਲਤ ਦੇ ਅਹੁਦਾਧਾਰੀ ਜੱਜ ਜੇ ਉਹ ਹੋਰਵੇਂ ਪਸੰਦ ਨਾ ਕਰੇ ਚੁਕੇ ਹੋਣ, ਅਜਿਹੇ ਪ੍ਰਾਰੰਭ ਉੱਤੇ ਅਜਿਹੇ ਵਿਸ਼ੇਸ਼ਤ ਰਾਜ ਅੰਦਰਲੀ ਉੱਚ ਅਦਾਲਤ ਦੇ ਜੱਜ ਹੋ ਜਾਣਗੇ ਅਤੇ ਅਨੁਛੇਦ ੨੧੭ ਦੇ ਖੰਡ (੧) ਅਤੇ (੨) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਪਰ ਉਸ ਅਨੁਛੇਦ ਦੇ ਖੰਡ (੧) ਦੇ ਐਪਰਕ ਦੇ ਅਧੀਨ ਰਹਿੰਦਿਆਂ ਅਜਿਹੇ ਅਰਸੇ ਤੱਕ ਅਹੁਦਾ ਧਾਰਣ ਕਰੀਂ ਰੱਖਣਗੇ, ਜਿਹਾ ਰਾਸ਼ਟਰਪਤੀ ਆਦੇਸ਼ ਰਾਹੀਂ ਨਿਰਧਾਰਤ ਕਰੇ।

(੩) ਇਸ ਅਨੁਛੇਦ ਵਿੱਚ "ਜੱਜ" ਸ਼ਬਦ ਦੇ ਅੰਦਰ ਕਾਰਜਕਾਰੀ ਜੱਜ ਜਾਂ ਵਧੀਕ ਜੱਜ ਸ਼ਾਮਲ ਨਹੀਂ ਹੈ।

**ਭਾਰਤ ਦੇ ਨਿਅੰਤਰਕ-ਮਹਾਂ ਲੇਖਾ ਪਰੀਖਕ ਦੇ ਬਾਰੇ ਉਪਬੰਧ.**

੩੭੭. ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਅਹੁਦਾਧਾਰੀ ਭਾਰਤ ਦਾ ਮਹਾਂ ਲੇਖਾ-ਪਰੀਖਕ, ਜੇ ਉਹ ਹੋਰਵੇਂ ਪਸੰਦ ਨਾ ਕਰ ਚੁੱਕਿਆ ਹੋਵੇ, ਅਜਿਹੇ ਪ੍ਰਾਰੰਭ ਉੱਤੇ ਭਾਰਤ ਦਾ ਕੋਈ ਨਿਅੰਤਰਕ-ਮਹਾਂ ਲੇਖਾ-ਪਰੀਖਕ ਹੋ ਜਾਵੇਗਾ, ਅਤੇ ਇਸ ਦੇ ਪਿਛੋਂ ਅਜਿਹੇ ਵੇਤਨ ਅਤੇ ਗੈਰਹਾਜ਼ਰੀ ਦੀ ਛੁੱਟੀ ਤੇ ਪਿਨਸ਼ਨ ਦੇ ਵਿਸ਼ੇ ਵਿੱਚ ਅਜਿਹੇ ਅਧਿਕਾਰਾਂ ਦਾ ਹੱਕ ਰੱਖੇਗਾ, ਜਿਹੇ ਕਿ ਭਾਰਤ ਦੇ ਨਿਅੰਤਰਕ-ਮਹਾਂ

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੭੭-੩੭੮

ਲੇਖਾ-ਪਰੀਖਕ ਦੇ ਬਾਰੇ ਅਨੁਛੇਦ ੧੪੮ ਦੇ ਖੰਡ (੩) ਦੇ ਅਧੀਨ ਉਪਬੰਧਤ ਹਨ ਅਤੇ ਆਪਣ ਉਸ ਅਹੁਦੇ[੫] ਦੀ ਮਿਆਦ ਦੀ ਜਿਹੜੀ ਕਿ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਉਸ ਨੂੰ ਲਾਗੂ ਹੋਣ ਵਾਲੇ ਉਪਬੰਧਾਂ ਦੇ ਅਧੀਨ ਨਿਰਧਾਰਤ ਹੋਵੇ ਸਮਾਪਤੀ ਤੱਕ ਅਹੁਦਾ ਧਾਰਣ ਕਰੀ ਰੱਖਣ ਦਾ ਹੱਕ ਰੱਖੇਗਾ।

ਲੋਕ-ਸੇਵਾ-ਕਮਿਸ਼ਨ ਦੇ ਬਾਰੇ ਉਪਬੰਧ.

੩੭੮. (੧) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਭਾਰਤ ਡੁਮੀਨੀਅਨ ਲੋਕ-ਸੇਵਾ-ਕਮਿਸ਼ਨ[੧੬] ਦੇ ਅਹੁਦਾਧਾਰੀ ਮੈਂਬਰ[੧੭] ਜਦ ਤੱਕ ਕਿ ਉਹ ਹੋਰਵੇਂ ਪਸੰਦ ਨਾ ਕਰ ਚੁੱਕੇ ਹੋਣ, ਅਜਿਹੇ ਪ੍ਰਾਰੰਭ ਉੱਤੇ ਸੰਘ-ਲੋਕ-ਸੇਵਾ-ਕਮਿਸ਼ਨ ਦੇ ਮੈਂਬਰ ਹੋ ਜਾਣਗੇ ਅਤੇ ਅਨੁਛੇਦ ੩੧੬ ਦੇ ਖੰਡ (੧) ਅਤੇ (੨) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਪਰ ਉਸ ਅਨੁਛੇਦ ਦੇ ਖੰਡ (੨) ਦੇ ਐਪਰਕ ਦੇ ਅਧੀਨ ਰਹਿੰਦਿਆਂ ਆਪਣੇ ਉਸ ਅਹੁਦੇ[੫] ਦੀ ਮਿਆਦ ਦੀ, ਜਿਹੜੀ ਕਿ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਅਜਿਹੇ ਮੈਂਬਰਾਂ ਨੂੰ ਲਾਗੂ ਹੋਣ ਵਾਲੇ ਨਿਯਮਾਂ ਦੇ ਅਧੀਨ ਨਿਸਚਤ ਹੋਵੇ, ਸਮਾਪਤੀ ਤੱਕ ਅਹੁਦਾ ਧਾਰੀ ਰੱਖਣਗੇ।

(੨) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕਿਸੇ ਪ੍ਰਾਂਤ ਦੇ ਲੋਕ-ਸੇਵਾ-ਕਮਿਸ਼ਨ ਦੇ ਜਾਂ ਪ੍ਰਾਂਤਾਂ ਦੇ ਗਰੁਪ ਦੀ ਲੋੜ ਲਈ ਸੇਵਾ ਕਰਨ ਵਾਲੇ ਕਿਸੇ ਲੋਕ-ਸੇਵਾ-ਕਮਿਸ਼ਨ ਦੇ ਅਹੁਦਾਧਾਰੀ ਮੈਂਬਰ ਜਦ ਤੱਕ ਕਿ ਉਹ ਹੋਰਵੇਂ ਪਸੰਦ ਨਾ ਕਰ ਚੁੱਕੇ ਹੋਣ, ਤਤਸਥਾਨੀ ਰਾਜਾਂ ਦੇ ਲੋਕ-ਸੇਵਕ-ਕਮਿਸ਼ਨ,ਜਿਹੀ ਕਿ ਸੂਰਤ ਹੋਵੇ, ਦੇ ਮੈਂਬਰ ਹੋ ਜਾਣਗੇ ਅਤੇ ਅਨੁਛੇਦ ੩੧੬ ਦੇ ਖੰਡ (੧) ਤੇ (੨) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਪਰ ਉਸ ਅਨੁਛੇਦ ਦੇ ਖੰਡ (੨) ਦੇ ਐਪਰਕ ਦੇ ਅਧੀਨ ਰਹਿੰਦਿਆਂ ਆਪਣੇ ਉਸ ਅਰਸੇ ਦੀ, ਜੋ ਕਿ ਅਜਿਹੇ ਪ੍ਰਾਰੰਭ

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੭੮-੩੭੯

ਤੋਂ ਤੁਰਤ ਪਹਿਲਾਂ ਅਜਿਹੇ ਮੈਂਬਰਾਂ[੧੭] ਨੂੰ ਲਾਗੂ ਨਿਯਮਾਂ ਦੇ ਅਧੀਨ ਨਿਸਚਤ ਹੋਵੇ, ਸਮਾਪਤੀ ਤੱਕ ਅਹੁਦਾ ਧਾਰੀ ਰੱਖਣਗੇ ।

ਅੰਤਰਕਾਲੀ ਸੰਸਦ ਤੇ ਉਸ ਦੇ ਅਧਿਅਖ ਤੇ ਉਪਅਧਿਖ ਦੇ ਬਾਰੇ ਉਪਬੰਧ .

੩੭੯. (੧) ਜਦ ਤੱਕ ਕਿ ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਸੰਸਦ ਦੇ ਦੋਵੇਂ ਸਦਨ ਚੰਗੀ ਤਰ੍ਹਾਂ ਗਠਤ ਨਾ ਹੋ ਜਾਣ ਅਤੇ ਪਹਿਲੇ ਇਜਲਾਸ[੧੮] ਵਿੱਚ ਇੱਕਤਰ ਹੋਣ ਲਈ ਬੁਲਾਏ ਨਾ ਜਾਣ ਉਦੋਂ ਤੱਕ ਉਹ ਨਿਕਾਇਆਂ ਜੋ ਭਾਰਤ ਡੁਮੀਨੀਅਨ ਦੀ ਸੰਵਿਧਾਨ-ਸਭਾ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕਿਰਤੀਕਾਰਣੀ ਸੀ, ਅੰਤਰਕਾਲੀ ਸੰਸਦ ਹੋਵੇਗੀ ਅਤੇ ਇਸ ਸੰਵਿਧਾਨ ਦੇ ਉਪਬੰਧਾਂ ਰਾਹੀਂ ਸੰਸਦ ਨੂੰ ਦਿੱਤੀਆਂ ਸਭ ਸ਼ਕਤੀਆਂ ਦੀ ਵਰਤੋਂ[੧੪] ਅਤੇ ਕਰਤੱਵਾਂ ਦਾ ਪਾਲਣ ਕਰੇਗੀ ।

ਵਿਆਖਿਆ.—ਇਸ ਖੰਡ ਦੇ ਪਰਯੋਜਨਾਂ ਲਈ ਭਾਰਤ ਡੁਮੀਨੀਅਨ ਦੀ ਸੰਵਿਧਾਨ-ਸਭਾ ਦੇ ਅੰਦਰ —

(੧) ਕਿਸੇ ਰਾਜ ਜਾਂ ਹੋਰ ਰਾਜ-ਖੇਤਰ ਦਾ ਜਿਨ੍ਹਾਂ ਦੀ ਪ੍ਰਤਿਨਿਧਤਾ ਲਈ ਖੰਡ (੨) ਦੇ ਅਧੀਨ ਉਪਬੰਧ ਹੈ, ਪ੍ਰਤੀਨਿਧਤਾ ਕਰਨ ਲਈ ਚੁਣੇ ਗਏ ਮੈਂਬਰ , ਅਤੇ

(੨) ਉਕਤ ਸਭਾ ਵਿੱਚ ਇਤਫ਼ਾਕੀਆਂ ਖ਼ਾਲੀ ਥਾਵਾਂ ਦੀ ਪੂਰਤੀ ਲਈ ਚੁਣੇ ਗਏ ਮੈਂਬਰ,

ਵੀ ਸ਼ਾਮਲ ਹੋਣਗੇ ।

(੨) ਰਾਸ਼ਟਰਪਤੀ ਨਿਯਮਾਂ ਰਾਹੀਂ—

(ੳ) ਖੰਡ (੧) ਦੇ ਅਧੀਨ ਕਿਰਤੀਕਾਰਣੀ ਅੰਤਰਕਾਲੀ ਸੰਸਦ ਵਿੱਚ ਕਿਸੇ ਅਜਿਹੇ ਰਾਜ ਜਾਂ ਹੋਰ ਰਾਜ-ਖੇਤਰ ਦੇ, ਜਿਸ ਦੀ ਪ੍ਰਤਿਨਿਧਤਾ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ

## ਭਾਗ੨੧—ਅਮਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੭੯

ਪਹਿਲਾਂ ਭਾਰਤ ਡੁਮੀਨਿਅਨ ਦੀ ਸੰਵਿਧਾਨ-ਸਭਾ ਵਿੱਚ ਨਹੀਂ ਸੀ, ਪ੍ਰਤੀਨਿਧਤਾ ਲਈ,

(ਅ) ਅੰਤਰਕਾਲੀ ਸੰਸਦ ਵਿੱਚ ਅਜਿਹੇ ਰਾਜ ਜਾਂ ਹੋਰ ਰਾਜ-ਖਤਰ ਦੇ ਪ੍ਰਤੀਨਿਧੀ ਜਿਸ ਢੰਗ ਨਾਲ ਚੁਣੇ ਜਾਣਗੇ ਉਸ ਲਈ, ਅਤੇ

(ੲ) ਅਜਿ ਪ੍ਰਤੀਨਿਧੀਆਂ ਦੇ ਜੋ ਗੁਣ੧੯ ਚਾਹੀਦੇ ਹਨ ਉਨ੍ਹਾਂ ਲਈ ਉਪਬੰਧ ਕਰ ਸਕੇਗਾ।

(੩) ਜੇ ਭਾਰਤ ਡਮੀਨੀਅਨ ਦੀ ਸੰਵਿਧਾਨ-ਸਭਾ ਦਾ ਕੋਈ ਮੈਂਬਰ ੧੯੪੯ ਦੇ ਅਕਤੂਬਰ ਦੇ ਛੇਵੇਂ ਦਿਨ ਜਾਂ ਉਸ ਪਿੱਛੋਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਕਿਸੇ ਸਮੇਂ ਕਿਸੇ ਰਾਜਪਾਲ-ਪ੍ਰਾਂਤ ਜਾਂ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਕਿਸੇ ਰਾਜ ਦੇ ਤਤਸਥਾਨੀ ਕਿਸੇ ਦੇਸੀ ਰਾਜ ਦੇ ਵਿਧਾਨ-ਮੰਡਲ ਦੇ ਸਦਨ ਦਾ ਮੈਂਬਰ ਸੀ ਜਾਂ ਕਿਸੇ ਅਜਿਹੇ ਰਾਜ ਦਾ ਮੰਤਰੀ ਸੀ ਤਾਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਲੈ ਕੇ ਸੰਵਿਧਾਨ-ਸਭਾ ਵਿੱਚ ਅਜਿਹੇ ਮੈਂਬਰ ਦੀ ਥਾਂ ਜੇ ਉਸ ਦਾ ਉਸ ਸਭਾ ਦਾ ਮੈਂਬਰ ਹੋਣਾ ਇਸ ਤੋਂ ਪਹਿਲਾਂ ਹੀ ਸਮਾਪਤ ਨਾ ਹੋ ਗਿਆ ਹੋਵੇ, ਖ਼ਾਲੀ ਹੋ ਜਾਵੇਗਾ ਅਤੇ ਹਰੇਕ ਅਜਿਹੀ ਖ਼ਾਲੀ ਥਾਂ ਇਤਫ਼ਾਕੀਆ ਖ਼ਾਲੀ ਥਾਂ ਸਮਝੀ ਜਾਵੇਗੀ।

(੪) ਇਸ ਗੱਲ ਦੇ ਹੁੰਦਿਆਂ ਵੀ ਕਿ ਭਾਰਤ ਡੁਮੀਨੀਅਨ ਦੀ ਵਿਧਾਨ-ਸਭਾ ਵਿੱਚ ਅਜਿਹੀ ਕੋਈ ਖ਼ਾਲੀ ਥਾਂ, ਜਿਹੀ ਕਿ ਖੰਡ (੩) ਵਿੱਚ ਵਰਣਨ ਕੀਤੀ ਹੋਈ ਹੈ ਉਸ ਖੰਡ ਦੇ ਅਧੀਨ ਨਹੀਂ ਹੋਈ ਹੈ, ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਅਜਿਹੀ ਖ਼ਾਲੀ ਥਾਂ ਦੀ ਪੂਰਤੀ ਲਈ ਕਦਮ ਚੁੱਕਿਆ ਜਾ ਸਕੇਗਾ ਪਰ ਅਜਿਹੇ ਪ੍ਰਾਰੰਭ ਤੋਂ ਪਹਿਲਾਂ

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੭੯-੩੮੦

ਇਸ ਖਾਲੀ ਥਾਂ ਦੀ ਪੂਰਤੀ ਲਈ ਚੁਣੇ ਹੋਏ ਕਿਸੇ ਪੁਰਖ[੪] ਨੂੰ ਉਕਤ ਸਭਾ ਵਿੱਚ ਆਪਣੀ ਥਾਂ ਸੰਭਾਲਣ ਦਾ ਹੱਕ ਉਦੋਂ ਤੱਕ ਨਹੀਂ ਹੋਵੇਗਾ ਜਦੋਂ ਤੱਕ ਕਿ ਖਾਲੀ ਥਾਂ ਇਸ ਤਰ੍ਹਾਂ ਖਾਲੀ ਨਾ ਹੋ ਜਾਵੇ।

(੫) ਕੋਈ ਪੁਰਖ ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਭਾਰਤ-ਸ਼ਾਸਨ-ਅਧਿਨਿਯਮ ੧੯੩੫ ਦੇ ਅਧੀਨ ਡੁਮੀਨੀਅਨ ਵਿਧਾਨ-ਮੰਡਲ ਦੇ ਰੂਪ ਵਿੱਚ ਕਿਰਤੀਕਾਰਣੀ ਸੰਵਿਧਾਨ-ਸਭਾ ਦੇ ਅਧਿਅਖ ਜਾਂ ਉਪਅਧਿਅਖ ਦੇ ਰੂਪ ਵਿੱਚ ਅਹੁਦਾਧਾਰੀ ਸੀ ਉਹ ਅਜਿਹੇ ਪ੍ਰਾਰੰਭ ਉੱਤੇ ਖੰਡ (੧) ਦੇ ਅਧੀਨ ਕਿਰਤੀਕਾਰਣੀ ਅੰਤਰਕਾਲੀ ਸੰਸਦ ਦਾ ਅਧਿਅਖ ਜਾਂ ਉਪਅਧਿਅਖ, ਜਿਹੀ ਕਿ ਸੂਰਤ ਹੋਵੇ[੨੦], ਹੋਵੇਗਾ।

ਰਾਸ਼ਟਰਪਤੀ ਦੇ ਬਾਰੇ ਉਪਬੰਧ.

੩੮੦. (੧) ਅਜਿਹਾ ਪੁਰਖ ਜਿਸ ਨੂੰ ਇਸ ਬਾਰੇ ਭਾਰਤ ਡੁਮੀਨਅਨ ਦੀ ਸੰਵਿਧਾਨ-ਸਭਾ ਨੇ ਚੁਣ ਲਿਆ ਹੋਵੇ, ਭਾਰਤ ਦਾ ਉਦੋਂ ਤੱਕ ਰਾਸ਼ਟਰਪਤੀ ਹੋਵੇਗਾ ਜਦ ਤੱਕ ਕਿ ਭਾਗ ੫ ਦੇ ਅਧਿਆਏ ੧ ਵਿਚਲੇ ਉਪਬੰਧਾਂ ਦੇ ਅਨੁਸਾਰ ਰਾਸ਼ਟਰਪਤੀ ਚੁਣਿਆ ਨਾ ਜਾਵੇ ਅਤੇ ਆਪਣੇ ਅਹੁਦੇ[੫] ਨੂੰ ਸੰਭਾਲ ਨਾ ਲਵੇ।

(੨) ਭਾਰਤ ਡੁਮੀਨੀਅਨ ਦੀ ਸੰਵਿਧਾਨ-ਸਭਾ ਰਾਹੀਂ ਇਸ ਤਰ੍ਹਾਂ ਚੁਣੇ ਰਾਸ਼ਟਰਪਤੀ ਦੇ ਅਹੁਦੇ ਵਿੱਚ ਉਸ ਦੀ ਮੌਤ, ਪਦ-ਤਿਆਗ, ਜਾਂ ਹਟਾਏ ਜਾਣ ਦੇ ਕਾਰਣ ਜਾਂ ਹੋਰਵੇਂ ਖਾਲੀ ਥਾਂ ਹੋਣ ਉੱਤੇ ਉਸ ਦੀ ਪੂਰਤੀ ਅਨੁਛੇਦ ੩੭੯ ਦੇ ਅਧੀਨ ਕਿਰਤੀਕਾਰਣੀ ਅੰਤਰਕਾਲੀ ਸੰਸਦ ਰਾਹੀਂ ਉਸ ਲਈ ਚੁਣੇ ਪੁਰਖ ਤੋਂ ਕੀਤੀ ਜਾਵੇਗੀ ਅਤੇ ਜਦ ਤੱਕ ਅਜਿਹਾ ਪੁਰਖ ਚੁਣਿਆ ਨਾ ਜਾਵੇ ਉਦੋਂ ਤੱਕ ਭਾਰਤ ਦਾ ਮੁੱਖ-ਨਿਆਂ-ਅਧਿਪਤੀ ਰਾਸ਼ਟਰਪਤੀ ਦੇ ਰੂਪ ਵਿੱਚ ਕੰਮ ਕਰੇਗਾ।

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੯੧-੩੯੨

ਰਾਸ਼ਟਰਪਤੀ ਦੀ ਮੰਤਰੀ-ਪਰਿਸ਼ਦ .

੩੯੧. ਅਜਿਹੇ ਪੁਰਖ[੪] ਜਿਨ੍ਹਾਂ ਨੂੰ ਰਾਸ਼ਟਰਪਤੀ ਉਸ ਲਈ ਨਿਯੁਕਤ ਕਰੇ ਇਸ ਸੰਵਿਧਾਨ ਦੇ ਅਧੀਨ ਰਾਸ਼ਟਰਪਤੀ ਦੀ ਮੰਤਰੀ-ਪਰਿਸ਼ਦ ਦੇ ਮੈਂਬਰ[੧੨] ਹੋਣਗੇ ਅਤੇ ਜਦ ਤੱਕ ਨਿਯੁਕਤੀਆਂ ਇਸ ਤਰ੍ਹਾਂ ਨਾ ਕੀਤੀਆਂ ਜਾਣ ਉਦੋਂ ਤੱਕ ਇਸ ਸੰਵਿਧਾਨ ਦੇ ਰੂਪ ਵਿੱਚ ਅਹੁਦਾਧਾਰੀ ਸਭ ਪੁਰਖ ਅਜਿਹੇ ਪ੍ਰਾਰੰਭ ਤੇ ਇਸ ਸੰਵਿਧਾਨ ਦੇ ਅਧੀਨ ਰਾਸ਼ਟਰਪਤੀ ਦੀ ਮੰਤਰੀ-ਪਰਿਸ਼ਦ ਦੇ ਮੈਂਬਰ ਹੋ ਜਾਣਗੇ ਅਤੇ ਇਸ ਰੂਪ ਵਿੱਚ ਅਹੁਦਾ ਧਾਰੀ ਰੱਖਣਗੇ ।

ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜਾਂ ਦੇ ਅੰਤਰਕਾਲੀ ਵਿਧਾਨ-ਮੰਡਲਾਂ ਦੇ ਬਾਰੇ ਉਪਬੰਧ .

੩੯੨. (੧) ਜਦ ਤੱਕ ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਹਰੇਕ ਰਾਜ ਦੇ ਵਿਧਾਨ-ਮੰਡਲ ਦਾ ਸਦਨ ਜਾਂ ਦੋ ਸਦਨ ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਠੀਕ ਤਰ੍ਹਾਂ ਗਠਤ ਨਾ ਹੋ ਜਾਣ ਅਤੇ ਪਹਿਲੇ ਇਜਲਾਸ[੧੮] ਵਿੱਚ ਇਕੱਤਰ ਹੋਣ ਲਈ ਬੁਲਾਏ ਨਾ ਜਾਣ ਤਦ ਤੱਕ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਤਤਸਥਾਨੀ ਪ੍ਰਾਂਤ ਦੇ ਕਿਰਤੀਕਾਰੀ ਵਿਧਾਨ-ਮੰਡਲ ਦਾ ਸਦਨ, ਜਾਂ ਦੋ ਸਦਨ, ਇਸ ਸੰਵਿਧਾਨ ਦੇ ਉਪਬੰਧਾਂ ਰਾਹੀਂ ਅਜਿਹੇ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਸਦਨਾਂ ਨੂੰ ਦਿੱਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ[੧੪] ਅਤੇ ਕਰਤੱਵਾਂ ਦਾ ਪਾਲਣ ਕਰੇਗਾ, ਜਾਂ ਕਰਨਗੇ ।

(੨) ਖੰਡ (੧) ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ, ਜਿੱਥੇ ਕਿ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਕਿਸੇ ਪ੍ਰਾਂਤ ਦੀ ਵਿਧਾਨ-ਸਭਾ ਦੇ ਮੁੜ ਗਠਨ ਲਈ ਸਾਧਾਰਨ ਚੋਣ ਦਾ ਆਦੇਸ਼ ਦੇ ਦਿੱਤਾ ਗਿਆ ਹੈ, ਉੱਥੇ ਅਜਿਹੇ ਪ੍ਰਾਰੰਭ ਤੋਂ ਪਿੱਛੋਂ ਚੋਣ ਇਸ ਤਰ੍ਹਾਂ ਪੂਰੀ ਕੀਤੀ ਜਾ ਸਕੇਗੀ, ਜਿਵੇਂ ਕਿ ਉਹ ਸੰਵਿਧਾਨ ਅਮਲ ਵਿੱਚ ਨਹੀਂ ਆਇਆ ਅਤੇ ਅਜਿਹੀ ਮੁੜ ਗਠਤ ਸਭਾ ਉਸ ਖੰਡ ਦੇ ਪਰਯੋਜਨਾਂ ਲਈ ਉਸ ਪ੍ਰਾਂਤ ਦੀ ਵਿਧਾਨ-ਸਭਾ ਸਮਝੀ ਜਾਵੇਗੀ ।

# ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

## ਅਨੁ: ੩੮੨-੩੮੩

(੩) ਕੋਈ ਪੁਰਖ[8] ਜਿਹੜਾ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕਿਸੇ ਪ੍ਰਾਂਤ ਦੀ ਵਿਧਾਨ-ਸਭਾ ਦੇ ਅਧਿਅਖ ਜਾਂ ਉਪਅਧਿਅਖ ਦੇ ਜਾਂ ਵਿਧਾਨ-ਪਰਿਸ਼ਦ ਦੇ ਸਭਾਪਤੀ ਜਾਂ ਉਪ-ਸਭਾਪਤੀ ਦੇ ਰੂਪ ਵਿੱਚ ਅਹੁਦਾਧਾਰੀ ਸੀ, ਅਜਿਹੇ ਪ੍ਰਾਰੰਭ ਉਤੇ ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਤਤਸਥਾਨੀ ਰਾਜ ਦੀ ਵਿਧਾਨ-ਸਭਾ ਦਾ ਅਧਿਅਖ ਜਾਂ ਉਪਅਧਿਅਖ, ਜਿਹੀ ਕਿ ਸੂਰਤ ਹੋਵੇ[20], ਜਾਂ ਵਿਧਾਨ-ਪਰਿਸ਼ਦ ਦਾ ਸਭਾਪਤੀ ਜਾਂ ਉਪਸਭਾਪਤੀ, ਜਿਹੀ ਕਿ ਸੂਰਤ ਹੋਵੇ, ਹੋਵੇਗਾ ਜਦ ਤੱਕ ਕਿ ਉਹ ਸਭਾ ਜਾਂ ਪਰਿਸ਼ਦ ਖੰਡ (੧) ਦੇ ਅਧੀਨ ਕਿਰਤੀਆਂ ਕਰਦੀ ਹੈ :

ਐਪਰ[6] ਜਿੱਥੇ ਕਿ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਕਿਸੇ ਪ੍ਰਾਂਤ ਦੀ ਵਿਧਾਨ-ਸਭਾ ਦੇ ਮੁੜ ਗਠਨ ਲਈ ਸਾਧਾਰਣ ਚੋਣ ਦਾ ਆਦੇਸ਼ ਦੇ ਦਿੱਤਾ ਗਿਆ ਹੈ ਅਤੇ ਅਜਿਹੀ ਮੁੜ ਗਠਤ ਸਭਾ ਦੀ ਪਹਿਲੀ ਇਕੱਤਰਤਾ ਅਜਿਹੇ ਪ੍ਰਾਰੰਭ ਤੋਂ ਪਿੱਛੋਂ ਹੁੰਦੀ ਹੈ ਉਥੇ ਇਸ ਖੰਡ ਦੇ ਉਪਬੰਧ ਲਾਗੂ ਨਹੀਂ ਹੋਣਗੇ ਅਤੇ ਅਜਿਹੀ ਮੁੜ ਗਠਤ ਸਭਾ ਆਪਣੇ ਦੋ ਮੈਂਬਰਾਂ[17] ਨੂੰ ਕ੍ਰਮਵਾਰ ਆਪਣਾ ਅਧਿਅਖ ਤੇ ਉਪਅਧਿਅਖ ਹੋਣ ਲਈ ਚੁਣੇਗੀ।

ਪ੍ਰਾਂਤਾਂ ਦੇ ਰਾਜਪਾਲਾਂ ਦੇ ਬਾਰੇ ਉਪਬੰਧ

੩੮੩. ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਜੋ ਪੁਰਖ ਕਿਸੇ ਪ੍ਰਾਂਤ ਵਿੱਚ ਰਾਜਪਾਲ ਦੇ ਰੂਪ ਵਿੱਚ ਅਹੁਦਾਧਾਰੀ ਹੈ ਉਹ ਅਜਿਹੇ ਪ੍ਰਾਰੰਭ ਉੱਤੇ ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਤਤਸਥਾਨੀ ਰਾਜ ਦਾ ਰਾਜਪਾਲ ਉਦੋਂ ਤੱਕ ਹੋਵੇਗਾ ਜਦੋਂ ਤੱਕ ਕਿ ਭਾਗ ੬ ਦੇ ਅਧਿਆਏ ੨ ਦੇ ਉਪਬੰਧਾਂ ਦੇ ਅਨੁਸਾਰ ਨਵਾਂ ਰਾਜਪਾਲ ਨਿਯੁਕਤ ਨਾ ਹੋ ਗਿਆ ਹੋਵੇ ਅਤੇ ਉਸ ਨੇ ਆਪਣਾ ਅਹੁਦਾ[3] ਸੰਭਾਲ ਨਾ ਲਿਆ ਹੋਵੇ।

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੯੪-੩੯੬

**ਰਾਜਪਾਲਾਂ ਦੀ ਮੰਤਰੀ-ਪਰਿਸ਼ਦ.**

੩੯੪. ਅਜਿਹੇ ਪੁਰਖ[੪] ਜਿਨ੍ਹਾਂ ਨੂੰ ਰਾਜ ਦਾ ਰਾਜਪਾਲ ਉਸ ਲਈ ਨਿਯੁਕਤ ਕਰੇ, ਇਸ ਸੰਵਿਧਾਨ ਦੇ ਅਧੀਨ ਰਾਜਪਾਲ ਦੀ ਮੰਤਰੀ-ਪਰਿਸ਼ਦ ਦੇ ਮੈਂਬਰ ਹੋਣਗੇ ਅਤੇ ਜਦ ਤੱਕ ਨਿਯੁਕਤੀਆਂ ਇਸ ਤਰ੍ਹਾਂ ਨਾ ਕੀਤੀਆਂ ਜਾਣ ਉਦੋਂ ਤੱਕ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਤਤਸਥਾਨੀ ਪ੍ਰਾਂਤ ਲਈ ਮੰਤਰੀਆਂ ਦੇ ਰੂਪ ਵਿੱਚ ਅਹੁਦਾਧਾਰੀ ਸਭ ਪੁਰਖ ਅਜਿਹੇ ਪ੍ਰਾਰੰਭ ਤੇ ਇਸ ਸੰਵਿਧਾਨ ਦੇ ਅਧੀਨ ਇਸ ਰਾਜ ਦੇ ਰਾਜਪਾਲ ਦੀ ਮੰਤਰੀ-ਪਰਿਸ਼ਦ ਦੇ ਮੈਂਬਰ[੧੭] ਹੋ ਜਾਣਗੇ ਅਤੇ ਉਸ ਰੂਪ ਵਿੱਚ ਅਹੁਦਾ ਧਾਰੀ ਰੱਖਣਗੇ।

**ਪਹਿਲੀ ਅਨੁਸੂਚੀ ਦੇ ਭਾਗ (ਅ) ਵਿਚਲੇ ਰਾਜਾਂ ਦੇ ਅੰਤਰਕਾਲੀ ਵਿਧਾਨ-ਮੰਡਲਾਂ ਦੇ ਬਾਰੇ ਉਪਬੰਧ.**

੩੯੫. ਜਦ ਤੱਕ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਰਾਜ ਦੇ ਵਿਧਾਨ-ਮੰਡਲ ਦਾ ਸਦਨ ਜਾਂ ਦੋ ਸਦਨ ਇਸ ਸੰਵਿਧਾਨ ਦੇ ਉਪਬੰਧਾਂ ਦੇ ਅਧੀਨ ਚੰਗੀ ਤਰ੍ਹਾਂ ਗਠਤ ਨਾ ਹੋ ਜਾਣ ਅਤੇ ਪਹਿਲੇ ਇਜਲਾਸ[੧੮] ਵਿੱਚ ਇਕੱਤਰ ਹੋਣ ਲਈ ਬੁਲਾਏ ਨਾ ਜਾਣ, ਉਦੋਂ ਤੱਕ ਉਹ ਨਿਕਾਇਆਂ ਜਾਂ ਪ੍ਰਾਧਿਕਾਰੀ ਜਿਹੜਾ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਤਤਸਥਾਨੀ ਦੇਸੀ ਰਾਜ ਦੇ ਵਿਧਾਨ-ਮੰਡਲ ਦੇ ਰੂਪ ਵਿੱਚ ਕਿਰਤੀਕਾਰੀ ਸੀ ਇਸ ਤਰ੍ਹਾਂ ਵਿਸ਼ੇਸ਼ਤ ਰਾਜ ਦੇ ਵਿਧਾਨ-ਮੰਡਲ ਦੇ ਸਦਨ ਜਾਂ ਸਦਨਾਂ ਨੂੰ ਇਸ ਸੰਵਿਧਾਨ ਦੇ ਉਪਬੰਧਾਂ ਰਾਹੀਂ ਦਿੱਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ[੧੪] ਅਤੇ ਕਰਤੱਵਾਂ ਦਾ ਪਾਲਣ ਕਰੇਗਾ।

**ਪਹਿਲੀ ਅਨੁਸੂਚੀ ਦੇ ਭਾਗ (ਅ) ਵਿਚਲੇ ਰਾਜਾਂ ਦੇ ਮੰਤਰੀ-ਪਰਿਸ਼ਦ.**

੩੯੬. ਅਜਿਹੇ ਪੁਰਖ ਜਿਨ੍ਹਾਂ ਨੂੰ ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਰਾਜ ਦਾ ਰਾਜਪਰਮੁਖ ਉਸ ਲਈ ਨਿਯੁਕਤ ਕਰੇ ਇਸ ਸੰਵਿਧਾਨ ਦੇ ਅਧੀਨ ਅਜਿਹੇ ਰਾਜਪਰਮੁਖ ਦੀ ਮੰਤਰੀ-ਪਰਸ਼ਿਦ ਦੇ ਮੈਂਬਰ ਹੋਣਗੇ ਅਤੇ ਜਦ ਤੱਕ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਤਤਸਥਾਨੀ ਦੇਸੀ ਰਾਜ ਲਈ ਮੰਤਰੀਆਂ ਦੇ ਰੂਪ ਵਿੱਚ ਅਹੁਦਾ-

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੮੬-੩੮੮

ਧਾਰੀ ਸਭ ਪੁਰਖ[੪] ਅਜਿਹੇ ਪ੍ਰਾਰੰਭ ਉੱਤੇ ਇਸ ਸੰਵਿਧਾਨ ਦੇ ਅਧੀਨ ਅਜਿਹੇ ਰਾਜਪਰਮੁਖ ਦੀ ਮੰਤਰੀ-ਪਰਸ਼ਿਦ ਦੇ ਮੈਂਬਰ[੧੭] ਹੋ ਜਾਣਗੇ, ਅਤੇ ਇਸ ਰੂਪ ਵਿੱਚ ਅਹੁਦਾ[੫] ਧਾਰੀ ਰੱਖਣਗੇ ।

ਕੁਝ ਚੋਣਾਂ ਦੇ ਪਰਯੋਜਨਾਂ ਲਈ ਵਸੋਂ ਦੇ ਨਿਰਧਾਰਣ ਲਈ ਵਿਸ਼ੇਸ਼ ਉਪਬੰਧ .

੩੮੭. ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤਿੰਨ ਸਾਲ ਦੇ ਅਰਸੇ ਦੇ ਦੌਰਾਨ ਵਿੱਚ ਇਸ ਸੰਵਿਧਾਨ ਦੇ ਉਪਬੰਧਾਂ ਵਿੱਚੋਂ ਕਿਸੇ ਅਧੀਨ ਕੀਤੀਆਂ ਜਾਣ ਵਾਲੀਆਂ ਚੋਣਾਂ ਦੇ ਪਰਯੋਜਨਾਂ ਲਈ ਭਾਰਤ ਜਾਂ ਉਸ ਦੇ ਕਿਸੇ ਭਾਗ ਦੀ ਵਸੋਂ ਦਾ ਨਿਰਧਾਰਣ, ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਅਜਿਹੇ ਢੰਗ ਨਾਲ ਕੀਤਾ ਜਾ ਸਕੇਗਾ ਜਿਹਾ ਕਿ ਰਾਸ਼ਟਰਪਤੀ ਆਦੇਸ਼ ਰਾਹੀਂ ਨਿਦੇਸ਼ਤ ਕਰੇ ਅਤੇ ਅਜਿਹੇ ਆਦੇਸ਼ ਰਾਹੀਂ ਵੱਖਰੇ ਰਾਜਾਂ ਅਤੇ ਵੱਖਰੇ ਪਰਯੋਜਨਾਂ ਲਈ ਵੱਖਰੇ ਉਪਬੰਧ ਬਣਾਏ ਜਾ ਸਕਣਗੇ ।

ਅੰਤਰਕਾਲੀ ਸੰਸਦ ਅਤੇ ਰਾਜਾਂ ਦੇ ਅੰਤਰਕਾਲੀ ਵਿਧਾਨ-ਮੰਡਲਾਂ ਵਿੱਚ ਇਤਫ਼ਾਕੀਆ ਖਾਲੀ ਥਾਵਾਂ ਦੀ ਪੂਰਤੀ ਦੇ ਬਾਰੇ ਉਪਬੰਧ .

੩੮੮. (੧) ਅਨੁਛੇਦ ੩੭੯ ਦੇ ਖੰਡ (੧) ਦੇ ਅਧੀਨ ਕਿਰਤੀ-ਕਾਰਣੀ ਅੰਤਰਕਾਲੀ ਸੰਸਦ ਦੇ ਮੈਂਬਰਾਂ ਦੀਆਂ ਥਾਵਾਂ ਵਿੱਚ ਇਤਫ਼ਾ-ਕੀਆ ਖਾਲੀ ਥਾਵਾਂ ਦੀ ਪੂਰਤੀ ਜਿਸ ਦੇ ਅੰਦਰ ਉਸ ਅਨੁਛੇਦ ਦੇ ਖੰਡ (੩) ਅਤੇ (੪) ਵਿੱਚ ਹਵਾਲਾ ਦਿੱਤੀਆਂ ਖਾਲੀ ਥਾਵਾਂ ਵੀ ਸ਼ਾਮਲ ਹਨ ਅਤੇ ਅਜਿਹੀਆਂ ਖਾਲੀ ਥਾਵਾਂ ਦੀ ਪੂਰਤੀ ਨਾਲ ਸਬੰਧਤ ਸਭ ਵਿਸ਼ਿਆਂ ਦਾ (ਜਿਨ੍ਹਾਂ ਦੇ ਅੰਦਰ ਅਜਿਹੀਆਂ ਖਾਲੀ ਥਾਵਾਂ ਦੀ ਪੂਰਤੀ ਲਈ ਚੋਣਾਂ ਤੋਂ ਪੈਦਾ ਹੋਏ ਜਾਂ ਲਾਗਵੇਂ ਸ਼ੰਕਿਆਂ ਤੇ ਵਿਵਾਦਾਂ ਦਾ ਫ਼ੈਸਲਾ[੭] ਕਰਨਾ ਵੀ ਸ਼ਾਮਲ ਹੈ) ਵਿਨਿਯਮਨ—

(ੳ) ਰਾਸ਼ਟਰਪਤੀ ਉਸ ਬਾਰੇ ਜੋ ਨਿਯਮ ਬਣਾਵੇ ਉਨ੍ਹਾਂ ਦੇ ਅਨੁਸਾਰ ; ਅਤੇ

# ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

## ਅਨੁ: ੩੮੮

(ਅ) ਜਦ ਤੱਕ ਇਸ ਤਰ੍ਹਾਂ ਨਿਯਮ ਨਾ ਬਣਨ ਉਦੋਂ ਤੱਕ ਭਾਰਤ ਡੁਮੀਨੀਅਨ ਦੀ ਸੰਵਿਧਾਨ-ਸਭਾ ਵਿਚਲੀਆਂ ਇਤਫ਼ਾਕੀਆ ਖਾਲੀ ਥਾਵਾਂ ਦੀ ਪੂਰਤੀ ਦੇ ਸਮੇਂ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ, ਜਿਹੀ ਕਿ ਸੂਰਤ ਹੋਵੇ[20], ਅਜਿਹੀਆਂ ਖਾਲੀ ਥਾਵਾਂ ਦੀ ਪੂਰਤੀ ਦੇ ਅਤੇ ਉਸ ਦੇ ਲਾਗਵੇਂ ਵਿਸ਼ਿਆਂ ਨਾਲ ਸਬੰਧਤ ਚਾਲੂ ਨਿਯਮਾਂ ਵਿੱਚ ਅਜਿਹੇ ਪ੍ਰਾਰੰਭ ਤੋਂ ਪਹਿਲਾਂ ਉਸ ਸਭਾ ਦਾ ਸਭਾਪਤੀ ਅਤੇ ਉਸ ਪਿੱਛੋਂ ਭਾਰਤ ਦਾ ਰਾਸ਼ਟਰਪਤੀ ਜੋ ਅਪਵਾਦ ਤੇ ਰੂਪਭੇਦ ਕਰੇ ਉਨ੍ਹਾਂ ਦੇ ਅਧੀਨ ਰਹਿ ਕੇ ਉਨ੍ਹਾਂ ਨਿਯਮਾਂ ਦੇ ਅਨੁਸਾਰ,

ਹੋਵੇਗਾ :

ਐਪਰ੬ ਜਿੱਥੇ ਅਜਿਹੀ ਕੋਈ ਥਾਂ, ਜਿਹੀ ਕਿ ਇਸ ਖੰਡ ਵਿੱਚ ਵਰਣਤ ਹੈ, ਖ਼ਾਲੀ ਹੋਣ ਤੋਂ ਤੁਰਤ ਪਹਿਲਾਂ ਅਜਿਹੇ ਪੁਰਖ ਰਾਹੀਂ ਧਾਰਣ ਕੀਤੀ ਹੋਈ ਸੀ, ਜਿਹੜਾ ਅਨੁਸੂਚਤ ਜਾਤੀਆਂ ਜਾਂ ਮੁਸਲਮਾਨ ਜਾਂ ਸਿੱਖ ਸਮੁਦਾਇ ਦਾ ਹੈ ਅਤੇ ਕਿਸੇ ਰਾਜ ਦੀ, ਜਿਹੀ ਕਿ ਸੂਰਤ ਹੋਵੇ, ਪ੍ਰਤਿਨਿਧਤਾ ਕਰਦਾ ਰਿਹਾ ਹੈ, ਉੱਥੇ ਜਦ ਤੱਕ ਕਿ ਸੰਵਿਧਾਨ-ਸਭਾ ਦਾ ਸਭਾਪਤੀ ਜਾਂ ਭਾਰਤ ਦਾ ਰਾਸ਼ਟਰਪਤੀ, ਜਿਹੀ ਕਿ ਸੂਰਤ ਹੋਵੇ, ਹੋਰਵੇਂ ਉਪਬੰਧ ਕਰਨਾ ਜ਼ਰੂਰੀ ਜਾਂ ਬਾਂਛਨੀ ਨਾ ਸਮਝੇ, ਤਦ ਤੱਕ ਅਜਿਹੀ ਥਾਂ ਦੀ ਪੂਰਤੀ ਕਰਨ ਵਾਲਾ ਪੁਰਖ ਉਸੇ ਸਮੁਦਾਇ ਦਾ ਹੋਵੇਗਾ :

ਐਪਰ ਇਹ ਹੋਰ ਵੀ ਕਿ ਕਿਸੇ ਪ੍ਰਾਂਤ ਜਾਂ ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਕਿਸੇ ਰਾਜ ਦੀ ਪ੍ਰਤਿਨਿਧਤਾ ਕਰਨ ਵਾਲੇ ਮੈਂਬਰ ਦੀ, ਭਾਵੇਂ ਅਜਿਹੀ ਕਿਸੇ ਖਾਲੀ ਥਾਂ ਦੀ ਪੂਰਤੀ ਕਰਨ

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੯੮

ਲਈ ਚੋਣ ਵਿੱਚ, ਉਸ ਪ੍ਰਾਂਤ ਦੀ ਜਾਂ ਤਤਸਥਾਨੀ ਰਾਜ ਦੀ ਜਾਂ ਉਸ ਰਾਜ ਦੀ, ਜਿਹੀ ਕਿ ਸੂਰਤ ਹੋਵੇ[੨੦], ਵਿਧਾਨ-ਸਭਾ ਦੇ ਹਰੇਕ ਮੈਂਬਰ[੧੭] ਨੂੰ ਭਾਗ ਲੈਣ ਤੇ ਵੋਟ[੨੧] ਦੇਣ ਦਾ ਹੱਕ ਹੋਵੇਗਾ ।

ਵਿਆਖਿਆ:—ਇਸ ਖੰਡ ਦੇ ਪਰਯੋਜਨਾਂ ਲਈ—

(ੳ) ਜੋ ਸਭ ਜਾਤੀਆਂ, ਨਸਲਾਂ ਜਾਂ ਜਨਜਾਤੀਆਂ ਜਾਂ ਜਾਤੀਆਂ, ਨਸਲਾਂ ਜਾਂ ਜਨਜਾਤੀਆਂ ਦੇ ਜਿਹੜੇ ਭਾਗ ਜਾਂ ਵਿੱਚ ਦੇ ਜਿਹੜੇ ਗਰੁਪ ਭਾਰਤ-ਸ਼ਾਸਨ-ਆਦੇਸ਼, ੧੯੩੬ ਵਿੱਚ ਕਿਸੇ ਪ੍ਰਾਂਤ ਦੇ ਸਬੰਧ ਵਿੱਚ ਅਨੁਸੂਚਤ ਜਾਤੀਆਂ ਦੇ ਨਾਉਂ ਤੋਂ ਵਿਸ਼ੇਸ਼ਤ ਹਨ ਉਹ ਉਦੋਂ ਤੱਕ ਉਸ ਪ੍ਰਾਂਤ ਜਾਂ ਤਤਸਥਾਨੀ ਰਾਜ ਦੇ ਸਬੰਧ ਵਿੱਚ ਅਨੁਸੂਚਤ ਜਾਤੀਆਂ ਸਮਝੀਆਂ ਜਾਣਗੀਆਂ ਜਦ ਤੱਕ ਕਿ ਉਸ ਤਤਸਥਾਨੀ ਰਾਜ ਦੇ ਸਬੰਧ ਵਿੱਚ ਅਨੁਛੇਦ ੩੪੧ ਦੇ ਖੰਡ (੧) ਦੇ ਅਧੀਨ ਅਨੁਸੂਚਤ ਜਾਤੀਆਂ ਨੂੰ ਵਿਸ਼ੇਸ਼ਤ ਕਰਨ ਵਾਲੀ ਅਧਿਸੂਚਨਾ ਰਾਸ਼ਟਰਪਤੀ ਰਾਹੀਂ ਜਾਰੀ ਨਾ ਕੀਤੀ ਗਈ ਹੋਵੇ ;

(ਅ) ਕਿਸੇ ਪ੍ਰਾਂਤ ਜਾਂ ਰਾਜ ਵਿੱਚ ਦੀਆਂ ਸਭ ਅਨੁਸੂਚਤ ਜਾਤੀਆਂ ਇੱਕੋ ਸਮੁਦਾਇ ਸਮਝੀਆਂ ਜਾਣਗੀਆਂ ।

(੨) ਅਨੁਛੇਦ ੩੯੨ ਜਾਂ ਅਨੁਛੇਦ ੩੯੫ ਦੇ ਅਧੀਨ ਕਿਰਤੀਕਾਰੀ ਰਾਜ ਦੇ ਵਿਧਾਨ-ਮੰਡਲ ਦੇ ਸਦਨ ਦੇ ਮੈਂਬਰਾਂ ਦੀਆਂ ਥਾਵਾਂ ਵਿੱਚ ਇਤਫ਼ਾਕੀਆਂ ਖਾਲੀ ਥਾਵਾਂ ਦੀ ਪੂਰਤੀ ਅਤੇ ਅਜਿਹੀਆਂ ਖਾਲੀ ਥਾਵਾਂ ਦੀ ਪੂਰਤੀ ਨਾਲ ਲਾਗਵੇਂ ਸਭ ਵਿਸ਼ਿਆਂ ਦਾ (ਜਿਨ੍ਹਾਂ ਅੰਦਰ ਅਜਿਹੀਆਂ ਖਾਲੀ ਥਾਵਾਂ ਦੀ ਪੂਰਤੀ ਲਈ ਚੋਣਾਂ ਤੋਂ ਪੈਦਾ ਹੋਏ ਜਾਂ ਦੇ ਲਾਗਵੇਂ ਸ਼ੰਕਿਆਂ ਤੇ ਵਿਵਾਦਾਂ ਦਾ ਫ਼ੈਸਲਾ[੭] ਵੀ.

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੮੮-੩੯੦

ਸ਼ਾਮਲ ਹੈ) ਵਿਨਿਯਮਨ ਅਜਿਹੀਆਂ ਖ਼ਾਲੀ ਥਾਵਾਂ ਦੀ ਪੂਰਤੀ ਲਈ ਸ਼ਾਸਤ ਅਤੇ ਅਜਿਹੇ ਵਿਸ਼ਿਆਂ ਦਾ ਵਿਨਿਯਮਨ ਕਰਨ ਵਾਲੇ ਅਜਿਹੇ ਉਪਬੰਧਾਂ ਦੇ ਅਨੁਸਾਰ ਜਿਹੜੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਚਾਲੂ ਸਨ, ਅਜਿਹਿਆਂ ਅਪਵਾਦਾਂ ਤੇ ਰੂਪਭੇਦਾਂ ਦੇ ਅਧੀਨ ਰਹਿ ਕੇ, ਜਿਹੇ ਰਾਸ਼ਟਰਪਤੀ ਆਦੇਸ਼ ਰਾਹੀਂ ਨਿਦੇਸ਼ਤ ਕਰੇ, ਹੋਵੇਗਾ।

*ਡੁਮੀਨੀਅਨ ਵਿਧਾਨ-ਮੰਡਲ ਅਤੇ ਪ੍ਰਾਂਤਾਂ ਤੇ ਦੇਸੀ ਰਾਜਾਂ ਦੇ ਵਿਧਾਨ-ਮੰਡਲਾਂ ਵਿੱਚ ਲੰਬਤ ਬਿਲਾਂ ਦੇ ਬਾਰੇ ਉਪਬੰਧ.*

੩੮੯. ਕੋਈ ਬਿਲ ਜਿਹੜਾ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਭਾਰਤ ਡੁਮੀਨੀਅਨ ਦੇ ਵਿਧਾਨ-ਮੰਡਲ ਵਿੱਚ ਜਾਂ ਕਿਸੇ ਪ੍ਰਾਂਤ ਜਾਂ ਦੇਸੀ ਰਾਜ ਦੇ ਵਿਧਾਨ-ਮੰਡਲ ਵਿੱਚ ਲੰਬਤ ਸੀ ਕਿਸੇ ਅਜਿਹੇ ਪ੍ਰਤਿਕੂਲ ਉਪਬੰਧ ਦੇ ਅਧੀਨ ਰਹਿ ਕੇ ਜਿਹੜਾ ਸੰਸਦ ਜਾਂ ਤਤਸਥਾਨੀ ਰਾਜ, ਜਿਹੀ ਕਿ ਸੂਰਤ ਹੋਵੇ,[20] ਦੇ ਵਿਧਾਨ-ਮੰਡਲ ਰਾਹੀਂ ਇਸ ਸੰਵਿਧਾਨ ਦੇ ਅਧੀਨ ਬਣਾਏ ਨਿਯਮਾਂ ਦੇ ਅੰਦਰ ਸ਼ਾਮਲ ਕੀਤਾ ਜਾਵੇ, ਸੰਸਦ ਵਿੱਚ ਜਾਂ ਤਤਸਥਾਨੀ ਰਾਜ, ਜਿਹੀ ਕਿ ਸੂਰਤ ਹੋਵੇ, ਦੇ ਵਿਧਾਨ-ਮੰਡਲ ਵਿੱਚ ਇਸ ਤਰ੍ਹਾਂ ਚਾਲੂ ਰੱਖਿਆ ਜਾ ਸਕੇਗਾ, ਜਿਵੇਂ ਕਿ ਭਾਰਤ ਡੁਮੀਨੀਅਨ ਦੇ ਵਿਧਾਨ-ਮੰਡਲ ਵਿੱਚ ਜਾਂ ਉਸ ਪ੍ਰਾਂਤ ਜਾਂ ਦੇਸੀ ਰਾਜ ਦੇ ਵਿਧਾਨ-ਮੰਡਲ ਵਿੱਚ ਉਸ ਬਿਲ ਦੇ ਬਾਰੇ ਵਿੱਚ ਕੀਤੀਆਂ ਗਈਆਂ ਕਾਰਵਾਈਆਂ ਸੰਸਦ ਵਿੱਚ ਜਾਂ ਤਤਸਥਾਨੀ ਰਾਜ ਦੇ ਵਿਧਾਨ-ਮੰਡਲ ਵਿੱਚ ਕੀਤੀਆਂ ਗਈਆਂ ਸਨ।

*ਇਸ ਸੰਵਿਧਾਨ ਦੇ ਪ੍ਰਾਰੰਭ ਤੇ ੧੯੫੦ ਦੀ ੩੧ ਮਾਰਚ ਦੇ ਵਿਚਕਾਰ ਪਰਾਪਤ ਜਾਂ ਉਥਾਪਤ ਜਾਂ ਖ਼ਰਚ ਕੀਤਾ ਹੋਇਆ ਧਨ.*

੩੯੦. ਭਾਰਤ ਦੀ ਸੰਚਤ ਨਿਧੀ ਤੋਂ ਜਾਂ ਕਿਸੇ ਰਾਜ ਦੀ ਸੰਚਤ ਨਿਧੀ ਤੋਂ ਅਤੇ ਇਨ੍ਹਾਂ ਨਿਧੀਆਂ ਵਿਚੋਂ ਕਿਸੇ ਤੋਂ ਧਨਾਂ ਦੇ ਨਿਮਿੱਤੀਕਰਨ ਨਾਲ ਸਬੰਧਤ ਇਸ ਸੰਵਿਧਾਨ ਦੇ ਉਪਬੰਧ ਉਹਨਾਂ ਧਨਾਂ ਦੇ ਸਬੰਧ ਵਿੱਚ ਲਾਗੂ ਨਹੀਂ ਹੋਣਗੇ ਜੋ ਧਨ ਕਿ ਸੰਵਿਧਾਨ ਦੇ ਪ੍ਰਾਰੰਭ ਦੇ ਦਿਨ ਅਤੇ ੧੯੫੦ ਦੀ ਮਾਰਚ ਦੇ ਇਕੱਤੀਵੇਂ ਦਿਨ ਦੇ ਵਿਚਕਾਰ ਇਨ੍ਹਾਂ ਦੋਹਾਂ ਦਿਨਾਂ ਨੂੰ ਸੰਮਿਲਤ ਕਰ ਕੇ, ਭਾਰਤ ਸਰਕਾਰ ਜਾਂ ਕਿਸੇ ਰਾਜ ਦੀ

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੯੦-੩੯੧

ਸਰਕਾਰ ਰਾਹੀਂ ਪਰਾਪਤ ਜਾਂ ਉਥਾਪਤ ਜਾਂ ਖਰਚ[੪] ਕੀਤੇ ਗਏ ਹੋਣ ਅਤੇ ਜੇ ਇਸ ਅਰਸੇ ਵਿੱਚ ਕੀਤਾ ਗਿਆ ਕੋਈ ਖਰਚ ਪਰਮਾਣੀਕਿਰਤ ਖਰਚ ਦੀ ਕਿਸੇ ਐਸੀ ਅਨੁਸੂਚੀ ਵਿੱਚ ਦਰਜ ਹੈ ਜਿਹੜੀ ਭਾਰਤ ਡੁਮੀਨੀਅਨ ਦੇ ਗਵਰਨਰ ਜਨਰਲ ਜਾਂ ਤਤਸਥਾਨੀ ਪ੍ਰਾਂਤ ਦੇ ਰਾਜਪਾਲ ਰਾਹੀਂ ਭਾਰਤ-ਸ਼ਾਸਨ-ਅਧਿਨਿਯਮ ੧੯੩੫ ਦੇ ਉਪਬੰਧਾਂ ਦੇ ਅਨੁਸਾਰ ਪਰਮਾਣੀਕਿਰਤ ਹੈ ਜਾਂ ਰਾਜ ਦੇ ਰਾਜਪਰਮੁਖ ਰਾਹੀਂ ਅਜਿਹੇ ਨਿਯਮਾਂ ਦੇ ਅਨੁਸਾਰ ਜੋ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਤਤਸਥਾਨੀ ਦੇਸੀ ਰਾਜ ਦੀ ਸਰਕਾਰੀ ਆਮਦਨ ਵਿੱਚ ਪ੍ਰਾਧਿਕਿਰਤ ਕਰਨ ਲਈ ਲਾਗੂ ਸਨ ਪ੍ਰਾਧਿਕਿਰਤ ਕੀਤਾ ਗਿਆ ਹੈ ਤਾਂ ਉਹ ਸਹੀ ਰੂਪ ਵਿੱਚ ਪ੍ਰਾਧਿਕਿਰਤ ਕੀਤਾ ਗਿਆ ਸਮਝਿਆ ਜਾਵੇਗਾ ।

ਕੁਝ ਅਦਾਲਤਾਂ ਵਿੱਚ ਪਹਿਲੀ ਅਤੇ ਚੋਥੀ ਅਨੁਸੂਚੀ ਦੀ ਸੋਧ ਕਰਨ ਦੀ ਰਾਸ਼ਟਰਪਤੀ ਦੀ ਸ਼ਕਤੀ .

੩੯੧. (੧) ਜੇ ਇਸ ਸੰਵਿਧਾਨ ਦੇ ਪਾਸ[੧੦] ਹੋਣ ਅਤੇ ਇਸ ਦੇ ਪ੍ਰਾਰੰਭ ਦੇ ਵਿਚਕਾਰ ਕਿਸੇ ਸਮੇਂ ਭਾਰਤ-ਸ਼ਾਸਨ-ਅਧਿਨਿਯਮ ੧੯੩੫ ਦੇ ਉਪਬੰਧਾਂ ਦੇ ਅਧੀਨ ਕੋਈ ਕਿਰਿਆ ਕੀਤੀ ਜਾਂਦੀ ਹੈ, ਜਿਸ ਲਈ ਰਾਸ਼ਟਰਪਤੀ ਦੀ ਰਾਏ ਵਿੱਚ ਪਹਿਲੀ ਅਨੁਸੂਚੀ ਅਤੇ ਚੌਥੀ ਅਨੁਸੂਚੀ ਵਿੱਚ ਕੋਈ ਸੋਧ ਲੋੜੀਂਦੀਂ ਹੈ ਤਾਂ ਰਾਸ਼ਟਰਪਤੀ ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਆਦੇਸ਼ ਰਾਹੀਂ ਉਕਤ ਅਨੁਸੂਚੀਆਂ ਵਿੱਚ ਅਜਿਹੀਆਂ ਸੋਧਾਂ[੯] ਕਰ ਸਕੇਗਾ ਜਿਹੀਆਂ ਕਿ ਇਸ ਤਰ੍ਹਾਂ ਕੀਤੀ ਗਈ ਕਿਰਿਆ ਨੂੰ ਪਰਭਾਵੀ ਬਣਾਉਣ ਲਈ ਜ਼ਰੂਰੀ ਹੋਣ ਅਤੇ ਅਜਿਹੇ ਕਿਸੇ ਆਦੇਸ਼ ਵਿੱਚ ਅਜਿਹੇ ਅਨੁਪੂਰਕ, ਪਰਸੰਗਕ ਤੇ ਅਨੁਸ਼ੰਗਕ ਉਪਬੰਧ ਵੀ ਵਿੱਚ ਹੋ ਸਕਣਗੇ ਜਿਹੇ ਕਿ ਰਾਸ਼ਟਰਪਤੀ ਜ਼ਰੂਰੀ ਸਮਝੇ ।

(੨) ਜਦ ਪਹਿਲੀ ਅਨੁਸੂਚੀ ਜਾਂ ਚੋਥੀ ਅਨੁਸੂਚੀ ਇਸ ਤਰ੍ਹਾਂ ਸੋਧੀ ਜਾਵੇ ਤਦ ਇਸ ਸੰਵਿਧਾਨ ਵਿੱਚ ਇਸ ਅਨੁਸੂਚੀ ਪਰਤੀ ਹਵਾਲੇ[੧੧] ਦਾ ਅਰਥ

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੯੧, ੩੯੨

ਅਜਿਹਾ ਕੀਤਾ ਜਾਵੇਗਾ ਕਿ ਜਿਵੇਂ ਉਹ ਇਸ ਤਰ੍ਹਾਂ ਸੋਧੀ ਅਜਿਹੀ ਅਨੁਸੂਚੀ ਪਰਤੀ ਹਵਾਲਾ[੧੫] ਹੈ।

ਕਠਨਾਈਆਂ ਦੂਰ ਕਰਨ ਦੀ ਰਾਸ਼ਟਰਪਤੀ ਦੀ ਸ਼ਕਤੀ।

੩੯੨. (੧) ਰਾਸ਼ਟਰਪਤੀ ਕੁਝਕੁ ਕਠਨਾਈਆਂ, ਖਾਸ ਤੌਰ ਤੇ ਭਾਰਤ-ਅਧਿਨਿਯਮ ੧੯੩੫ ਦੇ ਉਪਬੰਧਾਂ ਤੋਂ ਇਸ ਸੰਵਿਧਾਨ ਦੇ ਉਪਬੰਧਾਂ ਵਿੱਚ ਪਲੱਟਣ[੨੨] ਦੇ ਸੰਬੰਧ ਵਿੱਚ ਕਠਨਾਈਆਂ ਨੂੰ ਦੂਰ ਕਰਨ ਦੇ ਪਰਯੋਜਨਾਂ ਲਈ ਆਦੇਸ਼ ਰਾਹੀਂ ਨਿਦੇਸ਼ ਦੇ ਸਕੇਗਾ ਕਿ ਇਹ ਸੰਵਿਧਾਨ ਉਸ ਆਦੇਸ਼ ਵਿੱਚ ਵਿਸ਼ੇਸ਼ਤ ਅਰਸੇ ਦੇ ਦੌਰਾਨ ਵਿੱਚ ਅਜਿਹੇ ਅਨੁਕੂਲਣਾਂ ਦੇ ਅਧੀਨ ਚਾਹੇ ਉਹ ਰੂਪਭੇਦ ਜਾਂ ਜੋੜ ਜਾਂ ਲੋਪ ਦੇ ਰੂਪ ਵਿੱਚ ਹੋਣ, ਰਹਿ ਕੇ ਜਿਹੇ ਕਿ ਉਹ ਜ਼ਰੂਰੀ ਜਾਂ ਇਸ਼ਟਕਰ ਸਮਝੇ, ਪਰਭਾਵੀ ਹੋਵੇਗਾ :

ਐਪਰ੬ ਭਾਗ ੫ ਦੇ ਅਧਿਆਇ ੩ ਦੇ ਅਧੀਨ ਸਹੀ ਤਰ੍ਹਾਂ ਗਠਤ ਸੰਸਦ ਦੀ ਪਹਿਲੀ ਇਕੱਤਰਤਾ ਦੇ ਪਿੱਛੋਂ ਅਜਿਹਾ ਕੋਈ ਆਦੇਸ਼ ਨਹੀਂ ਕੱਢਿਆ ਜਾਵੇਗਾ।

(੨) ਖੰਡ (੧) ਦੇ ਅਧੀਨ ਕੱਢਿਆ ਗਿਆ ਹਰ ਇਕ ਆਦੇਸ਼ ਸੰਸਦ ਦੇ ਸਾਹਮਣੇ ਰਖਿਆ ਜਾਵੇਗਾ।

(੩) ਇਸ ਅਨੁਛੇਦ, ਅਨੁਛੇਦ ੩੨੪, ਅਨੁਛੇਦ ੩੬੭ ਦੇ ਖੰਡ (੩) ਤੇ ਅਨੁਛੇਦ ੩੯੧ ਰਾਹੀਂ ਰਾਸ਼ਟਰਪਤੀ ਨੂੰ ਦਿੱਤੀਆਂ ਗਈਆਂ

---

੧. ਵਿਧਿ   ੨. ਨਯਾਯਾਲਯ   ੩. ਸਕਸ਼ਮ   ੪. ਵਯਕਤਿ
੫. ਪਦ   ੬. ਪਰੰਤ   ੭. ਵਿਨਿਸ਼ਚਨੰ   ੮. ਨਿਯੰਤਣ

## ਭਾਗ ੨੧—ਅਸਥਾਈ ਅਤੇ ਅੰਤਰਕਾਲੀ ਉਪਬੰਧ

### ਅਨੁ: ੩੯੨

ਸ਼ਕਤੀਆਂ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਭਾਰਤ ਡੁਮੀਨੀਅਨ ਦੇ ਗਵਰਨਰ ਜਨਰਲ ਰਾਹੀਂ ਵਰਤੋਂ[੧੪] ਯੋਗ ਹੋਣਗੀਆਂ।

---

| | | | |
|---|---|---|---|
| ੯. ਸੰਸ਼ੋਧਨ | ੧੦. ਪਾਰਿਤ | ੧੧. ਨਿਰਦਸ਼ | ੧੨. ਨਜਾਯਾਧੀਸ਼ |
| ੧੩. ਨਿਵ੍ਰਿਤ-ਵੇਤਨ | ੧੪ ਪ੍ਰਯੋਗ | ੧੫. ਪਦਾਧਿਕਾਰੀ | ੧੬. ਆਯੋਗ |
| ੧੭. ਸਦਸਜ | ੧੮. ਸੱਤ | ੧੯. ਅਰਹਤਾਏਂ | ੨੦. ਯਥਾਸਥਿਤਿ |
| ੨੧. ਮਤ | ੨੨. ਸੰਕ੍ਰਮਣ | | |

# ਭਾਗ ੨੨

## ਸੰਖੇਪ ਨਾਉਂ, ਪ੍ਰਾਰੰਭ ਤੇ ਨਿਰਸਨ

ਸੰਖੇਪ ਨਾਉਂ

੩੯੩. ਇਹ ਸੰਵਿਧਾਨ ਭਾਰਤ ਦੇ ਸੰਵਿਧਾਨ ਦੇ ਨਾਉਂ ਤੋਂ ਜਾਣਿਆ ਜਾ ਸਕੇਗਾ।

ਪ੍ਰਾਰੰਭ.

੩੯੪. ਇਹ ਅਨੁਛੇਦ ਤੇ ਅਨੁਛੇਦ ੫,੬,੭,੮,੯,੬੦,੩੨੪, ੩੬੬,੩੬੭,੩੭੯,੩੮੦,੩੮੮,੩੯੧,੩੯੨. ਤੇ ੩੯੩ ਤੁਰਤ ਚਾਲੂ ਹੋਣਗੇ, ਅਤੇ ਇਸ ਸੰਵਿਧਾਨ ਦ ਬਾਕੀ ਉਪਬੰਧਾਂ ਖੁੱਤੇ ੧੯੫੦ ਦੀ ੨੬ ਜਨਵਰੀ ਦੇ ਦਿਨ ਅਮਲ ਹੋਵੇਗਾ, ਜਿਸ ਦਿਨ ਦਾ ਕਿ ਇਸ ਸੰਵਿਧਾਨ ਵਿੱਚ ਇਸ ਦੇ ਪ੍ਰਾਰੰਭ ਦੇ ਰੂਪ ਵਿੱਚ ਹਵਾਲਾ[1] ਦਿੱਤਾ ਗਿਆ ਹੈ।

ਨਿਟਸਨ.

੩੯੫. ਭਾਰਤ-ਸੁਤੰਤਰਤਾ-ਅਧਿਨਿਯਮ ੧੯੪੭, ਤੇ ਭਾਰਤ ਸ਼ਾਸਨ-ਅਧਿਨਿਯਮ ੧੯੩੫, ਪਸ਼ਚਾਤ-ਉਕਤ ਅਧਿਨਿਯਮ ਦੀ ਪ੍ਰਿਵੀ ਕੌਂਸਲ ਖੇਤਰ-ਅਧਿਕਾਰ-ਅਧਿਨਿਯਮ ੧੯੪੯ ਨੂੰ ਛੱਡ ਕੇ, ਸੋਧ[2] ਜਾਂ ਅਨੁਪੂਰਨ ਕਰਨ ਵਾਲੀਆਂ ਸਾਰੀਆਂ ਅਧਿਨਿਯਮਤੀਆਂ ਦੇ ਸਮੇਤ ਇਸ ਰਾਹੀਂ ਨਿਰਸਤ ਕੀਤੇ ਜਾਂਦੇ ਹਨ।

---

੧. ਨਿਰ`ੇਸ਼ ੨. ਸੰਸ਼ੋਧਨ

# ਪਹਿਲੀ ਅਨੁਸੂਚੀ

( ਅਨੁਛੇਦ ੧, ੪, ਤੇ ੩੯੧ )

## ਭਾਰਤ ਦੇ ਰਾਜ ਤੇ ਰਾਜ-ਖੇਤਰ

### ਭਾਗ (ੳ)

| ਰਾਜਾਂ ਦੇ ਨਾਉਂ | ਤਤਸਥਾਨੀ ਪ੍ਰਾਂਤਾਂ ਦੇ ਨਾਉਂ |
|---|---|
| ੧. ਉੜੀਸਾ | ਉੜੀਸਾ |
| ੨. ਆਸਾਮ | ਆਸਾਮ |
| ੩. ਪੱਛਮੀ ਬੰਗਾਲ | ਪੱਛਮੀ ਬੰਗਾਲ |
| ੪. ਪੰਜਾਬ | ਪੂਰਬੀ ਪੰਜਾਬ |
| ੫. ਬਿਹਾਰ | ਬਿਹਾਰ |
| ੬. ਬੰਬਈ | ਬੰਬਈ |
| ੭. ਮਦਰਾਸ | ਮਦਰਾਸ |
| ੮. ਮੱਧ ਪ੍ਰਦੇਸ਼ | ਮੱਧ ਪ੍ਰਾਂਤ ਤੇ ਬਰਾਰ |
| ੯. ਉੱਤਰ ਪ੍ਰਦੇਸ਼ | ਯੁਕਤ ਪ੍ਰਾਂਤ |

## ਰਾਜਾਂ ਦੇ-ਰਾਜ-ਖੇਤਰ

ਆਸਾਮ ਰਾਜ ਦੇ ਰਾਜ-ਖੇਤਰ ਵਿੱਚ ਉਹ ਰਾਜ-ਖੇਤਰ ਹੋਣਗੇ ਜਿਹੜੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਆਸਾਮ ਪ੍ਰਾਂਤ, ਖਾਸੀ ਰਾਜ ਤੇ ਆਸਾਮ ਜਨਜਾਤੀ-ਖੇਤਰ ਦੇ ਰਾਜ-ਖੇਤਰ ਵਿੱਚ ਸਨ ।

ਪੱਛਮੀ ਬੰਗਾਲ ਰਾਜ ਦੇ ਰਾਜ-ਖੇਤਰ ਵਿੱਚ ਉਹ ਰਾਜ-ਖੇਤਰ ਹੋਵੇਗਾ ਜਿਹੜਾ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਪੱਛਮੀ ਬੰਗਾਲ ਪ੍ਰਾਂਤ ਦੇ ਰਾਜ-ਖੇਤਰ ਵਿੱਚ ਸੀ ।

ਇਸ ਭਾਗ ਵਿਚਲੇ ਹੋਰ ਰਾਜਾਂ ਵਿੱਚੋਂ ਹਰੇਕ ਦੇ ਰਾਜ-ਖੇਤਰ ਵਿੱਚ ਉਹ ਰਾਜ-ਖੇਤਰ ਹੋਣਗੇ ਜਿਹੜੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਤਤਸਥਾਨੀ ਪ੍ਰਾਂਤ ਦੇ ਰਾਜ-

# ਪਹਿਲੀ ਅਨੁਸੂਚੀ

ਖੇਤਰ ਵਿੱਚ ਅਤੇ ਅਜਿਹੇ ਰਾਜ-ਖੇਤਰਾਂ ਵਿੱਚ ਸ਼ਾਮਲ ਸਨ ਜਿਹੜੇ ਕਿ ਭਾਰਤ-ਸ਼ਾਸਨ-ਅਧਿਨਿਯਮ ੧੯੩੫ ਦੀ ਧਾਰਾ ੨੯੦ (ੳ) ਦੇ ਅਧੀਨ ਕੱਢੇ ਗਏ ਆਦੇਸ਼ ਦੇ ਆਧਾਰ ਤੇ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਇਸ ਤਰ੍ਹਾਂ ਪ੍ਰਸ਼ਾਸਤ ਸਨ ਜਿਵੇਂ ਕਿ ਉਹ ਉਸ ਪ੍ਰਾਂਤ ਦਾ ਭਾਗ ਰਹੇ ਹੋਣ।

## ਭਾਗ (ਅ)

### ਰਾਜਾਂ ਦੇ ਨਾਉਂ

੧. ਸੁਰਾਸ਼ਟਰ
੨. ਹੈਦਰਾਬਾਦ
੩. ਜੰਮੂ ਤੇ ਕਸ਼ਮੀਰ
੪. ਟਰਾਵਨਕੋਰ-ਕੋਚੀਨ
੫. ਪਟਿਆਲਾ ਤੇ ਪੂਰਬੀ ਪੰਜਾਬ ਰਾਜ ਸੰਘ
੬. ਮੈਸੂਰ
੭. ਮੱਧ ਭਾਰਤ
੮, ਰਾਜਸਥਾਨ
੯. ਵਿਧਿਆ ਪ੍ਰਦੇ

### ਰਾਜਾਂ ਦੇ ਰਾਜ-ਖੇਤਰ

ਇਸ ਭਾਗ ਵਿੱਚ ਹਰੇਕ ਰਾਜ-ਖੇਤਰ ਵਿੱਚ ਉਹ ਰਾਜ-ਖਤਰ ਹੋਵੇਗਾ ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਤਤਸਥਾਨੀ ਦੇਸੀ ਰਾਜ ਵਿੱਚ ਸੀ ਅਤੇ—

(ੳ) ਰਾਜਸਥਾਨ ਤੇ ਸੁਰਾਸ਼ਟਰ ਦੇ ਹਰੇਕ ਰਾਜ ਦੇ ਵਿਸ਼ੇ ਵਿੱਚ ਉਹ ਰਾਜ-ਖਤਰ ਵੀ ਹੋਣਗੇ ਜਿਹੜੇ ਤਤਸਥਾਨੀ ਦੇਸੀ ਰਾਜ ਦੀ ਸਰਕਾਰ ਰਾਹੀਂ ਪ੍ਰਾਂਤ-ਅਤੀਤ ਖੇਤਰ-ਅਧਿਕਾਰ-ਅਧਿਨਿਯਮ ੧੯੪੭ ਦੇ ਉਪਬੰਧਾਂ ਦੇ ਅਧੀਨ ਜਾਂ ਹੋਰਵੇਂ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਪ੍ਰਸ਼ਾਸਤ ਸਨ ; ਅਤੇ

## ਪਹਿਲੀ ਅਨੁਸੂਚੀ

(ਅ) ਮੱਧ ਭਾਰਤ ਦੇ ਰਾਜ ਦੇ ਵਿਸ਼ੇ ਵਿੱਚ ਉਹ ਰਾਜ-ਖੇਤਰ ਵੀ ਹੋਣਗੇ ਜੋ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਪੰਥ ਪਿਪਲੋਦਾ ਦੇ ਚੀਫ਼ ਕਮਿਸ਼ਨਰ ਦੇ ਪ੍ਰਾਂਤ ਵਿੱਚ ਸੀ।

### ਭਾਗ (ੲ)

### ਰਾਜਾਂ ਦੇ ਨਾਂਉਂ

੧. ਅਜਮੇਰ
੨. ਹਿਮਾਚਲ ਪ੍ਰਦੇਸ਼
੩. ਕੱਛ
੪. ਕੁਰਗ
੫. ਕੋਚ ਬਿਹਾਰ
੬. ਤ੍ਰਿਪੁਰਾ
੭. ਦਿੱਲੀ
੮. ਬਿਲਾਸਪੁਰ
੯. ਭੋਪਾਲ
੧੦. ਮਨੀਪੁਰ

### ਰਾਜਾਂ ਦੇ ਰਾਜ-ਖੇਤਰ .

ਅਜਮੇਰ, ਕੁਰਗ ਤੇ ਦਿੱਲੀ ਰਾਜਾਂ ਵਿੱਚੋਂ ਹਰੇਕ ਦੇ ਰਾਜ-ਖੇਤਰ ਵਿੱਚ ਉਹ ਰਾਜ-ਖੇਤਰ ਹੋਵੇਗਾ ਜੋ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤਰਤ ਪਹਿਲਾਂ ਕ੍ਰਮਵਾਰ ਅਜਮੇਰ ਮੇਰਵਾੜਾ, ਕੁਰਗ ਤੇ ਦਿੱਲੀ ਦੇ ਚੀਫ਼ ਕਮਿਸ਼ਨਰਾਂ ਦੇ ਪ੍ਰਾਂਤ ਵਿੱਚ ਸੀ।

ਇਸ ਭਾਗ ਵਿਚਲੇ ਹੋਰ ਰਾਜਾਂ ਵਿੱਚੋਂ ਹਰੇਕ ਦੇ ਰਾਜ-ਖੇਤਰ ਵਿੱਚ ਉਹ ਰਾਜ-ਖੇਤਰ ਹੋਣਗੇ ਜਿਹੜੇ ਭਾਰਤ-ਸ਼ਾਸਨ-ਅਧਿਨਿਯਮ ੧੯੨੫ ਦੀ ਧਾਰਾ ੩੯੦ (ੳ) ਦੇ ਅਧੀਨ ਕੱਢੇ ਗਏ ਆਦੇਸ਼ ਦੇ ਆਧਾਰ ਤੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਇਸ ਤਰ੍ਹਾਂ ਪ੍ਰਸ਼ਾਸਤ ਸਨ, ਜਿਵੇਂ ਕਿ ਉਹ ਉਸ ਨਾਂਉਂ ਦੇ ਚੀਫ਼ ਕਮਿਸ਼ਨਰ ਦੇ ਪ੍ਰਾਂਤ ਰਹੇ ਹੋਣ।

### ਭਾਗ (ਸ)

ਅੰਦਮਾਨ ਤੇ ਨਿਕੋਬਾਰ ਦੀਪ।

# ਦੂਜੀ ਅਨੁਸੂਚੀ

[ਅਨੁਛੇਦ ੫੯ (੩), ੬੫ (੩), ੭੫ (੬) ੯੭, ੧੨੫, ੧੪੮ (੩), ੧੫੮ (੩)
੧੬੪ (੫), ੧੮੬ ਅਤੇ ੨੨੧]

## ਭਾਗ (ੳ)

ਰਾਸ਼ਟਰਪਤੀ ਅਤੇ ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਰਾਜਾਂ ਦੇ ਰਾਜਪਾਲਾਂ ਲਈ ਉਪਬੰਧ.

੧. ਰਾਸ਼ਟਰਪਤੀ ਅਤੇ ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਰਾਜਾਂ ਦੇ ਰਾਜਪਾਲਾਂ ਨੂੰ ਨਿਮਨ-ਲਿਖਤ ਉਪਲਭਦੀਆਂ ਮਾਹਵਾਰ ਦਿੱਤੀਆਂ ਜਾਣਗੀਆਂ, ਅਰਥਾਤ—

ਰਾਸ਼ਟਰਪਤੀ ਨੂੰ .... .... .... ੧੦,੦੦੦ ਰੁਪਏ

ਰਾਜ ਦੇ ਰਾਜਪਾਲ ਨੂੰ .... .... .... ੫,੫੦੦ ਰੁਪਏ

੨. ਰਾਸ਼ਟਰਪਤੀ ਅਤੇ ਇਸ ਤਰ੍ਹਾਂ ਵਿਸ਼ੇਸ਼ਤ ਰਾਜਾਂ ਦੇ ਰਾਜਪਾਲਾਂ ਨੂੰ ਅਜਿਹੇ ਭੱਤੇ ਵੀ ਦਿੱਤੇ ਜਾਣਗੇ ਜਿਹੇ ਕਿ ਕ੍ਰਮਵਾਰ ਭਾਰਤ ਡੁਮੀਨੀਅਨ ਦੇ ਗਵਰਨਰ ਜਨਰਲ ਨੂੰ ਅਤੇ ਤਤਸਥਾਨੀ ਪ੍ਰਾਂਤਾਂ ਦੇ ਗਵਰਨਰਾਂ ਨੂੰ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਦੇਣਯੋਗ ਸਨ ।

੩. ਰਾਸ਼ਟਰਪਤੀ ਅਤੇ ਅਜਿਹੇ ਰਾਜਾਂ ਦੇ ਰਾਜਪਾਲਾਂ ਨੂੰ ਆਪਣੇ ਆਪਣੇ ਅਹੁਦੇ ਦੀ ਮਿਆਦ ਵਿੱਚ ਅਜਿਹੇ ਵਿਸ਼ੇਸ਼ ਅਧਿਕਾਰਾਂ ਦਾ ਹੱਕ ਹੋਵੇਗਾ, ਜਿਹਾ ਕਿ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਕ੍ਰਮਵਾਰ ਗਵਰਨਰ ਜਨਰਲ ਅਤੇ ਤਤਸਥਾਨੀ ਪ੍ਰਾਂਤਾਂ ਦੇ ਗਵਰਨਰ ਨੂੰ ਸੀ ।

੪. ਜਦ ਕਿ ਉਪਰਾਸ਼ਟਰਪਤੀ ਜਾਂ ਕੋਈ ਹੋਰ ਪੁਰਖ[੧] ਰਾਸ਼ਟਰਪਤੀ ਦੀਆਂ ਕਿਰਤੀਆਂ ਨੂੰ ਨਿਭਾ ਜਾਂ ਉਸ ਦੇ ਰੂਪ ਵਿੱਚ ਕੰਮ ਕਰ ਰਿਹਾ ਹੈ ਤਦ ਉਸ ਨੂੰ ਅਜਿਹੀਆਂ ਹੀ ਉਪਲਭਦੀਆਂ, ਭੱਤਿਆਂ ਅਤੇ ਵਿਸ਼ੇਸ਼ ਅਧਿਕਾਰਾਂ ਦਾ ਹੱਕ ਹੋਵੇਗਾ ਜਿਹਾ ਕਿ

## ਦੂਜੀ ਅਨੁਸੂਚੀ

ਰਾਸ਼ਟਰਪਤੀ ਜਾਂ ਰਾਜਪਾਲ ਨੂੰ, ਜਿਹੀ ਕਿ ਸੂਰਤ ਹੋਵੇ[੨] ਹੈ, ਜਿਸ ਦੀਆਂ ਕਿਰਤੀਆਂ ਨੂੰ ਉਹ ਨਿਭਾ ਰਿਹਾ ਹੈ ਜਾਂ ਜਿਸ ਦੇ ਰੂਪ ਵਿੱਚ, ਜਿਹੀ ਕਿ ਸੂਰਤ ਹੋਵੇ, ਉਹ ਕਾਰਜ ਕਰਦਾ ਹੈ।

### ਭਾਗ (ਅ)

ਸੰਘ ਦੇ ਅਤੇ ਪਹਿਲੀ ਅਨੁਸੂਚੀ ਦੇ ਭਾਗ (ੳ) ਤੇ (ਅ) ਵਿਚਲੇ ਰਾਜਾਂ ਦੇ ਮੰਤਰੀਆਂ ਦੇ ਸਬੰਧ ਵਿਚ ਉਪਬੰਧ।

੫. ਸੰਘ ਦੇ ਪਰਧਾਨ ਮੰਤਰੀ ਅਤੇ ਹੋਰ ਮੰਤਰੀਆਂ ਵਿੱਚੋਂ ਹਰੇਕ ਨੂੰ ਅਜਿਹੇ ਵੇਤਨ ਅਤੇ ਭੱਤੇ ਦਿੱਤੇ ਜਾਣਗੇ ਜਿਹੇ ਕਿ ਕ੍ਰਮਵਾਰ ਭਾਰਤ ਡੁਮੀਨੀਅਨ ਦੇ ਪਰਧਾਨ ਮੰਤਰੀ ਅਤੇ ਹੋਰ ਮੰਤਰੀਆਂ ਵਿੱਚੋਂ ਹਰੇਕ ਨੂੰ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਦੇਣ ਯੋਗ ਸਨ।

੬. ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਹਰੇਕ ਰਾਜ ਦੇ ਮੰਤਰੀਆਂ ਨੂੰ ਅਜਿਹੇ ਵੇਤਨ ਅਤੇ ਭੱਤੇ ਦਿੱਤੇ ਜਾਣਗੇ ਜਿਹੇ ਕਿ ਤਤਸਥਾਨੀ ਪ੍ਰਾਂਤ ਜਾਂ ਤਤਸਥਾਨੀ ਦੇਸੀ ਰਾਜ ਦੇ, ਜਿਹੀ ਕਿ ਸੂਰਤ ਹੋਵੇ, ਅਜਿਹੇ ਮੰਤਰੀਆਂ ਨੂੰ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਦੇਣ ਯੋਗ ਸਨ।

### ਭਾਗ (ੲ)

ਲੋਕ-ਸਭਾ ਦੇ ਅਧਿਅਖ ਤੇ ਉਪਅਧਿਅਖ ਦੇ ਅਤੇ ਰਾਜ-ਪਰਸ਼ਿਦ ਦੇ ਸਭਾਪਤੀ ਤੇ ਉਪਸਭਾਪਤੀ ਦੇ ਅਤੇ ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜ ਦੀ ਵਿਧਾਨ-ਸਭਾ ਦੇ ਅਧਿਅਖ ਤੇ ਉਪਅਧਿਅਖ ਦੇ ਅਤੇ ਅਜਿਹੇ ਕਿਸੇ ਰਾਜ ਦੀ ਵਿਧਾਨ-ਪਰਸ਼ਿਦ ਦੇ ਸਭਾਪਤੀ ਤੇ ਉਪਸਭਾਪਤੀ ਦੇ ਸਬੰਧ ਵਿੱਚ ਉਪਬੰਧ।

੭. ਲੋਕ-ਸਭਾ ਦੇ ਅਧਿਅਖ ਅਤੇ ਰਾਜ-ਪਰਸ਼ਿਦ ਦੇ ਸਭਾਪਤੀ ਨੂੰ ਅਜਿਹੇ ਵੇਤਨ ਤੇ ਭੱਤੇ ਦਿੱਤੇ ਜਾਣਗੇ ਜਿਹੇ ਕਿ ਭਾਰਤ ਡੁਮੀਨੀਅਨ ਦੀ ਸੰਵਿਧਾਨ-ਸਭਾ ਦੇ ਅਧਿਅਖ ਨੂੰ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਦੇਣ ਯੋਗ ਸਨ ਅਤੇ ਲੋਕ-ਸਭਾ

## ਦੂਜੀ ਅਨੁਸੂਚੀ

ਦੇ ਉਪਅਧਿਅਖ ਨੂੰ ਤੇ ਰਾਜ-ਪਰਸ਼ਿਦ ਦੇ ਉਪਸਭਾਪਤੀ ਨੂੰ ਅਜਿਹੇ ਵਤਨ ਤੇ ਭੱਤੇ ਦਿੱਤੇ ਜਾਣਗੇ ਜਿਹੇ ਕਿ ਭਾਰਤ ਡੁਮੀਨੀਅਨ ਦੀ ਸੰਵਿਧਾਨ-ਸਭਾ ਦੇ ਉਪਅਧਿਅਖ ਨੂੰ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਦੇਣ ਯੋਗ ਸਨ।

੮. ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਰਾਜ ਦੀ ਵਿਧਾਨ-ਸਭਾ ਦੇ ਅਧਿਅਖ ਤੇ ਉਪਅਧਿਅਖ ਨੂੰ ਅਤੇ ਅਜਿਹੇ ਰਾਜ ਦੀ ਵਿਧਾਨ-ਪਰਸ਼ਿਦ ਦੇ ਸਭਾਪਤੀ ਤੇ ਉਪਸਭਾਪਤੀ ਨੂੰ ਅਜਿਹੇ ਵੇਤਨ ਤੇ ਭੱਤੇ ਦਿੱਤੇ ਜਾਣਗੇ ਜਿਹੇ ਕਿ ਕ੍ਰਮਵਾਰ ਤਤਸਥਾਨੀ ਪ੍ਰਾਂਤ ਦੀ ਵਿਧਾਨ-ਸਭਾ ਦੇ ਅਧਿਅਖ ਤ ਉਪਅਧਿਅਖ ਨੂੰ ਅਤੇ ਵਿਧਾਨ-ਪਰਸ਼ਿਦ ਦੇ ਸਭਾਪਤੀ ਤੇ ਉਪਸਭਾਪਤੀ ਨੂੰ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਦੇਣ ਯੋਗ ਸਨ ਅਤੇ ਜਿੱਥੇ ਤਤਸਥਾਨੀ ਪ੍ਰਾਂਤ ਦੀ ਅਜਿਹੇ ਪ੍ਰਾਰੰਭ ਤੋਂ ਤਰਤ ਪਹਿਲਾਂ ਕੋਈ ਵਿਧਾਨ-ਪਰਸ਼ਿਦ ਨਹੀਂ ਸੀ, ਉਥੇ ਉਸ ਰਾਜ ਦੀ ਵਿਧਾਨ-ਪਰਸ਼ਿਦ ਦੇ ਸਭਾਪਤੀ ਤੇ ਉਪਸਭਾਪਤੀ ਨੂੰ ਅਜਿਹੇ ਵੇਤਨ ਤੇ ਭੱਤੇ ਦਿੱਤੇ ਜਾਣਗੇ, ਜਿਹੇ ਕਿ ਉਸ ਰਾਜ ਦਾ ਰਾਜਪਾਲ ਨਿਸਚਤ ਕਰੇ।

### ਭਾਗ (ਸ)

**ਉੱਚਤਮ ਅਦਾਲਤ ਅਤੇ ਪਹਿਲੀ ਅਨੁਸੂਚੀ ਦੇ ਭਾਗ (ੳ) ਵਿਚਲੇ ਰਾਜਾਂ ਦੀਆਂ ਉੱਚ ਅਦਾਲਤਾਂ ਦੇ ਜੱਜਾਂ[3] ਦੇ ਸਬੰਧ ਵਿੱਚ ਉਪਬੰਧ।**

੯. (੧) ਉੱਚਤਮ ਅਦਾਲਤ ਦੇ ਜਜਾਂ ਨੂੰ ਅਸਲ ਸੇਵਾ ਵਿੱਚ ਬਿਤਾਏ ਸਮੇਂ ਦੇ ਬਾਰੇ ਨਿਮਨ-ਲਿਖਤ ਦਰ ਨਾਲ ਪ੍ਰਤੀ ਮਹੀਨਾ ਵੇਤਨ ਦਿੱਤਾ ਜਾਵੇਗਾ, ਅਰਥਾਤ—

ਮੁੱਖ ਨਿਆਂਅਧਿਪਤੀ ........ ........ ........੫,੦੦੦ ਰੁਪਏ

ਕੋਈ ਹੋਰ ਜੱਜ ........ ........ ........੪,੦੦੦ ਰੁਪਏ

ਐਪਰ ਜੇ ਉੱਚਤਮ ਅਦਾਲਤ[4] ਦੇ ਜੱਜ ਨੂੰ ਉਸ ਦੀ ਨਿਯੁਕਤੀ ਦੇ ਸਮੇਂ ਭਾਰਤ ਸਰਕਾਰ ਦੀ ਜਾਂ ਉਸ ਦੀ ਪਹਿਲੀ ਸਰਕਾਰਾਂ ਵਿੱਚੋਂ ਕਿਸੇ ਦੀ ਜਾਂ ਰਾਜ ਦੀ ਸਰਕਾਰ ਦੀ ਜਾਂ ਉਸ ਦੀ ਪਹਿਲੀ ਸਰਕਾਰਾਂ ਵਿੱਚੋਂ ਕਿਸੇ ਦੀ ਪਹਿਲਾਂ ਕੀਤੀ ਗਈ

## ਦੂਜੀ ਅਨੁਸੂਚੀ

ਸੇਵਾ ਦੇ ਬਾਰੇ (ਨਿਰਯੋਗਤਾ ਜਾਂ ਫੱਟੜ ਹੋਣ ਦੀ ਪਿਨਸ਼ਨ[੫] ਤੋਂ ਬਿਨਾਂ ਕੋਈ ਹੋਰ) ਪਿਨਸ਼ਨ ਮਿਲਦੀ ਹੋਵੇ ਤਾਂ ਉੱਚਤਮ ਅਦਾਲਤ ਵਿੱਚ ਸੇਵਾ ਦੇ ਬਾਰੇ ਉਸ ਦੇ ਵੇਤਨ ਵਿੱਚੋਂ ਪਿਨਸ਼ਨ ਦੀ ਰਕਮ[੬] ਘੱਟਾ ਦਿੱਤੀ ਜਾਵੇਗੀ।

(੨) ਉੱਚਤਮ ਅਦਾਲਤ ਦੇ ਹਰੇਕ ਜੱਜ[੩] ਨੂੰ ਬਿਨਾਂ ਕਰਾਇਆ ਦਿੱਤਿਆਂ ਸਰਕਾਰੀ ਰਿਹਾਇਸ਼ ਦੀ ਵਰਤੋਂ[੭] ਦਾ ੱਕ ਹੋਵੇਗਾ।

(੩) ਇਸ ਪੈਰੇ ਦੇ ਉਪਪੈਰਾ (੨) ਵਿਚਲੀ ਕੋਈ ਗੱਲ ਉਸ ਜੱਜ ਉੱਤੇ ਜਿਹੜੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ —

(ੳ) ਫ਼ੈਡਰਲ ਅਦਾਲਤ[੪] ਦੇ ਮੁੱਖ ਨਿਆਂਅਧਿਪਤੀ ਦੇ ਰੂਪ ਵਿੱਚ ਅਹੁਦਾ[੮] ਧਾਰਣ ਕੀਤੇ ਹੋਏ ਸੀ ਅਤੇ ਜਿਹੜਾ ਅਜਿਹੇ ਪ੍ਰਾਰੰਭ ਉੱਤੇ ਅਨੁਛੇਦ ੩੭੪ ਦੇ ਖੰਡ (੧) ਦੇ ਅਧੀਨ ਉੱਚਤਮ ਅਦਾਲਤ ਦਾ ਮੁਖ ਨਿਆਂਅਧਿਪਤੀ ਬਣ ਗਿਆ ਹੈ ; ਜਾਂ

(ਅ) ਫ਼ੈਡਰਲ ਅਦਾਲਤ ਦੇ ਕਿਸੇ ਹੋਰ ਜੱਜ ਦੇ ਰੂਪ ਵਿੱਚ ਅਹੁਦਾ ਧਾਰਣ ਕੀਤੇ ਹੋਏ ਸੀ ਅਤੇ ਅਜਿਹੇ ਪ੍ਰਾਰੰਭ ਉੱਤੇ ਉਕਤ ਖੰਡ ਦੇ ਅਧੀਨ ਉੱਚਤਮ ਅਦਾਲਤ ਦੇ (ਮੁੱਖ ਨਿਆਂ-ਅਧਿਪਤੀ ਤੋਂ ਬਿਨਾਂ ਕੋਈ ਹੋਰ) ਜੱਜ ਬਣ ਗਿਆ ਹੈ,

ਉਸ ਅਰਸੇ ਵਿੱਚ, ਜਿਸ ਵਿੱਚ ਕਿ ਉਹ ਅਜਿਹੇ ਮੁੱਖ ਨਿਆਂਅਧਿਪਤੀ ਜਾਂ ਹੋਰ ਜੱਜ ਦੇ ਰੂਪ ਵਿੱਚ ਅਹੁਦਾ ਧਾਰਨ ਕਰਦਾ ਹੈ, ਲਾਗੂ ਨਹੀਂ ਹੋਵੇਗੀ, ਅਤੇ ਹਰੇਕ ਜੱਜ ਨੂੰ ਜਿਹੜਾ ਇਸ ਤਰ੍ਹਾਂ ਉੱਚਤਮ ਅਦਾਲਤ ਦਾ ਮੁਖ ਨਿਆਂਅਧਿਪਤੀ ਜਾਂ ਹੋਰ ਜੱਜ ਹੋ ਜਾਂਦਾ ਹੈ, ਅਜਿਹੇ ਮੁੱਖ ਨਿਆਂਅਧਿਪਤੀ ਜਾਂ ਹੋਰ ਜੱਜ, ਜਿਹੀ ਕਿ ਸੂਰਤ ਹੋਵੇ[੨], ਦੇ ਰੂਪ ਵਿੱਚ ਅਸਲੀ ਸੇਵਾ ਵਿੱਚ ਬਿਤਾਏ ਸਮੇਂ ਦੇ ਬਾਰੇ ਇਸ ਪੈਰੇ ਦੇ ਉਪਪੈਰਾ (੧) ਵਿੱਚ ਦਰਜ ਵੇਤਨ ਤੋਂ ਵੱਧ ਹੋਰ ਵਿਸ਼ੇਸ਼ ਵੇਤਨ ਦੇ ਰੂਪ ਵਿੱਚ ਅਜਿਹੀ ਰਕਮ ਵਸੂਲਣ ਦਾ ਹੱਕ ਹੋਵੇਗਾ ਜਿਹੜੀ ਕਿ ਇਸ ਤਰ੍ਹਾਂ ਦਰਜ ਵੇਤਨ ਅਤੇ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਉਸ ਨੂੰ ਮਿਲਣ ਵਾਲੇ ਵੇਤਨ ਦੇ ਫ਼ਰਕ ਦੇ ਬਰਾਬਰ ਹੈ।

## ਦੂਜੀ ਅਨੁਸੂਚੀ

(੪) ਉੱਚਤਮ ਅਦਾਲਤ ਦਾ ਹਰੇਕ ਜੱਜ[3] ਭਾਰਤ ਰਾਜ-ਖੇਤਰ ਦੇ ਅੰਦਰ ਆਪਣੇ ਕਰਤੱਵ ਪਾਲਣ ਵਿੱਚ ਕੀਤੇ ਗਏ ਸਫ਼ਰ ਵਿੱਚ ਕੀਤੇ ਗਏ ਖਰਚਾਂ[9] ਦੀ ਪੂਰਤੀ ਲਈ ਅਜਿਹੇ ਵਾਜਬੀ ਭੱਤੇ ਵਸੂਲ ਕਰੇਗਾ ਅਤੇ ਸਫ਼ਰ ਸਬੰਧੀ ਉਸ ਨੂੰ ਅਜਿਹੀਆਂ ਵਾਜਬੀ ਸਹੂਲਤਾਂ ਦਿੱਤੀਆਂ ਜਾਣਗੀਆਂ ਜਿਹੀਆਂ ਕਿ ਰਾਸ਼ਟਰਪਤੀ ਸਮੇਂ ਸਮੇਂ ਸਿਰ ਮੁਕੱਰਰ ਕਰੇ।

(੫) ਉੱਚਤਮ ਅਦਾਲਤ ਦੇ ਜੱਜਾਂ ਦੀ ਗੈਰਹਾਜ਼ਰੀ ਦੀ ਛੁੱਟੀ (ਜਿਸ ਦੇ ਅੰਦਰ ਛੁੱਟੀ ਸਬੰਧੀ ਭੱਤੇ ਵੀ ਸ਼ਾਮਲ ਹਨ) ਅਤੇ ਪਿਨਸ਼ਨ ਦੇ ਬਾਰੇ ਅਧਿਕਾਰ ਉਨ੍ਹਾਂ ਉਪਬੰਧਾਂ ਤਾਂ ਸ਼ਾਸਤ ਹੋਣਗੇ ਜਿਹੜੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਫ਼ੈਡਰਲ ਅਦਾਲਤ ਦੇ ਜੱਜਾਂ ਤੇ ਲਾਗੂ ਸਨ।

੧੦ (੧) ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਹਰੇਕ ਰਾਜ ਵਿਚਲੀ ਉੱਚ ਅਦਾਲਤ ਦੇ ਜੱਜਾਂ ਦੀ ਅਸਲੀ ਸੇਵਾ ਵਿੱਚ ਬਿਤਾਏ ਸਮੇਂ ਦੇ ਬਾਰੇ ਨਿਮਨ-ਲਿਖਤ ਦਰ ਨਾਲ ਮਹਾਵਾਰ ਵੇਤਨ ਦਿੱਤਾ ਜਾਵੇਗਾ, ਅਰਥਾਤ—

ਮੁੱਖ ਨਿਆਂਅਧਿਪਤੀ .... .... ....੪,੦੦੦ ਰੁਪਏ

ਕੋਈ ਹੋਰ ਜੱਜ .... .... ....੩,੫੦੦ ਰੁਪਏ

(੨) ਜਿਹੜਾ ਪੁਰਖ[1] ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ—

(ੳ) ਕਿਸੇ ਪ੍ਰਾਂਤ ਵਿੱਚ ਦੀ ਉੱਚ ਅਦਾਲਤ ਦੇ ਮੁਖ ਨਿਆਂਅਧਿਪਤੀ ਦੇ ਰੂਪ ਵਿੱਚ ਅਹੁਦਾ[8] ਧਾਰਣ ਕੀਤੇ ਹੋਏ ਸੀ ਅਤੇ ਅਜਿਹੇ ਪ੍ਰਾਰੰਭ ਉੱਤੇ ਅਨੁਛੇਦ ੩੭੬ ਦੇ ਖੰਡ (੧) ਦੇ ਅਧੀਨ ਤਤਸਥਾਨੀ ਰਾਜ ਦੀ ਉੱਚ ਅਦਾਲਤ ਦਾ ਮੁੱਖ ਨਿਆਂਅਧਿਪਤੀ ਬਣ ਗਿਆ ਹੈ; ਜਾਂ

(ਅ) ਕਿਸੇ ਪ੍ਰਾਂਤ ਵਿੱਚ ਦੀ ਉੱਚ ਅਦਾਲਤ ਦੇ ਕਿਸੇ ਹੋਰ ਜੱਜ ਦੇ ਰੂਪ ਵਿੱਚ ਅਹੁਦਾ ਧਾਰਣ ਕੀਤੇ ਹੋਏ ਸੀ ਅਤੇ ਅਜਿਹੇ ਪ੍ਰਾਰੰਭ ਤੋਂ ਉਕਤ ਖੰਡ ਦੇ ਅਧੀਨ ਤਤਸਥਾਨੀ ਰਾਜ ਦੀ ਉੱਚ ਅਦਾਲਤ ਦਾ (ਮੁਖ ਨਿਆਂਅਧਿਪਤੀ ਤੋਂ ਬਿਨਾਂ ਕੋਈ ਹੋਰ) ਜੱਜ ਬਣ ਗਿਆ ਹੈ ਉਸ ਨੂੰ ਜੇ ਉਹ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਇਸ ਪੈਰਾ ਦੇ ਉਪਪੈਰਾ

## ਦੂਜੀ ਅਨੁਸੂਚੀ

(੧) ਵਿੱਚ ਦਰਜ ਦਰ ਤੋਂ ਵਧੇਰੇ ਵੇਤਨ ਵਸੂਲ ਕਰਦਾ ਸੀ, ਤਾਂ ਅਜਿਹੇ ਮੁਖ ਨਿਆਂਅਧਿਪਤੀ ਜਾਂ ਹੋਰ ਜੱਜ, ਜਿਹੀ ਕਿ ਸੂਰਤ ਹੋਵੇ², ਦੇ ਰੂਪ ਵਿੱਚ ਅਸਲੀ ਸੇਵਾ ਵਿੱਚ ਬਿਤਾਏ ਸਮੇਂ ਦੇ ਬਾਰੇ ਉਕਤ ਉਪਪੈਰੇ ਵਿੱਚ ਦਰਜ ਵੇਤਨਾਂ ਤੋਂ ਇਲਾਵਾ ਵਿਸ਼ੇਸ਼ ਵੇਤਨ ਦੇ ਰੂਪ ਵਿੱਚ ਅਜਿਹੀ ਰਕਮ⁶ ਵਸੂਲਣ ਦਾ, ਹੱਕ ਹੋਵੇਗਾ ਜਿਹੜੇ ਕਿ ਇਸ ਤਰ੍ਹਾਂ ਦਰਜ ਵੇਤਨ ਅਤੇ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਉਸ ਨੂੰ ਮਿਲਣ ਵਾਲੇ ਵੇਤਨ ਦੇ ਫ਼ਰਕ ਦੇ ਬਰਾਬਰ ਹੈ।

(੩) ਉੱਚ ਅਦਾਲਤ ਦਾ ਹਰੇਕ ਜੱਜ³ ਭਾਰਤ ਰਾਜ-ਖੇਤਰ ਦੇ ਅੰਦਰ ਆਪਣੇ ਕਰਤੱਵ ਪਾਲਣ ਵਿੱਚ ਕੀਤੇ ਗਏ ਸਫ਼ਰ ਵਿੱਚ ਕੀਤੇ ਗਏ ਖਰਚਾਂ ਦੀ ਪੂਰਤੀ ਲਈ ਅਜਿਹੇ ਵਾਜਬੀ ਭੱਤੇ ਵਸੂਲ ਕਰੇਗਾ ਅਤੇ ਸਫ਼ਰ ਸਬੰਧੀ ਉਸ ਨੂੰ ਅਜਿਹੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ, ਜਿਹੀਆਂ ਕਿ ਰਾਸ਼ਟਰਪਤੀ ਸਮੇਂ ਸਮੇਂ ਮੁਕੱਰਰ ਕਰੇ।

(੪) ਇਸ ਰਾਜ ਦੀ ਉੱਚ ਅਦਾਲਤ ਦੇ ਜੱਜਾਂ ਦੀ ਗੈਰਹਾਜ਼ਰੀ ਦੀ ਛੁੱਟੀ (ਜਿਸ ਦੇ ਅੰਦਰ ਛੁੱਟੀ-ਭੱਤੇ ਵੀ ਸ਼ਾਮਲ ਹਨ) ਤੇ ਪਿਨਸ਼ਨ⁵ ਦੇ ਬਾਰੇ ਅਧਿਕਾਰ ਉਨ੍ਹਾਂ ਉਪਬੰਧਾਂ ਤੋਂ ਸ਼ਾਸਤ ਹੋਣਗੇ ਜਿਹੜੇ ਇਸ ਸੰਵਿਧਾਨ ਤੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਤਤਸਥਾਨੀ ਪ੍ਰਾਂਤ ਦੀ ਉੱਚ ਅਦਾਲਤ ਦੇ ਜੱਜਾਂ ਤੇ ਲਾਗੂ ਸਨ।

੧੧. ਇਸ ਭਾਗ ਵਿੱਚ ਜਦ ਤੱਕ ਪਰਸੰਗ ਤੋਂ ਹੋਰਵੇਂ ਲੋੜੀਂਦਾ ਨਾ ਹੋਵੇ—

(ੳ) "ਮੁਖ ਨਿਆਂਅਧਿਪਤੀ" ਸ਼ਬਦਾਂ ਦੇ ਅੰਦਰ ਕਾਰਜਕਾਰੀ ਮੁੱਖ ਨਿਆਂਅਧਿਪਤੀ ਸ਼ਾਮਲ ਹੈ ਅਤੇ "ਜੱਜ" ਸ਼ਬਦ ਦੇ ਅੰਦਰ ਤਦਅਰਥ ਜੱਜ ਸ਼ਾਮਲ ਹੈ।

(ਅ) "ਅਸਲ ਸੇਵਾ" ਦੇ ਅੰਦਰ—

(੧) ਜੱਜ ਦੇ ਰੂਪ ਵਿੱਚ ਕਰਤੱਵ ਕਰਦਿਆਂ ਜਾਂ ਅਜਿਹੇ ਹੋਰ ਕਰਤੱਵਾਂ ਦੇ ਪਾਲਣ ਵਿੱਚ ਜਿਨ੍ਹਾਂ ਨੂੰ ਕਿ ਰਾਸ਼ਟਰਪਤੀ ਦੇ ਕਹਿਣ ਤੇ ਉਸ ਨੇ ਨਿਭਾਉਣ ਦਾ ਭਾਰ ਚੁੱਕਿਆ

## ਦੂਜੀ ਅਨੁਸੂਚੀ

ਹੈ ਜੱਜ[3] ਦਾ ਬਿਤਾਇਆ ਸਮਾਂ ;

(੨) ਉਸ ਸਮੇਂ ਨੂੰ ਨਾ ਗਿਣ ਕੇ ਜਿਸ ਵਿੱਚ ਕਿ ਉਹ ਜੱਜ ਛੁੱਟੀ ਲੈ ਕੇ ਗ਼ੈਰਹਾਜ਼ਰ ਹੈ, ਵਿਸਰਾਮ-ਅਵਕਾਸ਼ ; ਅਤੇ

(੩) ਉੱਚ ਅਦਾਲਤ[4] ਤੇ ਉੱਚਤਮ ਅਦਾਲਤ ਨੂੰ ਜਾਂ ਇੱਕ ਉੱਚ ਅਦਾਲਤ ਤੋਂ ਦੂਜੀ ਨੂੰ ਬਦਲੇ ਜਾਣ ਉੱਤੇ ਪੁਜੱਣ ਲਈ ਯੋਗ-ਸਮਾਂ ਸ਼ਾਮਲ ਹੈ ।

### ਭਾਗ (ਹ)

ਭਾਰਤ ਦੇ ਨਿਅੰਤਰਕ-ਮਹਾਂ ਲੇਖਾਪਰੀਖਕ ਦੇ ਸਬੰਧ ਵਿੱਚ ਉਪਬੰਧ ।

੧੨. (੧) ਭਾਰਤ ਦੇ ਨਿਅੰਤਰਕ-ਮਹਾਂ ਲੇਖਾਪਰੀਖਕ ਨੂੰ ਚਾਰ ਹਜ਼ਾਰ ਰੁਪਏ ਮਾਹਵਾਰ ਦੀ ਦਰ ਨਾਲ ਵੇਤਨ ਦਿੱਤਾ ਜਾਵੇਗਾ ।

(੨) ਜੋ ਪੁਰਖ[1] ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਭਾਰਤ ਦੇ ਮਹਾਂ ਲੇਖਾਪਰੀਖਕ ਦੇ ਰੂਪ ਵਿੱਚ ਅਹੁਦਾ[8] ਧਾਰਣ ਕੀਤੇ ਹੋਏ ਸੀ ਅਤੇ ਅਜਿਹੇ ਪ੍ਰਾਰੰਭ ਉੱਤੇ ਅਨੁਛੇਦ ੩੭੭ ਦੇ ਅਧੀਨ ਭਾਰਤ ਦਾ ਨਿਅੰਤਰਕ-ਮਹਾਂ ਲੇਖਾਪਰੀਖਕ ਬਣ ਗਿਆ ਹੈ ਉਸ ਨੂੰ ਇਸ ਪੈਰੇ ਦੇ ਉਪਪੈਰਾ (੧) ਵਿੱਚ ਦਰਜ ਵੇਤਨ ਦੇ ਇਲਾਵਾ ਵਿਸ਼ੇਸ਼ ਵੇਤਨ ਦੇ ਰੂਪ ਵਿੱਚ ਅਜਿਹੀ ਰਕਮ[6] ਦੇ ਵਸੂਲਣ ਦਾ ਹੱਕ ਹੋਵੇਗਾ, ਜੋ ਕਿ ਇਸ ਤਰ੍ਹਾਂ ਦਰਜ ਵੇਤਨ ਅਤੇ ਅਜਿਹੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਭਾਰਤ ਦੇ ਨਿਅੰਤਰਕ-ਮਹਾਂ ਲੇਖਾਪਰੀਖਕ ਦੇ ਰੂਪ ਵਿੱਚ ਉਸ ਨੂੰ ਮਿਲਣ ਵਾਲੀ ਵੇਤਨ ਦੇ ਫ਼ਰਕ ਦੇ ਬਰਾਬਰ ਹੈ ।

(੩) ਭਾਰਤ ਦੇ ਨਿਅੰਤਰਕ-ਮਹਾਂ ਲੇਖਾਪਰੀਖਕ ਦੀ ਗੈਰਹਾਜ਼ਰੀ ਦੀ ਛੁੱਟੀ ਤੇ ਪਿਨਸ਼ਨ[5] ਅਤੇ ਸੇਵਾ ਦੀਆਂ ਹੋਰ ਸ਼ਰਤਾਂ ਦੇ ਬਾਰੇ ਅਧਿਕਾਰ ਉਨ੍ਹਾਂ ਉਪਬੰਧਾਂ ਤੋਂ ਸ਼ਾਸਤ ਹੋਣਗੇ, ਜਾਂ ਜਿਹੀ ਕਿ ਸੂਰਤ ਹੋਵੇ[2] ,ਸ਼ਾਸਤ ਹੁੰਦੇ ਰਹਿਣਗੇ ਜਿਹੜੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਭਾਰਤ ਦੇ ਮਹਾਂ ਲੇਖਾਪਰੀਖਕ ਤੇ ਲਾਗੂ ਸਨ ਅਤੇ ਉਨ੍ਹਾਂ ਉਪਬੰਧਾਂ ਵਿੱਚ ਗਵਰਨਰ ਜਨਰਲ ਪਰਤੀ ਸਾਰੇ ਹਵਾਲਿਆਂ[10] ਦਾ ਅਜਿਹਾ ਅਰਥ ਕੀਤਾ ਜਾਵੇਗਾ ਜਿਵੇਂ ਕਿ ਉਹ ਰਾਸ਼ਟਰਪਤੀ ਪਰਤੀ ਹਵਾਲੇ ਹਨ ।

# ਤੀਜੀ ਅਨੁਸੂਚੀ

[ਅਨੁਛੇਦ ੭੫ (੪), ੯੯, ੧੨੪ (੬), ੧੪੮ (੨), ੧੬੪ (੩),

੧੮੮ ਤੇ ੨੧੯]

ਸੌਂਹ ਤੇ ਪਰਤੱਗਿਆ ਫ਼ਾਰਮ

੧

ਸੰਘ ਦੇ ਮੰਤਰੀ ਲਈ ਅਹੁਦੇ ਦੀ ਸੌਂਹ ਦਾ ਫ਼ਾਰਮ:—

"ਮੈਂ..........ੳ, ਅ.......... ਈਸ਼ਵਰ ਦੀ ਸੌਂਹ ਖਾਂਦਾ ਹਾਂ / ਸੱਚੀ ਨਿਹਚਾ ਨਾਲ ਪਰਤੱਗਿਆ ਕਰਦਾ ਹਾਂ ਕਿ ਮੈਂ ਕਨੂੰਨ[1] ਰਾਹੀਂ ਸਥਾਪਤ ਭਾਰਤ ਦੇ ਸੰਵਿਧਾਨ ਪਰਤੀ ਸ਼ਰਧਾ ਅਤੇ ਨਿਸ਼ਠਾ ਰੱਖਾਂਗਾ, ਸੰਘ ਦੇ ਮੰਤਰੀ ਦੇ ਰੂਪ ਵਿੱਚ ਆਪਣੇ ਕਰਤੱਵਾਂ ਨੂੰ ਸ਼ਰਧਾ ਪੂਰਬਕ ਤੇ ਸ਼ੁਧ ਅੰਤ ਹਕਰਣ ਨਾਲ ਨਿਭਾਵਾਂਗਾ ਅਤੇ ਭੈ ਜਾਂ ਪੱਖਪਾਤ, ਰਾਗ ਜਾਂ ਦੋਖ ਦੇ ਬਿਨਾਂ ਮੈਂ ਸਭ ਤਰ੍ਹਾਂ ਦੇ ਲੋਕਾਂ ਪਰਤੀ ਸੰਵਿਧਾਨ ਅਤੇ ਕਨੂੰਨ ਦੇ ਅਨੁਸਾਰ ਨਿਆਂ ਕਰਾਂਗਾ।"

੨

ਸੰਘ ਦੇ ਮੰਤਰੀ ਲਈ ਗੋਪਨੀਤਾ-ਸੌਂਹ ਦਾ ਫ਼ਾਰਮ:—

'ਮੈਂ.......ੳ, ਅ....... ਈਸ਼ਵਰ ਦੀ ਸੌਂਹ ਖਾਂਦਾ ਹਾਂ / ਸੱਚੀ ਨਿਹਚਾ ਨਾਲ ਪਰਤਗਿਆ ਕਰਦਾ ਹਾਂ ਕਿ ਜੋ ਵਿਸ਼ਾ ਸੰਘ-ਮੰਤਰੀ ਦੇ ਰੂਪ ਵਿੱਚ ਮੇਰੇ ਵਿਚਾਰ ਲਈ ਲਿਆਂਦਾ ਜਾਵੇਗਾ ਜਾਂ ਮੈਨੂੰ ਗਿਆਤ ਹੋਵੇਗਾ, ਉਸ ਨੂੰ ਕਿਸੇ ਪੁਰਖ[2] ਜਾਂ ਪੁਰਖਾਂ ਨੂੰ, ਉਸ ਹਾਲਤ ਨੂੰ ਛੱਡ ਕੇ, ਜਦੋਂ ਕਿ ਅਜਿਹੇ ਮੰਤਰੀ ਦੇ ਰੂਪ ਵਿੱਚ ਆਪਣੇ ਕਰਤੱਵਾਂ ਨੂੰ ਉਚਿਤ ਨਿਭਾਉਣ ਲਈ ਅਜਿਹਾ ਕਰਨਾ ਲੋੜੀਂਦਾ ਹੋਵੇ, ਹੋਰ ਹਾਲਤ ਵਿਚ ਮੈਂ ਪਰਤੱਖ ਜਾਂ ਪਰੋਖ ਰੂਪ ਵਿੱਚ ਸੰਸੂਚਿਤ ਜਾਂ ਪਰਗਟ ਨਹੀਂ ਕਰਾਂਗਾ।'

## ਤੀਜੀ ਅਨੁਸੂਚੀ

੩

ਸੰਸਦ ਦੇ ਮੈਂਬਰ[3] ਰਾਹੀਂ ਲਈ ਜਾਣ ਵਾਲੀ ਸੌਂਹ ਜਾਂ ਕੀਤੀ ਜਾਣ ਵਾਲੀ ਪਰਤੱਗਿਆ ਦਾ ਫ਼ਾਰਮ:—

"ਮੈਂ...ੳ, ਅ..., ਜਿਹੜਾ ਰਾਜ-ਪਰਿਸ਼ਦ (ਜਾਂ ਲੋਕ-ਸਭਾ) ਦਾ ਮੈਂਬਰ ਚੁਣਿਆ[8] (ਜਾਂ ਨਾਮਜ਼ਦ ਕੀਤਾ) ਗਿਆ ਹਾਂ, ਈਸ਼ਵਰ ਦੀ ਸੌਂਹ ਖਾਂਦਾ ਹਾਂ / ਸਚੀ ਨਿਹਚਾ ਨਾਲ ਪਰਤਗਿਆ ਕਰਦਾ ਹਾਂ ਕਿ ਮੈਂ ਕਨੂੰਨ[1] ਰਾਹੀਂ ਸਥਾਪਤ ਭਾਰਤ ਦੇ ਸੰਵਿਧਾਨ ਪਰਤੀ ਸੱਚੀ ਸ਼ਰਧਾ ਤੇ ਨਿਸ਼ਠਾ ਰੱਖਾਂਗਾ, ਅਤੇ ਜਿਸ ਅਹੁਦੇ ਨੂੰ ਮੈਂ ਸੰਭਾਲਣ ਵਾਲਾ ਹਾਂ ਉਸ ਦੇ ਕਰਤਵਾਂ ਨੂੰ ਸ਼ਰਧਾ ਪੂਰਬਕ ਨਿਭਾਵਾਂਗਾ।

੪

ਉੱਚਤਮ ਅਦਾਲਤ ਦੇ ਜੱਜਾਂ[5] ਤੇ ਭਾਰਤ ਦੇ ਮਹਾਂ ਲੇਖਾਪਰੀਖਕ ਵਲੋਂ ਲਈ ਜਾਣ ਵਾਲੀ ਪਰਤਗਿਆ ਦਾ ਫ਼ਾਰਮ:—

'ਮੈਂ...ੳ, ਅ..., ਜੋ ਭਾਰਤ ਦੀ ਉੱਚਤਮ ਅਦਾਲਤ[6] ਦਾ ਮੁੱਖ ਨਿਆਂਅਧਿਪਤੀ (ਜਾਂ ਜੱਜ) (ਜਾਂ ਭਾਰਤ ਦਾ ਨਿਅੰਤਰਕ-ਮਹਾਂ ਲੇਖਾਪਰੀਖਕ) ਨਿਯੁਕਤ ਹੋਇਆ ਹਾਂ ਈਸ਼ਵਰ ਦੀ ਸੌਂਹ ਖਾਂਦਾ ਹਾਂ / ਸਚੀ ਨਿਹਚਾ ਨਾਲ ਪਰਤਿਗਆ ਕਰਦਾ ਹਾਂ ਕਿ ਮੈਂ ਕਨੂੰਨ ਰਾਹੀਂ ਸਥਾਪਤ ਭਾਰਤ ਦੇ ਜਾਂ ਸੰਵਿਧਾਨ ਪਰਤੀ ਸੱਚੀ ਸ਼ਰਧਾ ਤੇ ਨਿਸ਼ਠਾ ਰਖਾਂਗਾ ਅਤੇ ਮੈਂ ਸਹੀ ਤਰ੍ਹਾਂ ਤੇ ਸ਼ਰਧਾ ਪੂਰਬਕ ਅਤੇ ਆਪਣੀ ਪੂਰੀ ਯੋਗਤਾ, ਗਿਆਨ ਅਤੇ ਬਿਬੇਕ ਸਹਿਤ ਆਪਣੇ ਅਹੁਦੇ[7] ਦੇ ਕਰਤੱਵਾਂ ਨੂੰ ਭੈ ਜਾਂ ਪੱਖਪਾਤ, ਰਾਗ ਜਾਂ ਦੋਖ ਤੋਂ ਬਿਨਾਂ ਪਾਲਣ ਕਰਾਂਗਾ ਅਤੇ ਮੈਂ ਸੰਵਿਧਾਨ ਤੇ ਕਨੂੰਨਾਂ ਦੀ ਮਰਯਾਦਾ ਕਾਇਮ ਰੱਖਾਂਗਾ।'

੫

ਰਾਜ ਦੇ ਮੰਤਰੀ ਦੇ ਅਹੁਦੇ ਦੀ ਸੌਂਹ ਦਾ ਫ਼ਾਰਮ :—

"ਮੈਂ......ੳ, ਅ...... ਈਸ਼ਵਰ ਦੀ ਸੌਂਹ ਖਾਂਦਾ ਹਾਂ / ਸਚੀ ਨਿਹਚਾ ਨਾਲ ਪਰਤੱਗਿਆ ਕਰਦਾ ਹਾਂ ਕਿ ਮੈਂ ਕਨੂੰਨ

## ਤੀਜੀ ਅਨੁਸੂਚੀ

ਰਾਹੀਂ ਸਥਾਪਤ ਭਾਰਤ ਦੇ ਸੰਵਿਧਾਨ ਪਰਤੀ ਸੱਚੀ ਸ਼ਰਧਾ ਅਤੇ ਨਿਸ਼ਠਾ ਰੱਖਾਂਗਾ ਤੇ ਮੈਂ ਰਾਜ ਦੇ ਮੰਤਰੀ ਦੇ ਰੂਪ ਵਿੱਚ ਆਪਣੇ ਕਰਤੱਵਾਂ ਨੂੰ ਸ਼ਰਧਾ ਪੂਰਬਕ ਅਤੇ ਸ਼ੁਧ ਅੰਤਹਕਰਣ ਨਾਲ ਨਿਭਾਵਾਂਗਾ ਅਤੇ ਭੈ ਜਾਂ ਪੱਖਪਾਤ, ਰਾਗ ਜਾਂ ਦੋਖ ਤੋਂ ਬਿਨਾਂ ਮੈਂ ਸਭ ਤਰ੍ਹਾਂ ਦੇ ਲੋਕਾਂ ਪਰਤੀ ਸੰਵਿਧਾਨ ਤੇ ਕਨੂੰਨ[੧] ਦੇ ਅਨੁਸਾਰ ਨਿਆਂ ਕਰਾਂਗਾ ।

੬

ਰਾਜ ਦੇ ਮੰਤਰੀ ਲਈ ਗੋਪਨੀਤਾ—ਸੌਂਹ ਦਾ ਫ਼ਾਰਮ:—

'ਮੈਂ..ੳ-ਅ. . ਈਸ਼ਵਰ ਦੀ ਸੌਂਹ ਖਾਂਦਾ ਹਾਂ / ਸਚੀ ਨਿਹਚਾ ਨਾਲ ਪਰਤਗਿਆ ਕਰਦਾ ਹਾਂ ਕਿ ਜੋ ਵਿਸ਼ਾ ਰਾਜ ਦੇ ਮੰਤਰੀ ਦੇ ਰੂਪ ਵਿੱਚ ਮੇਰੇ ਵਿਚਾਰ ਲਈ ਲਿਆਂਦਾ ਜਾਵੇਗਾ ਜਾਂ ਮਨੂੰ ਗਿਆਤ ਹੋਵੇਗਾ ਉਸ ਨੂੰ ਕਿਸੇ ਪੁਰਖ[੨] ਜਾਂ ਪੁਰਖਾਂ ਨੂੰ, ਉਸ ਹਾਲਤ ਨੂੰ ਛਡ ਕੇ, ਜਦੋਂ ਕਿ ਅਜਿਹੇ ਮੰਤਰੀ ਦੇ ਰੂਪ ਵਿੱਚ ਆਪਣੇ ਕਰਤਵਾਂ ਨੂੰ ਉਚਿਤ ਨਿਭਾਉਣ ਲਈ ਅਜਿਹਾ ਕਰਨਾ ਲੋੜੀਂਦਾ ਹੋਵੇ, ਹੋਰ ਹਾਲਤ ਵਿੱਚ ਮੈਂ ਪਰਤਖ ਜਾਂ ਪਰੋਖ ਰੂਪ ਵਿੱਚ ਸੰਸੂਚਤ ਜਾਂ ਪਰਗਟ ਨਹੀਂ ਕਰਾਂਗਾ ।

੭

ਰਾਜ ਦੇ ਵਿਧਾਨ-ਮੰਡਲ ਦੇ ਮੈਂਬਰਾਂ[੩] ਵਲੋਂ ਲਈ ਜਾਣ ਵਾਲੀ ਸੌਂਹ ਜਾਂ ਕੀਤੀ ਜਾਣ ਵਾਲੀ ਪਰਤੱਗਿਆ ਦਾ ਫ਼ਾਰਮ:—

"ਮੈਂ. . .ੳ, ਅ. . .ਜੋ ਵਿਧਾਨ-ਸਭਾ (ਜਾਂ ਵਿਧਾਨ-ਪਰਿਸ਼ਦ) ਲਈ ਮੈਂਬਰ ਚੁਣਿਆ[੪] ਗਿਆ (ਜਾਂ ਨਾਮਜ਼ਦ ਹੋਇਆ) ਹਾਂ ਈਸ਼ਵਰ ਦੀ ਸੌਂਹ ਖਾਂਦਾ ਹਾਂ / ਸਚੀ ਨਿਹਚਾ ਨਾਲ ਪਰਤਗਿਆ ਕਰਦਾ ਹਾਂ ਕਿ ਮੈਂ ਕਨੂੰਨ ਰਾਹੀਂ ਸਥਾਪਤ ਭਾਰਤ ਦੇ ਸੰਵਿਧਾਨ ਪਰਤੀ ਸੱਚੀ ਸ਼ਰਧਾ ਤੇ ਨਿਸ਼ਠਾ ਰੱਖਾਂਗਾ ਅਤੇ ਜਿਸ ਅਹੁ[੫] ਨੂੰ ਮੈਂ ਸੰਭਾਲਣ ਵਾਲਾ ਹਾਂ ਉਸ ਦੇ ਕਰਤੱਵਾਂ ਨੂੰ ਸ਼ਰਧਾ ਪੂਰਬਕ ਨਿਭਾਵਾਂਗਾ ।

# ਤੀਜੀ ਅਨੁਸੂਚੀ

## ੮

ਉੱਚ ਅਦਾਲਤ ਦੇ ਜਜ[2] ਵਲੋਂ ਲਈ ਜਾਣ ਵਾਲੀ ਸੌਂਹ . ਜਾਂ ਕੀਤੀ ਜਾਣ ਵਾਲੀ ਪਰਤੱਗਿਆ ਦਾ ਫ਼ਾਰਮ:—

"ਮੈਂ. . ੳ,ਅ. .ਜੋ ਉੱਚ ਅਦਾਲਤ ਦਾ ਮੁੱਖ ਨਿਆਂਅਧਿਪਤੀ ਜਾਂ ਜੱਜ ਨਿਯੁਕਤ ਹੋਇਆ ਹਾਂ $\frac{\text{ਈਸ਼ਵਰ ਦੀ ਸੌਂਹ ਖਾਂਦਾ ਹਾਂ}}{\text{ਸੱਚੀ ਨਿਹਚਾ ਨਾਲ ਪਰਤੱਗਿਆ ਕਰਦਾ ਹਾਂ}}$ ਕਿ ਮੈਂ ਕਨੂੰਨ[1] ਰਾਹੀਂ ਸਥਾਪਤ ਭਾਰਤ ਦੇ ਸੰਵਿਧਾਨ ਪਰਤੀ ਸ਼ਰਧਾ ਤੇ ਨਿਸ਼ਠਾ ਰਖਾਂਗਾ ਅਤੇ ਮੈਂ ਸਹੀ ਤਰ੍ਹਾਂ ਤੇ ਸ਼ਰਧਾ ਪੂਰਬਕ ਅਥੇ ਆਪਣੀ ਪੂਰੀ ਯੋਗਤਾ, ਗਿਆਨ ਤੇ ਬਿਬੇਕ ਸਹਿਤ ਆਪਣੇ ਅਹੁਦੇ[7] ਦੇ ਕਰਤੱਵਾਂ ਨੂੰ ਭੈ, ਪੱਖਪਾਤ, ਰਾਗ ਜਾਂ ਦੋਖ ਬਿਨਾਂ ਪਾਲਣ ਕਰਾਂਗਾ ਅਤੇ ਮੈਂ ਸੰਵਿਧਾਨ ਤੇ ਕਨੂੰਨ ਦੀ ਮਰਯਾਦਾ ਕਾਇਮ ਰੱਖਾਂਗਾ।

---

---

१. विधि २. व्यक्ति ३. सदस्य ४. निर्वाचित
५. न्यायाधीश ६. न्यायालय ७. पद

## ਚੌਥੀ ਅਨੁਸੂਚੀ

(ਅਨੁਛੇਦ ੪ (੧), ੮੦ (੨) ਤੇ ੩੯੧)

### ਰਾਜ-ਪਰਿਸ਼ਦ ਵਿਚਲੀਆਂ ਥਾਵਾਂ ਦਾ ਵੰਡਵਾਰਾ

ਇਜ ਅਨੁਸੂਚੀ ਨਾਲ ਸੰਲਗਨ ਥਾਵਾਂ ਦੀ ਸਾਰਣੀ ਦੇ ਪਹਿਲੇ ਖਾਨੇ ਵਿੱਚ ਦਰਜ ਹਰੇਕ ਰਾਜ ਜਾਂ ਰਾਜਾਂ ਦੇ ਗਰੁੱਪ ਨੂੰ, ਜਿਹੀ ਕਿ ਸੂਰਤ ਹੋਵੇ[1], ਇਤਨੀਆਂ ਥਾਵਾਂ ਭਾਗ-ਵੰਡ ਵਿੱਚ ਦਿੱਤੀਆਂ ਜਾਣਗੀਆਂ ਜਿਤਨੀਆਂ ਕਿ ਉਕਤ ਸਾਰਣੀ ਦੇ ਦੂਜੇ ਖਾਨੇ ਦੇ ਉਸ ਰਾਜ ਜਾਂ ਰਾਜਾਂ ਦੇ ਗਰੁਪ ਦੇ ਸਾਹਮਣੇ ਦਰਜ ਹਨ।

### ਥਾਵਾਂ ਦੀ ਸਾਰਣੀ

ਰਾਜ-ਪਰਿਸ਼ਦ

ਪਹਿਲੀ ਅਨੁਸੂਚੀ ਦੇ ਭਾਗ (ੳ) ਵਿੱਚ ਦਰਜ ਰਾਜਾਂ ਦੇ ਪ੍ਰਤਿਨਿਧੀ।

| ੧. | ੨. |
|---|---|
| ਰਾਜ | ਕੁੱਲ ਥਾਵਾਂ |
| ੧. ਉੜੀਸਾ | ੯ |
| ੨. ਆਸਾਮ | ੬ |
| ੩. ਪੱਛਮੀ ਬੰਗਾਲ | ੧੪ |
| ੪. ਪੰਜਾਬ | ੮ |
| ੫. ਬਿਹਾਰ | ੨੧ |
| ੬. ਬੰਬਈ | ੧੭ |
| ੭. ਮਦਰਾਸ | ੨੭ |
| ੮. ਮੱਧ ਪ੍ਰਦੇਸ਼ | ੧੨ |
| ੯. ਉੱਤਰ ਪ੍ਰਦੇਸ਼ | ੩੧ |
| | ਕੁੱਲ.... ੧੪੫ |

## ਚੌਥੀ ਅਨੁਸੂਚੀ

ਪਹਿਲੀ ਅਨੁਸੂਚੀ ਦੇ ਭਾਗ (ਅ) ਵਿੱਚ ਦਰਜ ਰਾਜ਼ਾਂ ਦੇ ਪ੍ਰਤਿਨਿਧੀ।

| ੧. | ੨ |
| --- | --- |
| ਰਾਜ | ਕੁਲ ਥਾਵਾਂ |
| ੧. ਸੁਰਾਸ਼ਟਰ | ੪ |
| ੨. ਹੈਦਰਾਬਾਦ | ੧੧ |
| ੩. ਜੰਮੂ ਤੇ ਕਸ਼ਮੀਰ | ੪ |
| ੪. ਟਰਾਵਨਕੋਰ ਕੋਚੀਨ | ੬ |
| ੫. ਪਟਿਆਲਾ ਤੇ ਪੂਰਬੀ ਪੰਜਾਬ ਰਾਜ਼ ਸੰਘ | ੩ |
| ੬. ਮੈਸੂਰ | ੬ |
| ੭. ਮੱਧ ਭਾਰਤ | ੬ |
| ੮. ਰਾਜਸਥਾਨ | ੯ |
| ੯. ਵਿੰਧਿਆ ਪ੍ਰਦੇਸ਼ | ੪ |
| | ਕੁੱਲ....੫੩ |

ਪਹਿਲੀ ਅਨੁਸੂਚੀ ਦੇ ਭਾਗ (ੲ) ਵਿੱਚ ਦਰਜ ਰਾਜਾਂ ਦੇ ਪ੍ਰਤੀਨਿਧੀ

| ੧ | ੨ |
| --- | --- |
| ਰਾਜ-ਸਮੂਹ | ਕੁੱਲ ਥਾਵਾਂ |
| ੧. ਅਜਮੇਰ<br>੨. ਕੁਰਗ | ੧ |
| ੩. ਕੱਛ | ੧ |
| ੪. ਕੂਚ ਬਿਹਾਰ | ੧ |

## ਚੌਥੀ ਅਨੁਸੂਚੀ

| | |
|---|---|
| ੫. ਦਿੱਲੀ | ੧ |
| ੬. ਬਿਲਾਸ ਪੁਰ<br>੭. ਹਿਮਾਂਚਲ ਪ੍ਰਦੇਸ਼ | ੧ |
| ੮. ਭੋਪਾਲ | ੧ |
| ੯. ਮਨੀਪੁਰ<br>੧੦. ਤ੍ਰਿਪੁਰਾ | ੧ |
| | ਕੁੱਲ . . . ੭ |

ਕੁਲ ਥਾਵਾਂ ਦਾ ਜੋੜ . . . ੨੦੫

---

੧. ਯਥਾਸਥਿਤਿ

# ਪੰਜਵੀਂ ਅਨੁਸੂਚੀ

[ਅਨੁਛੇਦ ੨੨੪ (੧)]

## ਅਨੁਸੂਚਤ ਖੇਤਰਾਂ ਤੇ ਅਨੁਸੂਚਤ ਜਨਜਾਤੀਆਂ ਦੇ ਪ੍ਰਸ਼ਾਸਨ ਤੇ ਕੰਟਰੋਲ ਦੇ ਸਬੰਧ ਵਿੱਚ ਉਪਬੰਧ

### ਭਾਗ (ੳ)

### ਸਾਧਾਰਣ

੧. ਨਿਰਵਚਨ—ਇਸ ਅਨੁਸੂਚੀ ਵਿੱਚ ਜਦ ਤਕ ਕਿ ਪਰਸੰਗ ਤੋਂ ਦੂਜਾ ਅਰਥ ਲੋੜੀਂਦਾ ਨਾ ਹੋਵੇ "ਰਾਜ" ਸ਼ਬਦ ਤੋਂ ਮਤਲਬ ਹੈ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ ਭਾਗ (ਅ) ਵਿੱਚ ਦਰਜ ਰਾਜ ਪਰ ਇਸ ਦੇ ਅੰਦਰ ਆਸਾਮ ਰਾਜ ਸ਼ਾਮਲ ਨਹੀਂ ਹੈ।

੨. ਅਨੁਸੂਚਤ ਖੇਤਰਾਂ ਵਿੱਚ ਰਾਜ ਦੀ ਕਾਰਜਪਾਲਕਾ ਸ਼ਕਤੀ—ਇਸ ਅਨੁਸੂਚੀ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਕਿਸੇ ਰਾਜ ਦੀ ਕਾਰਜਪਾਲਕਾ ਸ਼ਕਤੀ ਦਾ ਵਿਸਤਾਰ ਇਸ ਵਿਚਲੇ ਅਨੁਸੂਚਤ ਖੇਤਰਾਂ ਤੱਕ ਹੋਵੇਗਾ।

੩. ਅਨੁਸੂਚਤ ਖਤਰਾਂ ਦੇ ਪ੍ਰਸ਼ਾਸਨ ਦੇ ਬਾਰੇ ਰਾਸ਼ਟਰਪਤੀ ਨੂੰ ਰਾਜਪਾਲ ਜਾਂ ਰਾਜਪਰਮੁਖ ਵਲੋਂ ਰਪੋਟ—ਹਰੇਕ ਰਾਜ ਦਾ ਰਾਜਪਾਲ ਜਾਂ ਰਾਜਪਰਮੁਖ ਜਿਸ ਵਿੱਚ ਅਨੁਸੂਚਤ ਖੇਤਰ ਹਨ, ਹਰ ਸਾਲ ਜਾਂ ਜਦ ਵੀ ਰਾਸ਼ਟਰਪਤੀ ਇਸ ਤਰ੍ਹਾਂ ਦੀ ਲੋੜ ਕਰੇ, ਉਸ ਰਾਜ ਵਿਚਲ ਅਨੁਸੂਚਤ ਖੇਤਰਾਂ ਦੇ ਪ੍ਰਾਸ਼ਾਸਨ ਦੇ ਬਾਰੇ ਰਾਸ਼ਟਰਪਤੀ ਨੂੰ ਰਪੋਟ[੧] ਕਰੇਗਾ ਅਤੇ ਸੰਘ ਦੀ ਕਾਰਜਪਾਲਕਾ ਸ਼ਕਤੀ ਰਾਜ ਨੂੰ ਉਕਤ ਖੇਤਰਾਂ ਦੇ ਪ੍ਰਸ਼ਾਸਨ ਦੇ ਵਿਸ਼ੇ ਵਿੱਚ ਨਿਦੇਸ਼ ਦੇਣ ਤੱਕ ਵਿਸਤਰਿਤ ਹੋਵੇਗੀ।

### ਭਾਗ (ਅ)

### ਅਨੁਸੂਚਤ ਖੇਤਰਾਂ ਤੇ ਅਨੁਸੂਚਤ ਜਨਜਾਤੀਆਂ ਦਾ ਪ੍ਰਾਸ਼ਸਨ ਤੇ ਕੰਟਰੋਲ

੪. ਜਨਜਾਤੀ-ਸਲਾਹਕਾਰ-ਪਰਿਸ਼ਦ:—(੧) ਹਰੇਕ ਰਾਜ ਵਿੱਚ ਜਿਸ ਵਿੱਚ ਅਨੁਸੂਚਤ ਖੇਤਰ ਹੈ, ਅਤੇ, ਜੇ ਰਾਸ਼ਟਰਪਤੀ ਅਜਿਹਾ ਨਿਦੇਸ਼ ਦੇਵੇ ਤਾਂ ਕਿਸੇ ਅਜਿਹੇ ਰਾਜ

## ਪੰਜਵੀਂ ਅਨੁਸੂਚੀ

ਵਿੱਚ ਵੀ ਜਿਸ ਵਿੱਚ ਅਨੁਸੂਚਤ ਜਨਜਾਤੀਆਂ ਹਨ ਪਰ ਅਨੁਸੂਚਤ ਖੇਤਰ ਨਹੀਂ ਹੈ ਇਕ ਜਨਜਾਤੀ-ਸਲਾਹਕਾਰ-ਪਰਿਸ਼ਦ ਸਥਾਪਤ ਕੀਤੀ ਜਾਵੇਗੀ ਜਿਸ ਦੇ ਵੀਹ ਤੋਂ ਵੱਧ ਮੈਂਬਰ[२] ਨਹੀਂ ਹੋਣਗੇ ਜਿਨ੍ਹਾਂ ਵਿੱਚੋਂ ਕਿ ਜਿੱਥੇ ਤੱਕ ਹੋ ਸਕੇ, ਲਗ ਭਗ ਤਿੰਨ ਚੌਥਾਈ ਉਸ ਰਾਜ ਦੀ ਵਿਧਾਨ-ਸਭਾ ਵਿਚਲੇ ਅਨੁਸੂਚਤ ਜਨਜਾਤੀਆਂ ਦੇ ਪ੍ਰਤੀਨਿਧੀ ਹੋਣਗੇ :

ਐਪਰ[੩] ਜੇ ਉਸ ਰਾਜ ਦੀ ਵਿਧਾਨ-ਸਭਾ ਵਿੱਚ ਅਨੁਸੂਚਤ ਜਨਜਾਤੀਆਂ ਦੇ ਪ੍ਰਤੀਨਿਧੀਆਂ ਦੀ ਗਿਣਤੀ ਜਨਜਾਤੀ-ਸਲਾਹਕਾਰ-ਪਰਿਸ਼ਦ ਵਿੱਚ ਅਜਿਹੇ ਪ੍ਰਤੀਨਿਧੀਆਂ ਰਾਹੀਂ ਭਰੀਆਂ ਜਾਣ ਵਾਲੀਆਂ ਥਾਵਾਂ ਦੀ ਗਿਣਤੀ ਤੋਂ ਘੱਟ ਹੈ ਤਾਂ ਬਾਕੀ ਥਾਵਾਂ ਉਨ੍ਹਾਂ ਜਨਜਾਤੀਆਂ ਦੇ ਹੋਰ ਮੈਂਬਰਾਂ ਰਾਹੀਂ ਭਰੀਆਂ ਜਾਣਗੀਆਂ।

(੨) ਜਨਜਾਤੀ-ਸਲਾਹਕਾਰ-ਪਰਿਸ਼ਦ ਦਾ ਇਹ ਕਰਤੱਵ ਹੋਵੇਗਾ ਕਿ ਉਹ ਇਸ ਰਾਜ ਵਿਚਲੀਆਂ ਅਨੁਸੂਚਤ ਜਨਜਾਤੀਆਂ ਦੀ ਭਲਾਈ ਤੇ ਉੱਨਤੀ ਨਾਲ ਸਬੰਧਤ ਅਜਿਹੇ ਵਿਸ਼ਿਆਂ ਤੇ ਸਲਾਹ-ਮਸ਼ਵਰਾ[੪] ਦੇਵੇ ਜਿਹੜੇ ਉਹਨਾਂ ਨੂੰ ਰਾਜਪਾਲ ਜਾਂ ਰਾਜਪਰਮੁਖ, ਜਿਹੀ ਕਿ ਸੂਰਤ ਹੋਵੇ,[੫] ਰਾਹੀਂ ਸੌਂਪੇ ਜਾਣ।

(੩) ਰਾਜਪਾਲ ਜਾਂ ਰਾਜਪਰਮੁਖ—

(ੳ) ਪਰਿਸ਼ਦ ਦੇ ਮੈਂਬਰਾਂ ਦੀ ਗਿਣਤੀ ਉਨ੍ਹਾਂ ਦੀ ਨਿਯੁਕਤੀ ਦੀ ਅਤੇ ਪਰਿਸ਼ਦ ਦੇ ਸਭਾਪਤੀ ਅਤੇ ਉਸ ਦੇ ਅਫ਼ਸਰਾਂ[੬] ਤੇ ਸੇਵਕਾਂ ਦੀ ਨਿਯੁਕਤੀ ਦੇ ਢੰਗ ਦੇ ;

(ਅ) ਉਸ ਦੀਆਂ ਇਕੱਤਰਤਾਵਾਂ ਦੇ ਸੰਚਾਲਨ ਅਤੇ ਉਸ ਦੀ ਸਾਧਾਰਣ ਪ੍ਰਕਿਰਿਆ ਦੇ ; ਅਤੇ

(ੲ) ਹੋਰ ਸਭ ਪਰਸੰਗਕ ਵਿਸ਼ਿਆਂ ਦੇ,

ਮੁਕਰਰ ਕਰਨ ਜਾਂ ਵਿਨਿਯਮਨ ਕਰਨ ਲਈ, ਜਿਹੀ ਕਿ ਸੂਰਤ ਹੋਵੇ, ਨਿਯਮ ਬਣਾ ਸਕੇਗਾ।

੫. ਅਨੁਸੂਚਤ ਖੇਤਰਾਂ ਵਿੱਚ ਲਾਗੂ ਕਨੂੰਨ[੭] — (੧) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਰਾਜਪਾਲ ਜਾਂ ਰਾਜਪਰਮੁਖ, ਜਿਹੀ ਕਿ ਸੂਰਤ ਹੋਵੇ, ਲੋਕ-

## ਪੰਜਵੀਂ ਅਨੁਸੂਚੀ

ਅਧਿਸੂਚਨਾ ਰਾਹੀਂ ਨਿਦੇਸ਼ ਦੇ ਸਕੇਗਾ ਕਿ ਸੰਸਦ ਦਾ ਜਾਂ ਉਸ ਰਾਜ ਦੇ ਵਿਧਾਨ-ਮੰਡਲ ਦਾ ਕੋਈ ਖਾਸ ਅਧਿਨਿਯਮ ਉਸ ਰਾਜ ਵਿਚਲੇ ਅਨੁਸੂਚਤ ਖੇਤਰ ਜਾਂ ਉਸ ਦੇ ਕਿਸੇ ਭਾਗ ਵਿੱਚ ਲਾਗੂ ਨਹੀਂ ਹੋਵੇਗਾ ਜਾਂ ਰਾਜ ਵਿਚਲੇ ਅਨੁਸੂਚਤ ਖੇਤਰ ਜਾਂ ਉਸ ਦੇ ਕਿਸੇ ਭਾਗ ਵਿੱਚ ਅਜਿਹੇ ਅਪਵਾਦਾਂ ਤੇ ਰੂਪਭੇਦਾਂ ਦੇ ਨਾਲ ਲਾਗੂ ਹੋਵੇਗਾ, ਜਿਹਾ ਕਿ ਉਹ ਅਧਿਸੂਚਨਾ ਵਿੱਚ ਵਿਸ਼ੇਸ਼ਤ ਕਰੇ ਅਤੇ ਇਸ ਉਪਪੈਰੇ ਦੇ ਅਧੀਨ ਕੀਤਾ ਗਿਆ ਕੋਈ ਨਿਦੇਸ਼ ਇਸ ਤਰ੍ਹਾਂ ਦਿੱਤਾ ਜਾ ਸਕੇਗਾ ਕਿ ਉਸ ਦਾ ਭੂਤਲਖਸ਼ੀ ਪਰਭਾਵ ਹੋਵੇ ।

(੨) ਰਾਜਪਾਲ ਜਾਂ ਰਾਜਪਰਮੁਖ, ਜਿਹੀ ਕਿ ਸੂਰਤ ਹੋਵੇ[੫], ਰਾਜ ਵਿਚਲੇ ਕਿਸੇ ਅਜਿਹੇ ਖੇਤਰ ਦੇ ਅਮਨ ਤੇ ਚੰਗੇ ਸ਼ਾਸਨ ਲਈ ਵਿਨਿਯਮ ਬਣਾ ਸਕੇਗਾ ਜਿਹੜਾ ਕਿ ਉਸ ਸਮੇਂ ਲਈ ਅਨੁਸੂਚਤ ਖੇਤਰ ਹੈ ।

ਖਾਸ ਕਰਕੇ ਅਤੇ ਪੂਰਬਵਰਤੀ ਸ਼ਕਤੀ ਦੀ ਵਿਆਤਕਤਾ ਉੱਤੇ ਬਿਨਾਂ ਪ੍ਰਤਿਕੂਲ ਪਰਭਾਵ ਪਾਇਆਂ ਅਜਿਹੇ ਵਿਨਿਯਮ—

(ੳ) ਅਜਿਹੇ ਖੇਤਰ ਵਿਚਲੀਆਂ ਅਨੁਸੂਚਤ ਜਨਜਾਤੀਆਂ ਦੇ ਮੈਂਬਰਾਂ[੨] ਰਾਹੀਂ ਜਾਂ ਵਿੱਚ ਭੋਂ ਦੀ ਹੱਥਬਦਲੀ ਦਾ ਪ੍ਰਤਿਸ਼ੇਧ ਜਾਂ ਉੱਤੇ ਪਾਬੰਦੀ ਲਾ ਸਕਣਗੇ ;

(ਅ) ਅਜਿਹੇ ਖੇਤਰ ਵਿਚਲੀਆਂ ਜਨਜਾਤੀਆਂ ਦੇ ਮੈਂਬਰਾਂ ਨੂੰ ਭੋਂ ਵੰਡਣ ਦਾ ਵਿਨਿਯਮ ਕਰ ਸਕਣਗੇ ;

(ੲ) ਅਜਿਹੇ ਪੁਰਖਾਂ[੮] ਰਾਹੀਂ, ਜਿਹੜੇ ਅਜਿਹੇ ਖੇਤਰ ਦੀਆਂ ਅਨੁਸੂਚਤ ਜਨਜਾਤੀਆਂ ਦੇ ਮੈਂਬਰਾਂ ਨੂੰ ਧਨ ਉਧਾਰ ਦੇਂਦ ਹਨ, ਸ਼ਾਹੂਕਾਰ ਦੇ ਰੂਪ ਵਿੱਚ ਕਾਰੋਬਾਰ ਕਰਨ ਦਾ ਵਿਨਿਯਮਨ ਕਰ ਸਕਣਗੇ ।

(੩) ਅਜਿਹੇ ਕਿਸੇ ਵਿਨਿਯਮ ਨੂੰ ਬਣਾਉਣ ਵਿੱਚ, ਜਿਹਾ ਕਿ ਇਸ ਪੈਰੇ ਦ ਉਪਪੈਰਾ (੨) ਵਿੱਚ ਹਵਾਲਾ ਦਿੱਤਾ ਗਿਆ ਹੈ, ਰਾਜਪਾਲ ਜਾਂ ਰਾਜਪਰਮੁਖ ਸੰਸਦ ਦੇ ਜਾਂ ਇਸ ਰਾਜ ਦੇ ਵਿਧਾਨ-ਮੰਡਲ ਦੇ ਅਧਿਨਿਯਮ ਜਾਂ ਕਿਸੇ ਵਰਤਮਾਨ ਕਨੂੰਨ[੭] ਨੂੰ ਜੋ ਪ੍ਰਸ਼ਨ-ਗੋਚਰੇ ਖੇਤਰ ਵਿੱਚ ਉਸ ਸਮੇਂ ਲਾਗੂ ਹੈ, ਨਿਰਸਤ ਜਾਂ ਸੋਧ[੧੦] ਕਰ ਸਕੇਗਾ ।

## ਪੰਜਵੀਂ ਅਨੁਸੂਚੀ

(੪) ਇਸ ਪੈਰੇ ਦੇ ਅਧੀਨ ਬਣਾਏ ਗਏ ਸਭ ਵਿਨਿਯਮ ਤੁਰਤ ਰਾਸ਼ਟਰਪਤੀ ਨੂੰ ਪੇਸ਼ ਕੀਤੇ ਜਾਣਗੇ ਅਤੇ ਜਦ ਤੱਕ ਉਹ ਉਨ੍ਹਾਂ ਨੂੰ ਅਨੁਮਤੀ ਨਾ ਦੇਵੇ ਤਦ ਤੱਕ ਉਨ੍ਹਾਂ ਦਾ ਕੋਈ ਪਰਭਾਵ ਨਹੀਂ ਹੋਵੇਗਾ ।

(੫) ਇਸ ਪੈਰੇ ਦੇ ਅਧੀਨ ਕੋਈ ਵਿਨਿਯਮ ਉਦੋਂ ਤੱਕ ਨਹੀਂ ਬਣਾਇਆ ਜਾਵੇਗਾ ਜਦ ਤੱਕ ਕਿ ਵਿਨਿਯਮ ਬਣਾਉਣ ਵਾਲੇ ਰਾਜਪਾਲ ਜਾਂ ਰਾਜਪਰਮੁਖ ਨੇ ਉਸ ਰਾਜ ਲਈ ਜਨਜਾਤੀ-ਸਲਾਹਕਾਰ-ਪਰਿਸ਼ਦ ਹੋਣ ਦੀ ਹਾਲਤ ਵਿੱਚ ਅਜਿਹੀ ਪਰਿਸ਼ਦ ਨਾਲ ਸਲਾਹ-ਮਸ਼ਵਰਾ[੪] ਨਾ ਕਰ ਲਿਆ ਹੋਵੇ ।

### ਭਾਗ (ੲ)

### ਅਨੁਸੂਚਤ ਖੇਤਰ

੬. ਅਨੁਸੂਚਤ ਖੇਤਰ—(੧) ਇਸ ਸੰਵਿਧਾਨ ਵਿੱਚ "ਅਨੁਸੂਚਤ ਖੇਤਰ" ਸ਼ਬਦਾਂ ਤੋਂ ਮਤਲਬ ਹੈ ਅਜਿਹੇ ਖੇਤਰ ਜਿਨ੍ਹਾਂ ਨੂੰ ਰਾਸ਼ਟਰਪਤੀ ਆਦੇਸ਼ ਰਾਹੀਂ ਅ_ਸੂਚਤ ਖਤਰ ਹੋਣਾ ਏਲਾਨ[੯] ਕਰੇ ।

(੨) ਰਾਸ਼ਟਰਪਤੀ ਕਿਸੇ ਸਮੇਂ ਵੀ ਆਦੇਸ਼ ਰਾਹੀਂ—

(ੳ) ਨਿਦੇਸ਼ ਦੇ ਸਕੇਗਾ ਕਿ ਕੋਈ ਪੂਰਾ ਅਨੁਸੂਚਤ ਖੇਤਰ ਜਾਂ ਉਸ ਦਾ ਕੋਈ ਵਿਸ਼ੇਸ਼ਤ ਭਾਗ ਅਨੁਸੂਚਤ ਖੇਤਰ ਜਾਂ ਅਜਿਹੇ ਖੇਤਰ ਦਾ ਭਾਗ ਨਹੀਂ ਰਹੇਗਾ ;

(ਅ) ਕਿਸੇ ਅਨੁਸੂਚਤ ਖੇਤਰ ਨੂੰ ਬਦਲ ਸਕੇਗਾ ਪਰ ਕੇਵਲ ਸੀਮਾਵਾਂ ਦੀ ਸੋਧ ਕਰਕੇ ਹੀ ਬਦਲ ਸਕੇਗਾ ;

(ੲ) ਕਿਸੇ ਰਾਜ ਦੀਆਂ ਸੀਮਾਵਾਂ ਦੇ ਕਿਸੇ ਅਦਲ-ਬਦਲ ਉੱਤੇ ਜਾਂ ਸੰਘ ਵਿੱਚ ਕਿਸੇ ਨਵੇਂ ਰਾਜ ਦੇ ਪਰਵੇਸ਼ ਉੱਤੇ ਜਾਂ ਨਵੇਂ ਰਾਜ ਦੀ ਸਥਾਪਨਾ ਉੱਤੇ ਅਜਿਹੇ ਕਿਸੇ ਖੇਤਰ ਨੂੰ ਅਨੁਸੂਚਤ ਖੇਤਰ ਜਾਂ ਉਸ ਦਾ ਭਾਗ

## ਪੰਜਵੀਂ ਅਨੁਸੂਚੀ

ਏਲਾਨ[੯] ਕਰ ਸਕੇਗਾ ਜਿਹੜਾ ਪਹਿਲਾਂ ਤੋਂ ਕਿਸੇ ਰਾਜ ਵਿੱਚ ਸ਼ਾਮਲ ਨਹੀਂ ਹੈ,

ਅਤੇ ਅਜਿਹੇ ਕਿਸੇ ਆਦੇਸ਼ ਵਿੱਚ ਅਜਿਹੇ ਪਰਸੰਗਕ ਅਤੇ ਅਨੁਸ਼ੰਗਕ ਉਪਬੰਧ ਹੋ ਸਕਣਗੇ ਜਿਹੇ ਕਿ ਰਾਸ਼ਟਰਪਤੀ ਨੂੰ ਜ਼ਰੂਰੀ ਤੇ ਉਚਿਤ ਪਰਤੀਤ ਹੋਣ ਪਰ ਉਪਰੋਕਤ ਢੰਗ ਤੋਂ ਬਿਨਾਂ ਹੋਰਵੇਂ ਇਸ ਪੈਰੇ ਦੇ ਉਪਪੈਰਾ (੧) ਦੇ ਅਧੀਨ ਕੱਢਿਆ ਗਿਆ ਆਦੇਸ਼ ਕਿਸੇ ਅਨੁਗਾਮੀ ਆਦੇਸ਼ ਤੋਂ ਬਦਲਿਆ ਨਹੀਂ ਜਾਵੇਗਾ ।

### ਭਾਗ (ਸ)

### ਅਨੁਸੂਚੀ ਦੀ ਸੋਧ

੭. ਅਨੁਸੂਚੀ ਦੀ ਸੋਧ[੧੦].—(੧) ਸੰਸਦ ਸਮੇਂ ਸਮੇਂ ਕਨੂੰਨ[੭] ਰਾਹੀਂ ਜੋੜ, ਵਾਧ-ਘਾਟ ਜਾਂ ਨਿਰਸਨ ਕਰ ਕੇ ਇਸ ਅਨੁਸੂਚੀ ਦੇ ਉਪਬੰਧਾਂ 'ਚੋਂ ਕਿਸੇ ਦੀ ਸੋਧ ਕਰ ਸਕੇਗੀ ਅਤੇ ਜਦ ਅਨੁਸੂਚੀ ਦੀ ਇਸ ਤਰ੍ਹਾਂ ਸੋਧ ਕੀਤੀ ਜਾਵੇਗੀ ਤਦ ਇਸ ਸੰਵਿਧਾਨ ਵਿੱਚ ਇਸ ਅਨੁਸੂਚੀ ਪਰਤੀ ਕਿਸੇ ਹਵਾਲੇ[੧੧] ਦਾ ਅਰਥ ਅਜਿਹਾ ਕੀਤਾ ਜਾਵੇਗਾ ਕਿ ਜਿਵੇਂ ਉਹ ਹਵਾਲਾ ਇਸ ਤਰ੍ਹਾਂ ਸੋਧੀ ਅਜਿਹੀ ਅਨੁਸੂਚੀ ਦੇ ਪਰਤੀ ਹੈ ।

(੨) ਅਜਿਹਾ ਕੋਈ ਕਨੂੰਨ ਜਿਹਾ ਕਿ ਇਸ ਪੈਰੇ ਦੇ ਉਪਪੈਰਾ (੧) ਵਿੱਚ ਵਰਣਨ ਕੀਤਾ ਗਿਆ ਹੈ ਇਸ ਸੰਵਿਧਾਨ ਦੇ ਅਨੁਛੇਦ ੩੬੮ ਦੇ ਪਰਯੋਜਨਾਂ ਲਈ ਇਸ ਸੰਵਿਧਾਨ ਦੀ ਸੋਧ ਨਹੀਂ ਸਮਝਿਆ ਜਾਵੇਗਾ ।

੧. ਪ੍ਰਤਿਵੇਦਨ  ੨. ਸਦਸਜ  ੩. ਪਰੰਤ  ੪. ਪਰਾਮਰਸ
੫ ਯਥਾਸਥਿਤਿ  ੬ ਪਦਾਧਿਕਾਰਿਯੋਂ  ੭ ਵਿਧਿ  ੮. ਵਜ ਕਤਿਯੋਂ
੯ ਘੋਸ਼ਣਾ  ੧੦. ਸੰਸ਼ੋਧਨ  ੧੧. ਨਿਰਦੇਸ਼

# ਛੇਵੀਂ ਅਨੁਸੂਚੀ

[ ਅਨੁਛੇਦ ੨੪੪ (੨) ਅਤੇ ੨੭੫ (੧) ]

## ਆਸਾਮ ਵਿਚਲੇ ਜਨਜਾਤੀ-ਖੇਤਰਾਂ ਦੇ ਪ੍ਰਸ਼ਾਸਨ ਦੇ ਬਾਰੇ ਉਪਬੰਧ

੧. ਸ੍ਵੈਅਧਿਕਾਰੀ ਜ਼ਿਲੇ ਤੇ ਸ੍ਵੈਅਧਿਕਾਰੀ ਖੇਤਰ.—(੧) ਇਸ ਪੈਰੇ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਇਸ ਅਨੁਸੂਚੀ ਦੇ ਪੈਰਾ (੨) ਨਾਲ ਸੰਲਗਨ ਸਾਰਣੀ ਦੇ ਭਾਗ (ੳ) ਦੀ ਹਰੇਕ ਮੱਦ ਵਿੱਚ ਦੇ ਜਨਜਾਤੀ-ਖੇਤਰਾਂ ਦਾ ਇੱਕ ਸ੍ਵੈਅਧਿਕਾਰੀ ਜ਼ਿਲਾ ਹੋਵੇਗਾ ।

(੨) ਜੇ ਕਿਸੇ ਸ੍ਵੈਅਧਿਕਾਰੀ ਜ਼ਿਲੇ ਵਿੱਚ ਵੱਖ ਵੱਖ ਅਨੁਸੂਚਤ ਜਨਜਾਤੀਆਂ ਹਨ ਤਾਂ ਰਾਜਪਾਲ, ਲੋਕ-ਅਧਿਸੂਚਨਾ ਰਾਹੀਂ ਇਨ੍ਹਾਂ ਤੋਂ ਵਸੇ ਹੋਏ ਖੇਤਰ ਜਾਂ ਖੇਤਰਾਂ ਨੂੰ ਸ੍ਵੈਅਧਿਕਾਰੀ ਪ੍ਰਾਦੇਸ਼ਾਂ ਵਿੱਚ ਵੰਡ ਸਕੇਗਾ ।

(੩) ਰਾਜਪਾਲ ਲੋਕ-ਅਧਿਸੂਚਨਾ ਰਾਹੀਂ—

(ੳ) ਉਕਤ ਸਾਰਣੀ ਦੇ ਭਾਗ (ੳ) ਵਿੱਚ ਕਿਸੇ ਖੇਤਰ ਨੂੰ ਪਾ ਸਕੇਗਾ ;

(ਅ) ਉਕਤ ਸਾਰਣੀ ਦੇ ਭਾਗ (ੳ) ਵਿੱਚੋਂ ਕਿਸੇ ਖੇਤਰ ਨੂੰ ਕੱਢ ਸਕੇਗਾ ;

(ੲ) ਨਵਾਂ ਸ੍ਵੈਅਧਿਕਾਰੀ ਜ਼ਿਲਾ ਬਣਾ ਸਕੇਗਾ ;

(ਸ) ਕਿਸੇ ਸ੍ਵੈਅਧਿਕਾਰੀ ਜ਼ਿਲੇ ਦਾ ਖੇਤਰ ਵਧਾ ਸਕੇਗਾ ;

(ਹ) ਕਿਸੇ ਸ੍ਵੈਅਧਿਕਾਰੀ ਜ਼ਿਲੇ ਦਾ ਖੇਤਰ ਘਟਾ ਸਕੇਗਾ ;

(ਕ) ਦੋ ਜਾਂ ਵੱਧ ਸ੍ਵੈਅਧਿਕਾਰੀ ਜ਼ਿਲਿਆਂ ਜਾਂ ਉਨ੍ਹਾਂ ਦੇ ਭਾਗਾਂ ਨੂੰ ਮਿਲਾ ਕੇ ਇਕ ਸ੍ਵੈਅਧਿਕਾਰੀ ਜ਼ਿਲਾ ਬਣਾ ਸਕੇਗਾ ;

(ਖ) ਕਿਸੇ ਸ੍ਵੈਅਧਿਕਾਰੀ ਜ਼ਿਲੇ ਦੀਆਂ ਸੀਮਾਵਾਂ ਪਰਿਭਾਸ਼ਤ ਕਰ ਸਕੇਗਾ :

ਐਪਰ[1] ਰਾਜਪਾਲ ਇਸ ਉਪਪੈਰੇ ਦੇ ਖੰਡ (ੲ), (ਸ), (ਹ) ਅਤੇ (ਕ) ਦੇ ਅਧੀਨ ਕੋਈ ਆਦੇਸ਼ ਇਸ ਅਨੁਸੂਚੀ ਦੇ ਪੈਰਾ ੧੪ ਦੇ ਉਪਪੈਰਾ (੧) ਦੇ ਅਧੀਨ

## ਛੇਵੀਂ ਅਨੁਸੂਚੀ

ਨਿਯੁਕਤ ਕਮਿਸ਼ਨ[2] ਦੀ ਰਪੋਟ[3] ਉੱਤੇ ਵਿਚਾਰ ਕਰਨ ਪਿੱਛੋਂ ਹੀ ਕੱਢੇਗਾ ।

੨. ਜ਼ਿਲਾ-ਪਰਿਸ਼ਦਾਂ ਅਤੇ ਪ੍ਰਾਦੇਸ਼ਕ ਪਰਿਸ਼ਦਾਂ ਦਾ ਗਠਨ.—(੧) ਹਰੇਕ ਸ੍ਵੈ-ਅਧਿਕਾਰੀ ਜ਼ਿਲ ਲਈ ਚੋਬੀ ਤੋਂ ਅਣਅਧਿਕ ਮੈਂਬਰਾਂ[4] ਦੀ ਇਕ ਜ਼ਿਲਾ-ਪਰਿਸ਼ਦ ਹੋਵੇਗੀ ਜਿਨ੍ਹਾਂ ਵਿੱਚੋਂ ਘੱਟੋ ਘੱਟ ਤਿੰਨ ਚੌਥਾਈ ਮੈਂਬਰ ਬਾਲਗ ਵੋਟ-ਅਧਿਕਾਰ[5] ਦੇ ਆਧਾਰ ਤੇ ਚੁਣੇ[6] ਜਾਣਗੇ ।

(੨) ਇਸ ਅਨੁਸੂਚੀ ਦੇ ਪੈਰਾ (੧) ਦੇ ਅਧੀਨ ਸ੍ਵੈਅਧਿਕਾਰੀ ਪ੍ਰਾਦੇਸ਼ ਦੇ ਵਿਚ ਗਠਤ ਹਰੇਕ ਖੇਤਰ ਲਈ ਇਕ ਵਖਰੀ ਪ੍ਰਾਦੇਸ਼ਕ ਪਰਿਸ਼ਦ ਹੋਵੇਗੀ ।

(੩) ਹਰੇਕ ਜ਼ਿਲਾ-ਪਰਿਸ਼ਦ ਅਤੇ ਹਰੇਕ ਪ੍ਰਾਦੇਸ਼ਕ ਪਰਿਸ਼ਦ ਕ੍ਰਮਵਾਰ (ਜ਼ਿਲੇ ਦਾ ਨਾਉਂ) ਦੀ "ਜ਼ਿਲਾ-ਪਰਿਸ਼ਦ" ਅਤੇ (ਪ੍ਰਦੇਸ਼ ਦਾ ਨਾਉਂ) ਦੀ "ਪ੍ਰਾਦੇਸ਼ਕ ਪਰਿਸ਼ਦ" ਦੇ ਨਾਉਂ ਤੇ ਨਿਗਮ-ਨਿਕਾਇਆਂ ਹੋਵੇਗੀ, ਉਸ ਦਾ ਸਦੀਵੀ ਉਤਰ-ਅਧਿਕਾਰ ਹੋਵੇਗਾ ਅਤੇ ਉਨ੍ਹਾਂ ਦੀ ਇਕ ਸਾਂਝੀ ਮੁਹਰ[7] ਹੋਵੇਗੀ, ਅਤੇ ਉਕਤ ਨਾਉਂ ਨਾਲ ਉਹ ਨਾਲਸ਼ ਕਰਗੀ ਜਾਂ ਉਸ ਉੱਤੇ ਨਾਲਸ਼ ਕੀਤੀ ਜਾਵੇਗੀ ।

(੪) ਇਸ ਅਨੁਸੂਚੀ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸ੍ਵੈਅਧਿਕਾਰੀ ਜ਼ਿਲੇ ਦਾ ਪ੍ਰਸ਼ਾਸਨ ਅਜਿਹੇ ਜ਼ਿਲੇ ਦੀ ਜ਼ਿਲਾ-ਪਰਿਸ਼ਦ ਵਿੱਚ ਉਥੋਂ ਤਕ ਨਿਹਿਤ ਹੋਵੇਗਾ ਜਿਥੋਂ ਤਕ ਕਿ ਉਹ ਅਜਿਹੇ ਜ਼ਿਲੇ ਵਿਚਲੀ ਕਿਸੇ ਪ੍ਰਾਦੇਸ਼ਕ ਪਰਿਸ਼ਦ ਵਿੱਚ ਇਸ ਅਨੁਸੂਚੀ ਦੇ ਅਧੀਨ ਨਿਹਿਤ ਨਹੀਂ ਹੈ, ਅਤੇ ਸ੍ਵੈਅਧਿਕਾਰੀ ਪ੍ਰਦੇਸ਼ ਦਾ ਪ੍ਰਸ਼ਾਸਨ ਅਜਿਹੇ ਪ੍ਰਦੇਸ਼ ਦੀ ਪ੍ਰਾਦੇਸ਼ਕ ਪਰਿਸ਼ਦ ਵਿੱਚ ਨਿਹਿਤ ਹੋਵੇਗਾ ।

(੫) ਪ੍ਰਾਦੇਸ਼ਕ ਪਰਿਸ਼ਦ ਵਾਲੇ ਸ੍ਵੈਅਧਿਕਾਰੀ ਜ਼ਿਲੇ ਵਿੱਚ ਪ੍ਰਾਦੇਸ਼ਕ ਪਰਿਸ਼ਦ ਦੇ ਪ੍ਰਾਧਿਕਾਰ ਅਧੀਨ ਖੇਤਰਾਂ ਦੇ ਬਾਰੇ ਜ਼ਿਲਾ-ਪਰਿਸ਼ਦ ਦੀ ਇਸ ਅਨੁਸੂਚੀ ਰਾਹੀਂ ਅਜਿਹੇ ਖੇਤਰਾਂ ਬਾਰੇ ਦਿੱਤੀਆਂ ਗਈਆਂ ਸ਼ਕਤੀਆਂ ਦੇ ਇਲਾਵਾ, ਕੇਵਲ ਅਜਿਹੀਆਂ ਸ਼ਕਤੀਆਂ ਹੋਰ ਹੋਣਗੀਆਂ ਜੋ ਉਸ ਨੂੰ ਪ੍ਰਾਦੇਸ਼ਕ ਪਰਿਸ਼ਦ ਸੌਂਪੇ ।

(੬) ਰਾਜਪਾਲ, ਸਬੰਧਤ ਸ੍ਵੈਅਧਿਕਾਰੀ ਜ਼ਿਲਿਆਂ ਜਾਂ ਪ੍ਰਦੇਸ਼ਾਂ ਦੇ ਅੰਦਰ

## ਛੇਵੀਂ ਅਨੁਸੂਚੀ

ਵਰਤਮਾਨ ਜਨਜਾਤੀ-ਪਰਿਸ਼ਦਾਂ ਜਾਂ ਪ੍ਰਤਿਨਿਧਤਾ ਰੱਖਣ ਵਾਲੇ ਹੋਰ ਜਨਜਾਤੀ-ਸੰਘਟਨਾਂ ਨਾਲ ਸਲਾਹ-ਮਸ਼ਵਰਾ[੮] ਕਰ ਕੇ, ਜ਼ਿਲਾ-ਪਰਿਸ਼ਦ ਅਤੇ ਪ੍ਰਾਦੇਸ਼ਕ ਪਰਿਸ਼ਦ ਦੇ ਪਹਿਲੇ ਗਠਨ ਵਾਸਤੇ ਨਿਯਮ ਬਣਾਵੇਗਾ ਅਤੇ ਅਜਿਹੇ ਨਿਯਮਾਂ ਵਿੱਚ ਨਿਮਨ-ਲਿਖਤ ਗੱਲਾਂ ਲਈ ਉਪਬੰਧ ਹੋਣਗੇ—

(ੳ) ਜ਼ਿਲਾ-ਪਰਿਸ਼ਦਾਂ ਅਤੇ ਪ੍ਰਾਦੇਸ਼ਕ-ਪਰਿਸ਼ਦਾਂ ਦੀ ਰਚਨਾ ਅਤੇ ਉਨ੍ਹਾਂ ਵਿੱਚ ਥਾਵਾਂ ਦਾ ਵੰਡਵਾਰਾ ;

(ਅ) ਉਨ੍ਹਾਂ ਪਰਿਸ਼ਦਾਂ ਲਈ ਚੋਣਾਂ[੯] ਦੇ ਪਰਯੋਜਨਾਂ ਵਾਸਤੇ ਪ੍ਰਾਦੇਸ਼ਕ ਚੋਣ-ਖੇਤਰਾਂ ਦੀ ਹੱਦਬੰਦੀ ;

(ੲ) ਅਜਿਹੀਆਂ ਚੋਣਾਂ ਵਿੱਚ ਵੋਟ[੧੦] ਦੇਣ ਲਈ ਗੁਣ[੧੧] ਅਤੇ ਉਨ੍ਹਾਂ ਲਈ ਚੋਣ-ਨਾਮਾਵਲੀਆਂ ਦਾ ਤਿਆਰ ਕਰਾਉਣਾ ;

(ਸ) ਅਜਿਹੀਆਂ ਚੋਣਾਂ ਵਿੱਚ ਅਜਿਹੀਆਂ ਪਰਿਸ਼ਦਾਂ ਦੇ ਮੈਂਬਰਾਂ[੪] ਦੇ ਚੁਣੇ[੬] ਜਾਣ ਲਈ ਗੁਣ ;

(ਹ) ਅਜਿਹੀਆਂ ਪਰਿਸ਼ਦਾਂ ਦੇ ਮੈਂਬਰਾਂ ਦੇ ਅਹੁਦੇ[੧੨] ਦੀ ਮਿਆਦ ;

(ਕ) ਅਜਿਹੀਆਂ ਪਰਿਸ਼ਦਾਂ ਲਈ ਚੋਣ ਜਾਂ ਨਾਮਜ਼ਦਗੀ ਨਾਲ ਸਬੰਧਤ ਜਾਂ ਲਾਗਵਾਂ ਕੋਈ ਹੋਰ ਵਿਸ਼ਾ ;

(ਖ) ਜ਼ਿਲਾ ਅਤੇ ਪ੍ਰਾਦੇਸ਼ਕ ਪਰਿਸ਼ਦ ਵਿੱਚ ਪ੍ਰਕਿਰਿਆ ਅਤੇ ਕਾਰਜ-ਸੰਚਾਲਨ ;

(ਗ) ਜ਼ਿਲਾ ਅਤੇ ਪ੍ਰਾਦੇਸ਼ਕ ਪਰਿਸ਼ਦ ਦੇ ਅਫ਼ਸਰਾਂ[੧੩] ਦੇ ਅਮਲੇ ਦੀ ਨਿਯੁਕਤੀ।

(੭) ਆਪਣੇ ਪਹਿਲੇ ਗਠਨ ਪਿੱਛੋਂ ਜ਼ਿਲਾ ਜਾਂ ਪ੍ਰਾਦੇਸ਼ਕ ਪਰਸ਼ਿਦ ਇਸ ਪੈਰਾ ਦੇ ਉਪਪੈਰਾ (੬) ਵਿੱਚ ਦਰਜ ਵਿਸ਼ਿਆਂ ਦੇ ਬਾਰੇ ਨਿਯਮ ਬਣਾ ਸਕੇਗੀ, ਅਤੇ—

## ਛੇਵੀਂ ਅਨੁਸੂਚੀ

(ੳ) ਹੇਠਲੀਆਂ ਸਥਾਨਕ ਪਰਿਸ਼ਦਾਂ ਜਾਂ ਬੋਰਡਾਂ ਦੀ ਰਚਨਾ ਤੇ ਉਨ੍ਹਾਂ ਦੇ ਕਾਰਜ-ਸੰਚਾਲਨ ਦਾ ; ਅਤੇ

(ਅ) ਜ਼ਿਲੇ ਜਾਂ ਪ੍ਰਾਦੇਸ਼, ਜਿਹੀ ਕਿ ਸੂਰਤ ਹੋਵੇ [੪], ਦੇ ਪ੍ਰਸ਼ਾਸਨ ਬਾਰੇ ਕਾਰਜ-ਸੰਚਾਲਨ ਨਾਲ ਸੰਬੰਧਤ ਕੁੱਲ ਸਾਧਾਰਣ ਵਿਸ਼ਿਆਂ ਦਾ ਵਿਨਿਯਮਨ ਕਰਨ ਵਾਲੇ ਨਿਯਮ ਵੀ ਬਣਾ ਸਕੇਗੀ ;

ਐਪਰ[੧] ਜਦ ਤੱਕ ਜ਼ਿਲਾ ਜਾਂ ਪ੍ਰਾਦੇਸ਼ਕ-ਪਰਿਸ਼ਦ ਰਾਹੀਂ ਇਸ ਉਪਪੈਰੇ ਦੇ ਅਧੀਨ ਨਿਯਮ ਨਹੀਂ ਬਣਾਏ ਜਾਂਦੇ ਤਦ ਤੱਕ ਹਰੇਕ ਅਜੇਹੀ ਪਰਿਸ਼ਦ ਲਈ ਚੋਣਾਂ[੯] ਦੇ, ਉਸ ਦੇ ਅਫ਼ਸਰਾਂ[੧੩] ਅਤੇ ਅਮਲੇ ਦੇ ਅਤੇ ਪ੍ਰਕਿਰਿਆ ਤੇ ਕਾਰਜ–ਸੰਚਾਲਨ ਦੇ ਬਾਰੇ ਇਸ ਪੈਰੇ ਦੇ ਉਪਪੈਰਾ (੬) ਦੇ ਅਧੀਨ ਰਾਜਪਾਲ ਰਾਹੀਂ ਬਣਾਏ ਗਏ ਨਿਯਮ ਪ੍ਰਭਾਵੀ ਹੋਣਗੇ :

ਐਪਰ ਇਹ ਹੋਰ ਵੀ ਕਿ ਇਸ ਅਨੁਸੂਚੀ ਦੇ ਪੈਰਾ (੨੦) ਨਾਲ ਸੰਲਗਨ ਸਾਰਣੀ ਦੇ ਭਾਗ (ੳ) ਦੀ ਕ੍ਰਮਵਾਰ ਮੱਦ ੫ ਤੇ ੬ ਦੇ ਅੰਦਰ ਸ਼ਾਮਲ ਖੇਤਰਾਂ ਦੇ ਬਾਰੇ ਉਤੱਰ ਕੱਛਾਰ ਤੇ ਮਿਕਿਰ ਪਹਾੜੀਆਂ ਦਾ ਡਿਪਟੀ ਕਮਿਸ਼ਨਰ ਜਾਂ ਸਬ ਡਵੀਜ਼ਨਲ ਅਫ਼ਸਰ, ਜਿਹੀ ਕਿ ਸੂਰਤ ਹੋਵੇ, ਅਹੁਦੇ[੧੨] ਕਾਰਣ ਜ਼ਿਲਾ-ਪਰਿਸ਼ਦ ਦਾ ਸਭਾਪਤੀ ਹੋਵੇਗਾ, ਅਤੇ ਜ਼ਿਲਾ-ਪਰਿਸ਼ਦ ਦੇ ਪਹਿਲੇ ਗਠਨ ਪਿਛੋਂ ੬ ਸਾਲ ਦੇ ਅਰਸੇ ਤੱਕ ਰਾਜਪਾਲ ਦੇ ਕੰਟਰੋਲ[੧੫] ਦੇ ਅਧੀਨ ਉਸ ਨੂੰ ਜ਼ਿਲਾ-ਪਰਿਸ਼ਦ ਦੇ ਕਿਸੇ ਮਤੇ[੧੬] ਜਾਂ ਫ਼ੈਸਲੇ[੧੭] ਨੂੰ ਰੱਦ ਜਾਂ ਰੂਪਭੇਦ ਕਰਨ ਦੀ ਜਾਂ ਜ਼ਿਲਾ-ਪਰਿਸ਼ਦ ਨੂੰ ਜਿਸ ਤਰ੍ਹਾਂ ਉਹ ਮੁਨਾਸਬ ਸਮਝੇ ਉਸ ਤਰ੍ਹਾਂ ਹਦਾਇਤਾਂ ਜਾਰੀ ਕਰਨ ਦੀ ਸ਼ਕਤੀ ਹੋਵੇਗੀ ਅਤੇ ਜ਼ਿਲਾ-ਪਰਿਸ਼ਦ ਅਜਿਹੀ ਜਾਰੀ ਕੀਤੀ ਹਰੇਕ ਹਦਾਇਤ ਦਾ ਪਾਲਣ ਕਰੇਗੀ।

੩. ਜ਼ਿਲਾ-ਪਰਿਸ਼ਦਾਂ ਅਤੇ ਪ੍ਰਾਦੇਸ਼ਕ ਪਰਿਸ਼ਦਾਂ ਦੀ ਕਨੂੰਨ[੧੮] ਬਣਾਉਣ ਦੀ ਸ਼ਕਤੀ—

(੧) ਸ੍ਵੈਅਧਿਕਾਰੀ ਪ੍ਰਦੇਸ਼ ਦੀ ਪ੍ਰਾਦੇਸ਼ਕ ਪਰਿਸ਼ਦ ਨੂੰ ਅਜਿਹੇ ਪ੍ਰਦੇਸ਼ ਦੇ ਅੰਦਰਲੇ ਸਭ ਖੇਤਰਾਂ ਦੇ ਬਾਰ੍ਹੇ ਅਤੇ ਸ੍ਵੈਅਧਿਕਾਰੀ ਜ਼ਿਲੇ ਦੇ ਅੰਦਰ ਦੀਆਂ ਪ੍ਰਾਦੇਸ਼ਕ ਪਰਿਸ਼ਦਾਂ ਦੇ, ਜੇ ਕੋਈ ਹੋਣ, ਪ੍ਰਾਧਿਕਾਰ ਅਧੀਨ ਖੇਤਰਾਂ ਨੂੰ ਛੱਡ ਕੇ ਉਸ ਜ਼ਿਲੇ ਵਿਚਲੇ

## ਛੇਵੀਂ ਅਨੁਸੂਚੀ

ਹੋਰ ਸਭ ਖੇਤਰਾਂ ਦੇ ਬਾਰੇ ਹੇਠ ਲਿਖੇ ਵਿਸ਼ਿਆਂ ਲਈ ਕਨੂੰਨ[੧੮] ਬਣਾਉਣ ਦੀ ਸ਼ਕਤੀ ਹੋਵੇਗੀ—

(ੳ) ਕਿਸੇ ਰਾਖਵੇਂ ਜੰਗਲ ਦੀ ਭੋਂ ਨੂੰ ਛੱਡ ਕੇ ਹੋਰ ਭੋਂ ਨੂੰ, ਖੇਤੀ ਜਾਂ ਚਰਾਈ ਦੇ ਪਰਯੋਜਨ ਲਈ ਜਾਂ ਨਿਵਾਸ ਜਾਂ ਖੇਤੀ ਤੋਂ ਵੱਖਰੇ ਹੋਰ ਪਰਯੋਜਨਾਂ ਲਈ ਜਾਂ ਕਿਸੇ ਹੋਰ ਪਰਯੋਜਨ ਲਈ ਜਿਸ ਤੋਂ ਕਿਸੇ ਪਿੰਡ ਜਾਂ ਕਸਬੇ ਦੇ ਨਿਵਾਸੀਆਂ ਦੇ ਹਿਤਾਂ ਦੀ ਉੱਨਤੀ ਦੀ ਸੰਭਾਵਨਾ ਹੋਵੇ, ਵੰਡਣ, ਦਖਲ ਜਾਂ ਵਰਤੋਂ[੧੯] ਜਾਂ ਅਲੱਗ ਰੱਖਣਾ :

ਐਪਰ[੧] ਅਜਿਹੇ ਕਨੂੰਨਾਂ ਦੀ ਕਿਸੇ ਗੱਲ ਤੋਂ ਲਾਜ਼ਮੀ ਪਰਾਪਤੀ ਪਰਾਧਿਕਿਰਤ ਕਰਨ ਵਾਲੇ ਉਸ ਸਮੇਂ ਚਾਲੂ ਕਨੂੰਨ ਦੇ ਅਨੁਸਾਰ ਆਸਾਮ ਰਾਜ ਨੂੰ ਕਿਸੇ ਭੋਂ ਦੇ ਚਾਹੇ, ਉਸ ਦਖਲ ਵਿੱਚ ਹੋਵੇ ਜਾਂ ਨਾ ਹੋਵੇ, ਲੋਕ ਪਰਯੋਜਨਾਂ ਲਈ ਲਾਜ਼ਮੀ ਪਰਾਪਤੀ ਉੱਤੇ ਰੁਕਾਵਟ ਨਹੀਂ ਹੋਵੇਗੀ ;

(ਅ) ਰਾਖਵਾਂ ਜੰਗਲ ਨਾ ਹੋਣ ਵਾਲੇ ਕਿਸੇ ਜੰਗਲ ਦਾ ਪਰਬੰਧ ;

(ੲ) ਖੇਤੀ ਦੇ ਪਰਯੋਜਨ ਲਈ ਕਿਸੇ ਨਹਿਰ ਜਾਂ ਜਲਧਾਰਾ ਦੀ ਵਰਤੋਂ ;

(ਸ) ਝੂਮ ਦੀ ਰੀਤ ਦਾ ਜਾਂ ਹੋਰ ਤਰ੍ਹਾਂ ਦੀ ਥਾਂ-ਬਦਲਵੀਂ ਖੇਤੀ ਦੀ ਰੀਤ ਦਾ ਵਿਨਿਯਮਨ ;

(ਹ) ਪਿੰਡ ਜਾਂ ਕਸਬਾ-ਕਮੇਟੀਆਂ ਜਾਂ ਪਰਿਸ਼ਦਾਂ ਦੀ ਸਥਾਪਨਾ ਅਤੇ ਉਨ੍ਹਾਂ ਦੀਆਂ ਸ਼ਕਤੀਆਂ ;

(ਕ) ਪਿੰਡ ਜਾਂ ਕਸਬਾ-ਪ੍ਰਸ਼ਾਸਨ ਨਾਲ ਸਬੰਧਤ ਕੋਈ ਹੋਰ ਵਿਸ਼ੇ ਜਿਨ੍ਹਾਂ ਦੇ ਅੰਦਰ ਪਿੰਡ ਜਾਂ ਨਗਰ-ਪੁਲਸ ਤੇ ਲੋਕ-ਸਿਹਤ ਤੇ ਸਫ਼ਾਈ ਵੀ ਸ਼ਾਮਲ ਹਨ ;

(ਖ) ਪਰਮੁਖਾਂ ਜਾਂ ਮੁਖੀਆਂ ਦੀ ਨਿਯੁਕਤੀ ਜਾਂ ਉੱਤਰ-ਅਧਿਕਾਰ ;

## ਛੇਵੀਂ ਅਨੁਸੂਚੀ

(ਗ) ਸੰਪੱਤੀ ਦੀ ਵਰਾਸਤ ;

(ਘ) ਵਿਆਹ ;

(ਙ) ਸਮਾਜਕ ਰਵਾਜ ;

(ਸ) ਸਕੂਲਾਂ, ਔਸ਼ਧਾਲਿਆਂ ਜਾਂ ਸੜਕਾਂ ਦੇ ਕਾਇਮ ਰੱਖਣ ਲਈ ਕਰ।

(੨) ਇਸ ਪੈਰੇ ਵਿੱਚ "ਰਾਖਵੇਂ ਜੰਗਲ" ਤੋਂ ਅਜਿਹੇ ਖੇਤਰ ਦਾ ਮਤਲਬ ਹੈ ਜੋ ਆਸਾਮ ਜੰਗਲਾਤ-ਵਿਨਿਯਮ ੧੮੯੧ ਦੇ ਅਧੀਨ, ਜਾਂ ਪ੍ਰਸ਼ਨ-ਗੋਚਰੇ ਖੇਤਰ ਵਿੱਚ ਕਿਸੇ ਦੂਜੇ ਉਸ ਸਮੇਂ ਲਈ ਚਾਲੂ ਕਨੂੰਨ[੧੮] ਦੇ ਅਧੀਨ ਰਾਖਵਾਂ ਜੰਗਲ ਹੈ।

(੩) ਇਸ ਪੈਰੇ ਦੇ ਅਧੀਨ ਬਣੇ ਹੋਏ ਸਭ ਕਨੂੰਨ ਤੁਰਤ ਰਾਜਪਾਲ ਦੇ ਸਾਹਮਣੇ ਰੱਖੇ ਜਾਣਗੇ ਅਤੇ ਜਦ ਤੱਕ ਉਹ ਉਨ੍ਹਾਂ ਨੂੰ ਅਨੁਮਤੀ ਨਾ ਦੇ ਦੇਵੇ ਤਦ ਤੱਕ ਕੋਈ ਪਰਭਾਵ ਨਹੀਂ ਰੱਖਣਗੇ।

੪. ਸ੍ਵੈਅਧਿਕਾਰੀ ਜ਼ਿਲਿਆਂ ਅਤੇ ਸ੍ਵੈਅਧਿਕਾਰੀ ਪ੍ਰਦੇਸ਼ਾਂ ਵਿੱਚ ਨਿਆਂ-ਪ੍ਰਸ਼ਾਸਨ— (੧) ਸ੍ਵੈਅਧਿਕਾਰੀ ਪ੍ਰਦੇਸ਼ ਦੀ ਪ੍ਰਾਦੇਸ਼ਕ ਪਰਿਸ਼ਦ ਅਜਿਹੇ ਪ੍ਰਦੇਸ਼ ਦੇ ਅੰਦਰਲੇ ਖੇਤਰਾਂ ਦੇ ਬਾਰੇ ਅਤੇ ਸ੍ਵੈਅਧਿਕਾਰੀ ਜ਼ਿਲੇ ਦੀ ਜ਼ਿਲਾ-ਪਰਿਸ਼ਦ ਉਸ ਜ਼ਿਲੇ ਅੰਦਰਲੀਆਂ ਪ੍ਰਾਦੇਸ਼ਕ ਪਰਿਸ਼ਦਾਂ ਦੇ, ਜੇ ਕੋਈ ਹੋਣ, ਪ੍ਰਾਧਿਕਾਰ ਅਧੀਨ ਖੇਤਰਾਂ ਤੋਂ ਉਸ ਜ਼ਿਲੇ ਵਿਚਲੇ ਹੋਰ ਖੇਤਰਾਂ ਦੇ ਬਾਰੇ, ਅਜਿਹੀਆਂ ਨਾਲਸ਼ਾਂ ਅਤੇ ਮਾਮਲਿਆਂ ਦੇ ਪਰੀਖਣ ਲਈ, ਜਿਨ੍ਹਾਂ ਦੀਆਂ ਸਾਰੀਆਂ ਧਿਰਾਂ[੨੨] ਅਜਿਹੇ ਖੇਤਰਾਂ ਵਿਚਲੀਆਂ ਅਨੁਸਚਤ ਜਨਜਾਤੀਆਂ ਦੀਆਂ ਹੀ ਹਨ ਅਤੇ ਜੋ ਉਨ੍ਹਾਂ ਨਾਲਸ਼ਾਂ ਤੋਂ ਵੱਖਰੀਆਂ ਹਨ ਜਿਨ੍ਹਾਂ ਨੂੰ ਇਸ ਅਨੁਸੂਚੀ ਦੇ ਪੈਰਾ (੫) ਦੇ ਉਪਪੈਰਾ (੧) ਦੇ ਉਪਬੰਧ ਲਾਗੂ ਹੁੰਦੇ ਹਨ, ਉਸ ਰਾਜ ਦੀ ਹਰੇਕ ਅਦਾਲਤ[੨੦] ਦਾ ਅਪਵਰਜਨ ਕਰ ਕੇ ਪਿੰਡ-ਪਰਿਸ਼ਦਾਂ ਜਾਂ ਅਦਾਲਤਾਂ ਗਠਤ ਕਰ ਸਕੇਗੀ ਅਤੇ ਉਚਿਤ ਪੁਰਖਾਂ[੨੧] ਨੂੰ ਅਜਿਹੀਆਂ ਪਿੰਡ-ਪਰਿਸ਼ਦਾਂ ਦੇ ਮੰਬਰਾਂ[੪] ਜਾਂ ਅਜਿਹੀਆਂ ਅਦਾਲਤਾਂ ਦੇ ਪਰਧਾਨ ਅਫ਼ਸਰਾਂ[੧੩] ਨਿਯੁਕਤ ਕਰ ਸਕੇਗੀ, ਅਤੇ ਅਜਿਹੇ ਅਫ਼ਸਰ ਵੀ ਨਿਯੁਕਤ ਕਰ ਸਕੇਗੀ, ਜਿਹੜੇ ਇਸ ਅਨੁਸੂਚੀ ਦੇ ਪੈਰਾ ੩ ਦੇ ਅਧੀਨ ਬਣਾਏ ਹਏ ਕਨੂੰਨਾਂ ਦੇ ਪ੍ਰਸ਼ਾਸਨ ਲਈ ਜ਼ਰੂਰੀ ਹੋਣ।

(੨) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ ਸ੍ਵੈਅਧਿਕਾਰੀ ਪ੍ਰਦੇਸ਼

## ਛੇਵੀਂ ਅਨੁਸੂਚੀ

ਦੀ ਪ੍ਰਾਦੇਸ਼ਕ ਪਰਿਸ਼ਦ ਜਾਂ ਉਸ ਪ੍ਰਾਦੇਸ਼ਕ ਪਰਿਸ਼ਦ ਰਾਹੀਂ ਉਸ ਲਈ ਗਠਤ ਕੋਈ ਅਦਾਲਤ ਜਾਂ, ਜੇ ਕਿਸੇ ਸ੍ਵੈਅਧਿਕਾਰੀ ਜ਼ਿਲੇ ਦੇ ਅੰਦਰ ਕਿਸੇ ਖੇਤਰ ਲਈ ਕੋਈ ਪ੍ਰਾਦੇਸ਼ਕ ਪਰਿਸ਼ਦ ਨਾ ਹੋਵੇ ਤਾਂ ਅਜਿਹੇ ਜ਼ਿਲੇ ਦੀ ਜ਼ਿਲਾ-ਪਰਿਸ਼ਦ ਜਾਂ ਉਸ ਜ਼ਿਲਾ-ਪਰਿਸ਼ਦ ਰਾਹੀਂ ਉਸ ਲਈ ਗਠਤ ਕੋਈ ਅਦਾਲਤ[੨੦] ਇਸ ਅਨੁਸੂਚੀ ਦੇ ਪੈਰਾ (੫) ਦੇ ਉਪਪੈਰਾ (੧) ਦੇ ਉਪਬੰਧ ਜਿਨ੍ਹਾਂ ਨਾਲਸ਼ਾਂ ਤੇ ਮਾਮਲਿਆਂ ਉੱਤੇ ਲਾਗੂ ਹੁੰਦੇ ਹੋਣ, ਉਨ੍ਹਾਂ ਨੂੰ ਛੱਡ ਕੇ ਇਸ ਪੈਰੇ ਦੇ ਉਪਪੈਰਾ (੧) ਦੇ ਅਧੀਨ ਅਜਿਹੇ ਪ੍ਰਦੇਸ਼ ਜਾਂ ਖੇਤਰ, ਜਿਹੀ ਕਿ ਸੂਰਤ ਹੋਵੇ[੧੪], ਦੇ ਅੰਦਰ ਗਠਤ ਪਿੰਡ-ਪਰਿਸ਼ਦ ਜਾਂ ਅਦਾਲਤ ਰਾਹੀਂ ਪਰੀਖਣ ਯੋਗ ਸਭ ਨਾਲਸ਼ਾਂ ਤੇ ਮਾਮਲਿਆਂ ਵਿੱਚ ਅਪੀਲੀ ਅਦਾਲਤ ਦੀਆਂ ਸ਼ਕਤੀਆਂ ਵਰਤੋਂ[੧੯] ਵਿੱਚ ਲਿਆਵੇਗਾ ਅਤ ਉੱਚ ਅਦਾਲਤ ਅਤੇ ਉੱਚਤਮ ਅਦਾਲਤ ਨੂੰ ਛੱਡ ਕੇ ਕਿਸੇ ਦੂਜੀ ਅਦਾਲਤ ਨੂੰ ਅਜਿਹੀਆਂ ਨਾਲਸ਼ਾਂ ਜਾਂ ਮਾਮਲਿਆਂ ਵਿੱਚ ਖੇਤਰ-ਅਧਿਕਾਰ ਨਹੀਂ ਹੋਵੇਗਾ ।

(੩) ਇਸ ਪੈਰੇ ਦੇ ਉਪਪੈਰਾ (੨) ਦੇ ਉਪਬੰਧ ਜਿਨ੍ਹਾਂ ਨਾਲਸ਼ਾਂ ਅਤੇ ਮਾਮਲਿਆਂ ਉੱਤੇ ਲਾਗੂ ਹੁੰਦੇ ਹਨ ਉਨ੍ਹਾਂ ਉੱਤੇ ਆਸਾਮ ਦੀ ਉੱਚ ਅਦਾਲਤ ਅਜਿਹਾ ਖੇਤਰ-ਅਧਿਕਾਰ ਰੱਖੇਗੀ ਅਤੇ ਵਰਤੋਂ ਕਰੇਗੀ ਜਿਵੇਂ ਕਿ ਸਮੇਂ ਸਮੇਂ ਸਿਰ ਰਾਜਪਾਲ ਆਦੇਸ਼ ਰਹੀਂ ਵਿਸ਼ਿਸ਼ਤ ਕਰੇ ।

(੪) ਪ੍ਰਾਦੇਸ਼ਕ ਪਰਿਸ਼ਦ ਜਾਂ ਜ਼ਿਲਾ-ਪਰਿਸ਼ਦ, ਜਿਹੀ ਕਿ ਸੂਰਤ ਹੋਵੇ, ਰਾਜਪਾਲ ਦੀ ਪਹਿਲੋਂ ਪਰਵਾਨਗੀ ਨਾਲ—

(ੳ) ਪਿੰਡ-ਪਰਿਸ਼ਦ ਅਤੇ ਅਦਾਲਤਾਂ ਦੇ ਗਠਨ ਅਤੇ ਇਸ ਪੈਰੇ ਦੇ ਅਧੀਨ ਵਰਤੋਂ ਯੋਗ ਉਨ੍ਹਾਂ ਦੀਆਂ ਸ਼ਕਤੀਆਂ ਦੇ ;

(ਅ) ਇਸ ਪੈਰੇ ਦੇ ਉਪਪੈਰਾ (੧) ਦੇ ਅਧੀਨ ਨਾਲਸ਼ਾਂ ਤੇ ਮਾਮਲਿਆਂ ਦੇ ਪਰੀਖਣ ਵਿੱਚ ਪਰਿਸ਼ਦਾਂ ਜਾਂ ਅਦਾਲਤਾਂ ਰਾਹੀਂ ਅਨੁਸਰਨ ਕੀਤੀ ਜਾਣ ਵਾਲੀ ਪ੍ਰਕਿਰਿਆ ਦੇ ;

(ੲ) ਇਸ ਪੈਰੇ ਦੇ ਉਪਪੈਰਾ (੨) ਦੇ ਅਧੀਨ ਅਪੀਲਾਂ ਤੇ ਹੋਰ ਕਾਰਵਾਈਆਂ

## ਛੇਵੀਂ ਅਨੁਸੂਚੀ

ਵਿੱਚ ਪ੍ਰਾਦੇਸ਼ਕ ਜਾਂ ਜ਼ਿਲਾ-ਪਰਿਸ਼ਦ ਜਾਂ ਅਜਿਹੀ ਪਰਿਸ਼ਦ ਰਾਹੀਂ ਸੰਗਠਤ ਕਿਸੇ ਅਦਾਲਤ ਰਾਹੀਂ ਅਨੁਸਰਨ ਯੋਗ ਪ੍ਰਕਿਰਿਆ ਦੇ;

(ਸ) ਅਜਿਹੀਆਂ ਪਰਿਸ਼ਦਾਂ ਤੇ ਅਦਾਲਤਾਂ[20] ਦੇ ਫੈਸਲਿਆਂ[17] ਅਤੇ ਆਦੇਸ਼ਾਂ ਦੇ ਪਰਿਪਾਲਣ ਦੇ ;

(ਹ) ਇਸ ਪੈਰੇ ਦੇ ਉਪਪੈਰਾ (੧) ਤੇ (੨) ਦੇ ਉਪਬੰਧਾਂ ਤੇ ਅਮਲ ਕਰਨ ਲਈ ਹੋਰ ਸਭ ਸਹਾਇਕ ਵਿਸ਼ਿਆਂ ਦੇ,

ਵਿਨਿਯਮਨ ਲਈ ਨਿਯਮ ਬਣਾ ਸਕੇਗੀ।

੫. ਕੁਝ ਵਾਦਾਂ ਮਾਮਲਿਆਂ ਅਤੇ ਅਪਰਾਧਾਂ ਦੇ ਪਰੀਖਣ ਲਈ ਪ੍ਰਾਦੇਸ਼ਕ ਅਤੇ ਜ਼ਿਲਾ-ਪਰਿਸ਼ਦਾਂ ਨੂੰ ਅਤੇ ਕੁਝਕ ਅਦਾਲਤਾਂ ਅਤੇ ਅਫ਼ਸਰਾਂ ਨੂੰ ਜ਼ਾਬਤਾ ਦੀਵਾਨੀ ੧੯੦੮ ਅਤੇ ਜ਼ਾਬਤਾ ਫ਼ੌਜਦਾਰੀ ੧੮੯੮ ਅਧੀਨ ਸ਼ਕਤੀਆਂ ਦਾ ਪ੍ਰਦਾਨ,—(੧) ਰਾਜਪਾਲ ਕਿਸੇ ਸ੍ਵੈਅਧਿਕਾਰੀ ਜ਼ਿਲੇ ਜਾਂ ਪ੍ਰਦੇਸ਼ ਵਿੱਚ ਕਿਸੇ ਅਜਿਹੇ ਪ੍ਰਚੱਲਤ ਕਨੂੰਨ[18] ਨਾਲ ਜਿਸ ਨੂੰ ਰਾਜਪਾਲ ਨੇ ਉਸ ਲਈ ਵਿਸ਼ੇਸ਼ਤ ਕੀਤਾ ਹੈ, ਪੈਦਾ ਹੋਈਆਂ ਨਾਲਸ਼ਾਂ ਜਾਂ ਮਾਮਲਿਆਂ ਦੇ ਪਰੀਖਣ ਲਈ ਜਾਂ ਭਾਰਤੀ ਡੰਡਾਵਲੀ ਦੇ ਅਧੀਨ ਜਾਂ ਅਜਿਹੇ ਜ਼ਿਲੇ ਜਾਂ ਪ੍ਰਦੇਸ਼ ਵਿੱਚ ਉਸ ਸਮੇਂ ਲਾਗੂ ਕਿਸੇ ਹੋਰ ਕਨੂੰਨ ਦੇ ਅਧੀਨ ਮੌਤ, ਜੀਵਨ ਪਰਯੰਤ ਕਾਲੇ ਪਾਣੀ ਜਾਂ ਉਸ ਅਰਸੇ ਲਈ ਜੋ ਪੰਜ ਸਾਲ ਤੋਂ ਘੱਟ ਨਾਂ ਹੋਵੇ, ਕੈਦ ਨਾਲ ਡੰਨ ਯੋਗ ਅਪਰਾਧਾਂ ਦੇ ਪਰੀਖਣ ਲਈ ਅਜਿਹੇ ਜ਼ਿਲੇ ਜਾਂ ਪ੍ਰਦੇਸ਼ ਉੱਤੇ ਪ੍ਰਾਧਿਕਾਰ ਰੱਖਣ ਵਾਲੀ ਜ਼ਿਲਾ-ਪਰਿਸ਼ਦ ਜਾਂ ਪ੍ਰਾਦੇਸ਼ਕ ਪਰਿਸ਼ਦ ਜਾਂ ਅਜਿਹੀ ਜ਼ਿਲਾ-ਪਰਿਸ਼ਦ ਰਾਹੀਂ ਗਠਤ ਅਦਾਲਤਾਂ ਨੂੰ ਜਾਂ ਰਾਜਪਾਲ ਰਾਹੀਂ ਉਸ ਲਈ ਨਿਯੁਕਤ ਕਿਸੇ ਅਫ਼ਸਰ ਨੂੰ ਜ਼ਾਬਤਾ ਦੀਵਾਨੀ ੧੯੦੮ ਜਾਂ ਜ਼ਾਬਤਾ ਫੌਜਦਾਰੀ ੧੮੯੮, ਜਿਹੀ ਕਿ ਸੂਰਤ ਹੋਵੇ, ਅਧੀਨ ਅਜਿਹੀਆਂ ਸ਼ਕਤੀਆਂ ਪ੍ਰਦਾਨ ਕਰ ਸਕੇਗਾ, ਜਿਹੀਆਂ ਕਿ ਉਹ ਉਚਿਤ ਸਮਝੇ ਅਤੇ ਅਜਿਹਾ ਹੋਣ ਉਤੇ ਉਕਤ ਪਰਿਸ਼ਦ, ਅਦਾਲਤ ਜਾਂ ਪ੍ਰਾਧਿਕਾਰੀ ਇਸ ਤਰ੍ਹਾਂ ਦਿੱਤੀਆਂ ਹੋਈਆਂ ਸ਼ਕਤੀਆਂ ਦੀ ਵਰਤੋਂ[19] ਵਿੱਚ ਨਾਲਸ਼ਾਂ, ਮਾਮਲਿਆਂ ਜਾਂ ਅਪਰਾਧਾਂ ਦਾ ਪਰੀਖਣ ਕਰੇਗਾ।

(੨) ਰਾਜਪਾਲ ਕਿਸੇ ਜ਼ਿਲਾ-ਪਰਸ਼ਿਦ, ਪ੍ਰਾਦੇਸ਼ਕ ਪਰਸ਼ਿਦ, ਅਦਾਲਤ ਜਾਂ ਅਫਸਰ[13]

## ਛੇਵੀਂ ਅਨੁਸੂਚੀ

ਨੂੰ ਇਸ ਪੈਰੇ ਦੇ ਉਪਪੈਰਾ (੧) ਦੇ ਅਧੀਨ ਦਿੱਤੀਆਂ ਹੋਈਆਂ ਸ਼ਕਤੀਆਂ ਵਿੱਚੋਂ ਕਿਸੇ ਨੂੰ ਵਾਪਸ ਲੈ ਸਕੇਗਾ ਜਾਂ ਰੂਪਭੇਦ ਕਰ ਸਕੇਗਾ ।

(੩) ਇਸ ਪੈਰੇ ਵਿੱਚ ਸਪਸ਼ਟ ਤੌਰ ਤੇ ਉਪਬੰਧਤ ਹਾਲਤ ਤੋਂ ਇਲਾਵਾ ਜ਼ਾਬਤਾ ਦੀਵਾਨੀ ੧੯੦੮ ਤੇ ਜ਼ਾਬਤਾ ਫੌਜਦਾਰੀ ੧੮੯੮ ਦ ਕਿਸੇ ਸ੍ਵੈਅਧਿਕਾਰੀ ਜ਼ਿਲੇ ਵਿੱਚ ਜਾਂ ਕਿਸੇ ਸ੍ਵੈਅਧਿਕਾਰੀ ਪ੍ਰਦਸ਼ ਵਿੱਚ, ਜਿਸ ਤੇ ਇਸ ਪੈਰੇ ਦੇ ਉਪਬੰਧ ਲਾਗ ਹੁੰਦੇ ਹਨ, ਕੁਝਕੁ ਨਾਲਸ਼ਾਂ, ਮਾਮਲਿਆਂ ਜਾਂ ਅਪਰਾਧਾਂ ਦੇ ਪਰੀਖਣ ਵਿੱਚ ਲਾਗੂ ਨਹੀਂ ਹੋਣਗੀਆਂ ।

<u>੬. ਮੁਢਲੇ ਸਕੂਲਾਂ ਨੂੰ ਸਥਾਪਤ ਕਰਨ ਦੀ ਜ਼ਿਲਾ-ਪਰਿਸ਼ਦ ਦੀ ਸ਼ਕਤੀ.</u>—ਸ੍ਵੈਅਧਿਕਾਰੀ ਜ਼ਿਲੇ ਦੀ ਜ਼ਿਲਾ-ਪਰਸ਼ਿਦ ਜ਼ਿਲੇ ਵਿੱਚ ਮੁਢਲੇ ਸਕੂਲਾਂ, ਔਸ਼ਧਾਲਿਆਂ, ਬਜ਼ਾਰਾਂ, ਕਾਂਜੀ ਹੌਦਾਂ, ਨੌ-ਘਾਟਾਂ, ਮੱਛੀ-ਖੇਤਰਾਂ, ਸੜਕਾਂ ਅਤੇ ਜਲ-ਮਾਰਗਾਂ ਦੀ ਸਥਾਪਨਾ ਨੂੰ ਬਣਾ ਅਤੇ ਪਰਬੰਧ ਕਰ ਸਕੇਗੀ ਅਤੇ ਵਿਸ਼ੇਸ਼ ਕਰ ਕੇ ਜ਼ਿਲੇ ਵਿੱਚ ਮੁਢਲਿਆਂ ਸਕੂਲਾਂ ਵਿੱਚ ਮੁਢਲੀ ਸਿਖ਼ਸ਼ਾ ਨੂੰ ਜਿਸ ਭਾਸ਼ਾ ਵਿੱਚ ਅਤੇ ਜਿਸ ਢੰਗ ਨਾਲ ਦਿੱਤੀ ਜਾਵੇ, ਮੁਕੱਰਰ ਕਰ ਸਕੇਗੀ ।

<u>੭. ਜ਼ਿਲਾ ਅਤੇ ਪ੍ਰਾਦੇਸ਼ਕ ਨਿਧੀਆਂ.</u>—(੧) ਹਰੇਕ ਸ੍ਵੈਅਧਿਕਾਰੀ ਜ਼ਿਲੇ ਲਈ ਜ਼ਿਲਾ-ਨਿਧੀ ਅਤੇ ਹਰੇਕ ਸ੍ਵੈਅਧਿਕਾਰੀ ਪ੍ਰਦੇਸ਼ ਲਈ ਪ੍ਰਾਦੇਸ਼ਕ ਨਿਧੀ ਗਠਤ ਕੀਤੀ ਜਾਵੇਗੀ ਜਿਸ ਵਿੱਚ ਕ੍ਰਮਵਾਰ ਉਸ ਜ਼ਿਲੇ ਦੀ ਜ਼ਿਲਾ-ਪਰਸ਼ਿਦ ਰਾਹੀਂ ਅਤੇ ਉਸ ਪ੍ਰਦੇਸ਼ ਦੀ ਪ੍ਰਾਦੇਸ਼ਕ ਪਰਿਸ਼ਦ ਰਾਹੀਂ, ਜਿਹੀ ਕਿ ਸੂਰਤ ਹੋਵੇ[੧੪], ਉਸ ਜ਼ਿਲੇ ਜਾਂ ਪ੍ਰਦੇਸ਼ ਦੇ ਇਸ ਸੰਵਿਧਾਨ ਦੇ ਉਪਬੰਧਾਂ ਅਨੁਸਾਰ ਪ੍ਰਸ਼ਾਸਤ ਕਰਨ ਵਿੱਚ ਪਰਾਪਤ ਹੋਏ ਸਭ ਧਨਾਂ ਨੂੰ ਜਮ੍ਹਾ ਕੀਤਾ ਜਾਵੇਗਾ ।

(੧) ਜ਼ਿਲਾ-ਨਿਧੀ ਜਾਂ ਪ੍ਰਾਦੇਸ਼ਕ ਨਿਧੀ, ਜਿਹੀ ਕਿ ਸੂਰਤ ਹੋਵੇ, ਦੇ ਪਰਬੰਧ ਲਈ ਜ਼ਿਲਾ-ਪਰਿਸ਼ਦ ਅਤੇ ਪ੍ਰਾਦੇਸ਼ਕ ਪਰਿਸ਼ਦ ਰਾਜਪਾਲ ਦੀ ਪਰਵਾਨਗੀ ਨਾਲ ਨਿਯਮ ਬਣਾ ਸਕੇਗੀ ਅਤੇ ਇਸ ਤਰ੍ਹਾਂ ਬਣੇ ਹੋਏ ਨਿਯਮ, ਉਕਤ ਨਿਧੀ ਵਿੱਚ ਧਨ ਜਮ੍ਹਾਂ ਕਰਨ ਦੇ, ਉਸ ਵਿੱਚੋਂ ਧਨ ਕੱਢਣ ਦੇ, ਉਸ ਵਿੱਚ ਧਨ ਦੀ ਅਭਿਰਖਿਆ ਦੇ, ਅਤੇ ਉਪਰੋਕਤ

## ਛੇਵੀਂ ਅਨੁਸੂਚੀ

ਵਿਸ਼ਿਆਂ ਨਾਲ ਲਾਗਵੇਂ, ਜਾਂ ਇਨ੍ਹਾਂ ਦੇ ਸਹਾਇਕ ਕਿਸੇ ਹੋਰ ਵਿਸ਼ੇ ਦੇ ਸਬੰਧ ਵਿੱਚ ਅਨੁਸਰਨ ਯੋਗ ਪ੍ਰਕਿਰਿਆ ਮੁਕਰਰ ਕਰ ਸਕਣਗੀ ।

੮. ਭੋਂ-ਹਾਲਾ ਨਿਰਧਾਰਣ ਕਰਨ ਤੇ ਸੰਗ੍ਰਹ ਕਰਨ ਅਤੇ ਕਰ ਲਾਉਣ ਦੀ ਸ਼ਕਤੀ

(੧) ਸ੍ਵੈਅਧਿਕਾਰੀ ਪ੍ਰਦੇਸ਼ ਦੀ ਪ੍ਰਾਦੇਸ਼ਕ ਪਰਿਸ਼ਦ ਨੂੰ ਅਜਿਹੇ ਪ੍ਰਦੇਸ਼ ਅੰਦਰ ਸ਼ਾਮਲ ਸਭ ਭੋਆਂ ਬਾਰੇ, ਅਤੇ ਜੇ ਜ਼ਿਲੇ ਵਿੱਚ ਕੋਈ ਪ੍ਰਾਦੇਸ਼ਕ ਪਰਿਸ਼ਦ ਹੋਵੇ ਤਾਂ ਉਸ ਦੇ ਪ੍ਰਾਧਿਕਾਰ ਅਧੀਨ ਖੇਤਰਾਂ ਵਿੱਚ ਦੀਆਂ ਸਭ ਭੋਆਂ ਨੂੰ ਛੱਡ ਕੇ ਜ਼ਿਲੇ ਅੰਦਰਲੀਆਂ ਹੋਰ ਸਭ ਭੋਆਂ ਬਾਰੇ ਸ੍ਵੈਅਧਿਕਾਰੀ ਜ਼ਿਲੇ ਦੀ ਜ਼ਿਲਾ-ਪਰਿਸ਼ਦ ਨੂੰ ਅਜਿਹੀਆਂ ਭੋਆਂ ਦੇ ਬਾਰੇ, ਉਨ੍ਹਾਂ ਸਿਧਾਂਤਾਂ ਦੇ ਅਨੁਸਾਰ ਭੋਂ ਦਾ ਹਾਲਾ ਨਿਰਧਾਰਣ ਕਰਨ ਅਤੇ ਸੰਗ੍ਰਹ ਕਰਨ ਦੀ ਸ਼ਕਤੀ ਹੋਵੇਗੀ ਜੋ ਆਮ ਤੌਰ ਤੇ ਆਸਾਮ ਰਾਜ ਵਿੱਚ ਭੋਂ-ਹਾਲੇ ਦੇ ਪਰਯੋਜਨ ਲਈ ਭੋਆਂ ਦੇ ਗਿਣਨ ਵਿੱਚ ਆਸਾਮ ਸਰਕਾਰ ਰਾਹੀਂ ਉਸ ਸਮੇਂ ਅਨੁਸਰਨ ਕੀਤੇ ਜਾਂਦੇ ਹਨ ।

(੨) ਸ੍ਵੈਅਧਿਕਾਰੀ ਪ੍ਰਦੇਸ਼ ਦੀ ਪ੍ਰਾਦੇਸ਼ਕ ਪਰਿਸ਼ਦ ਨੂੰ- ਅਜਿਹੇ ਪ੍ਰਦੇਸ਼ ਦੇ ਅੰਦਰ ਸ਼ਾਮਲ ਖੇਤਰਾਂ ਦੇ ਬਾਰੇ ਅਤੇ ਜੇ ਜ਼ਿਲੇ ਵਿੱਚ ਕੋਈ ਪ੍ਰਾਦੇਸ਼ਕ ਪਰਿਸ਼ਦ ਹੋਵੇ ਤਾਂ ਉਨ੍ਹਾਂ ਦੇ ਪ੍ਰਾਧਿਕਾਰ ਅਧੀਨ ਖੇਤਰਾਂ ਨੂੰ ਛੱਡ ਕੇ ਜ਼ਿਲਿਆਂ ਵਿੱਚ ਦੇ ਹੋਰ ਸਭ ਖੇਤਰਾਂ ਦੇ ਬਾਰੇ ਸ੍ਵੈਅਧਿਕਾਰੀ ਜ਼ਿਲੇ ਦੀ ਜ਼ਿਲਾ-ਪਰਿਸ਼ਦ ਨੂੰ, ਭੋਂ ਅਤੇ ਇਮਾਰਤਾਂ ਉੱਤੇ ਕਰਾਂ ਨੂੰ, ਅਤੇ ਅਜਿਹੇ ਖੇਤਰਾਂ ਵਿੱਚ ਰਹਿਣ ਵਾਲੇ ਪੁਰਖਾਂ[੨੧] ਉੱਤੇ ਮਾਰਗ-ਕਰ ਨੂੰ ਉਗਰਾਹੁਣ ਅਤੇ ਸੰਗ੍ਰਹ ਕਰਨ ਦੀ ਸ਼ਕਤੀ ਹੋਵੇਗੀ ।

(੩) ਸ੍ਵੈਅਧਿਕਾਰੀ ਜ਼ਿਲਾ-ਪਰਿਸ਼ਦ ਨੂੰ ਅਜਿਹੇ ਜ਼ਿਲੇ ਅੰਦਰ ਨਿਮਨ ਕਰਾਂ ਵਿੱਚੋਂ ਸਭ ਨੂੰ ਜਾਂ ਕਿਸੇ ਇਕ ਨੂੰ ਉਗਾਰਹੁਣ ਅਤੇ ਸੰਗ੍ਰਹ ਕਰਨ ਦੀ ਸ਼ਕਤੀ ਹੋਵੇਗੀ, ਅਰਥਾਤ—

(ੳ) ਪੇਸ਼ਿਆਂ, ਵਪਾਰਾਂ, ਆਜੀਵਕਾਵਾਂ ਅਤੇ ਨੌਕਰੀਆਂ ਉੱਤੇ ਕਰ ;

(ਅ) ਪਸ਼ੂਆਂ, ਗੱਡੀਆਂ ਅਤੇ ਕਿਸ਼ਤੀਆਂ ਉੱਤੇ ਕਰ ;

(ੲ) ਕਿਸੇ ਬਜ਼ਾਰ ਵਿੱਚ ਉਥੇ ਵਿਕਣ ਲਈ ਵਸਤਾਂ ਦੇ ਦਾਖਲੇ ਉੱਤੇ ਕਿਸ਼ਤੀਆਂ ਰਾਹੀਂ ਜਾਣ ਵਾਲੇ ਪੁਰਖਾਂ ਅਤੇ ਮਾਲ ਉੱਤੇ ਪਥ-ਕਰ ;

## ਛੇਵੀਂ ਅਨੁਸੂਚੀ

(੪) ਇਸ ਪੈਰੇ ਦੇ ਉਪਪੈਰਾ (੨) ਅਤੇ (੩) ਵਿੱਚ ਦਰਜ ਕਰਾਂ ਵਿੱਚੋਂ ਕਿਸੇ ਦੇ ਉਗਰਾਹੁਣ ਤੇ ਸੰਗ੍ਰਹ ਕਰਨ ਨੂੰ ਉਪਬੰਧਤ ਕਰਨ ਲਈ ਪ੍ਰਾਦੇਸ਼ਕ ਪਰਿਸ਼ਦ ਜਾਂ ਜ਼ਿਲਾ-ਪਰਿਸ਼ਦ, ਜਿਹੀ ਕਿ ਸੂਰਤ ਹੋਵੇ[੧੪], ਵਿਨਿਯਮ ਬਣਾ ਸਕੇਗੀ।

੯. ਖਣਜਾਂ ਦੇ ਖੋਜਣ ਜਾਂ ਕੱਢਣ ਲਈ ਲਸੰਸ ਜਾਂ ਪੱਟੇ.—(੧) ਕਿਸੇ ਸ੍ਵੈਅਧਿਕਾਰੀ ਜ਼ਿਲੇ ਅੰਦਰਲੇ ਖੇਤਰ ਬਾਰੇ ਆਸਾਮ ਸਰਕਾਰ ਰਾਹੀਂ ਖਣਜਾਂ ਦੇ ਖੋਜਣ ਤੇ ਕੱਢਣ ਲਈ ਦਿੱਤੇ ਗਏ ਲਸੰਸਾਂ ਜਾਂ ਪੱਟਿਆਂ ਤੋਂ ਹਰ ਸਾਲ ਪੈਦਾ ਹੋਈ ਰਾਇਲਟੀ ਦਾ ਅਜਿਹਾ ਅੰਸ਼ ਉਸ ਜ਼ਿਲਾ-ਪਰਿਸ਼ਦ ਨੂੰ ਦੇ ਦਿੱਤਾ ਜਾਵੇਗਾ, ਜਿਹਾ ਕਿ ਆਸਾਮ ਸਰਕਾਰ ਅਤੇ ਅਜਿਹੇ ਜ਼ਿਲੇ ਦੀ ਜ਼ਿਲਾ-ਪਰਿਸ਼ਦ ਦੇ ਵਿਚਕਾਰ ਕਰਾਰ ਪਾਵੇ।

(੨)ਜ਼ਿਲਾ-ਪਰਿਸ਼ਦ ਨੂੰ ਦਿੱਤੀਆ ਜਾਣ ਵਾਲੀਆਂ ਅਜਿਹੀਆਂ ਰਾਇਲਟੀਆਂ ਦੇ ਅੰਸ਼ ਦੇ ਬਾਰੇ ਜੇ ਕੋਈ ਵਿਵਾਦ ਪੈਦਾ ਹੋਵੇ ਤਾਂ ਉਹ ਰਾਜਪਾਲ ਨੂੰ ਨਿਰਧਾਰਣ ਲਈ ਸੌਂਪਿਆ ਜਾਵੇਗਾ ਅਤੇ ਸ੍ਵੈਬਬੇਕ ਨਾਲ ਰਾਜਪਾਲ ਰਾਹੀਂ ਨਿਰਧਾਰਤ ਰਕਮ[੨੩] ਇਸ ਪੈਰੇ ਦੇ ਉਪਪੈਰਾ (੧) ਦੇ ਅਧੀਨ ਜ਼ਿਲਾ-ਪਰਿਸ਼ਦ ਨੂੰ ਦੇਣ ਯੋਗ ਰਕਮ ਸਮਝੀ ਜਾਵੇਗੀ ਅਤੇ ਰਾਜਪਾਲ ਦਾ ਫ਼ੈਸਲਾ[੧੭] ਅੰਤਮ ਹੋਵੇਗਾ।

੧੦. ਜਨਜਾਤੀਆਂ ਤੋਂ ਬਿਨਾਂ ਹੋਰ ਲੋਕਾਂ ਦੀ ਸਾਹੂਕਾਰੀ ਤੇ ਵਪਾਰ ਦੇ ਕੰਟਰੋਲ ਲਈ ਜ਼ਿਲਾ-ਪਰਿਸ਼ਦ ਦੀ ਵਿਨਿਯਮ ਬਣਾਉਣ ਦੀ ਸ਼ਕਤੀ.—(੧) ਸ੍ਵੈਅਧਿਕਾਰੀ ਜ਼ਿਲੇ ਦੀ ਜ਼ਿਲਾ-ਪਰਿਸ਼ਦ ਉਸ ਜ਼ਿਲੇ ਵਿੱਚ ਅਜਿਹੇ ਲੋਕਾਂ ਦੀ, ਜੋ ਉਸ ਵਿੱਚ ਰਹਿਣ ਵਾਲੀਆਂ ਜਨਜਾਤੀਆਂ ਤੋਂ ਭਿੰਨ ਹਨ, ਸਾਹੂਕਾਰੀ ਅਤੇ ਵਪਾਰ ਦੇ ਵਿਨਿਯਮਨ ਅਤੇ ਕੰਟਰੋਲ[੧੫] ਲਈ ਵਿਨਿਯਮ ਬਣਾ ਸਕੇਗੀ।

(੨) ਵਿਸ਼ੇਸ਼ ਕਰ ਕੇ ਅਤੇ ਪੂਰਬਵਰਤੀ ਸ਼ਕਤੀ ਦੀ ਵਿਆਪਕਤਾ ਉੱਤੇ ਬਿਨਾਂ ਬਿਪਰੀਤ ਪਰਭਾਵ ਪਾਇਆਂ ਅਜਿਹੇ ਵਿਨਿਯਮ—

(ੳ) ਮੁਕੱਰਰ ਕਰ ਸਕਣਗੇ ਕਿ ਉਸ ਲਈ ਦਿੱਤੇ ਗਏ ਲਸੰਸ ਰੱਖਣ ਵਾਲੇ ਤੋਂ ਬਿਨਾਂ ਹਰ ਕੋਈ ਸਾਹਕਾਰੀ ਦਾ ਕਾਰੋਬਾਰ ਨਹੀਂ ਕਰੇਗਾ ;

## ਛੇਵੀਂ ਅਨੁਸੂਚੀ

(ਅ) ਸਾਹੂਕਾਰੀ ਰਾਹੀਂ ਲਾਏ ਜਾਣ ਜਾਂ ਵਸੂਲ ਕੀਤੇ ਜਾਣ ਵਾਲੇ ਵਿਆਜ ਦਾ ਵੱਧ ਤੋਂ ਵੱਧ ਦਰ ਮੁਕੱਰਰ ਕਰ ਸਕਣਗੇ ;

(ੲ) ਸਾਹੂਕਾਰਾਂ ਰਾਹੀਂ ਲੇਖਾ ਰੱਖਣ ਦਾ ਅਤੇ ਜ਼ਿਲਾ-ਪਰਿਸ਼ਦਾਂ ਰਾਹੀਂ ਉਸ ਲਈ ਨਿਯੁਕਤ ਅਫ਼ਸਰਾਂ[੧੩] ਰਾਹੀਂ ਅਜਿਹੇ ਲੇਖੇ ਦੇ ਨਿਰੀਖਣ ਦਾ ਉਪਬੰਧ ਕਰ ਸਕਣਗੇ।

(ਸ) ਮੁਕੱਰਰ ਕਰ ਸਕਣਗੇ ਕਿ ਕੋਈ ਪੁਰਖ[੨੧], ਜੋ ਜ਼ਿਲੇ ਵਿੱਚ ਰਹਿਣ ਵਾਲੀਆਂ ਅਨੁਸੂਚਤ ਜਨਜਾਤੀਆਂ ਵਿੱਚੋਂ ਨਹੀਂ ਹੈ, ਜ਼ਿਲਾ-ਪਰਿਸ਼ਦ ਰਾਹੀਂ ਉਸ ਲਈ ਦਿੱਤੇ ਗਏ ਲਸੰਸ ਤੋਂ ਬਿਨਾਂ ਵਸਤ ਦਾ ਥੋਕ ਜਾਂ ਪਰਚੂਨ ਕਾਰੋਬਾਰ ਨਹੀਂ ਕਰੇਗਾ :

ਐਪਰ[੧] ਇਸ ਪੈਰੇ ਦੇ ਅਧੀਨ ਅਜਿਹੇ ਵਿਨਿਯਮ ਉਦੋਂ ਤੱਕ ਨਹੀਂ ਬਣ ਸਕਣਗੇ ਜਦ ਤੱਕ ਕਿ ਉਹ ਜ਼ਿਲਾ-ਪਰਿਸ਼ਦ ਦੀ ਕੁੱਲ ਮੈਂਬਰਾਂ[੪] ਦੀ ਗਿਣਤੀ ਦੇ ਘੱਟ ਤੋਂ ਘੱਟ ਤਿੰਨ ਚੌਥਾਈ ਬਹੁਸੰਮਤੀ ਨਾਲ ਪਾਸ[੨੪] ਨਾ ਕੀਤੇ ਜਾਣ :

ਐਪਰ ਇਹ ਹੋਰ ਵੀ ਕਿ ਅਜਿਹੇ ਕਿਸੇ ਵਿਨਿਯਮਾਂ ਦੇ ਅਧੀਨ ਇਹ ਸਕਤ ਨਹੀਂ ਹੋਵੇਗੀ ਕਿ ਜੋ ਸਾਹੂਕਾਰ ਜਾਂ ਵਪਾਰੀ ਅਜਿਹੇ ਵਿਨਿਯਮਾਂ ਦੇ ਬਣਨ ਦੇ ਸਮੇਂ ਤੋਂ ਪਹਿਲਾਂ ਜ਼ਿਲੇ ਅੰਦਰ ਵਪਾਰ ਕਰਦਾ ਰਿਹਾ ਹੈ, ਉਸ ਨੂੰ ਲਸੰਸ ਦੇਣਾ ਅਸਵੀਕਾਰ ਕਰ ਦਿੱਤਾ ਜਾਵੇ।

(੩) ਇਸ ਪੈਰੇ ਦੇ ਅਧੀਨ ਬਣਾਏ ਸਭ ਵਿਨਿਯਮ ਤੁਰੰਤ ਰਾਜਪਾਲ ਦੇ ਸਾਹਮਣੇ ਰੱਖੇ ਜਾਣਗੇ ਅਤੇ ਜਦ ਤੱਕ ਉਹ ਉਨ੍ਹਾਂ ਨੂੰ ਅਨੁਮਤੀ ਨਾ ਦੇਵੇ, ਪਰਭਾਵੀ ਨਹੀਂ ਹੋਣਗੇ।

੧੧. ਇਸ ਅਨੁਸੂਚੀ ਦੇ ਅਧੀਨ ਬਣੇ ਹੋਏ ਕਨੂੰਨਾਂ[੧੯], ਨਿਯਮਾਂ ਅਤੇ ਵਿਨਿਯਮਾਂ ਦਾ ਪ੍ਰਕਾਸ਼ਨ—ਜ਼ਿਲਾ-ਪਰਿਸ਼ਦ ਜਾਂ ਪ੍ਰਾਦੇਸ਼ਕ ਪਰਿਸ਼ਦ ਦੀ ਜਿਸ ਅਨਸੂਚੀ ਦੇ ਅਧੀਨ ਬਣਾਏ ਹੋਏ ਸਭ ਕਨੂੰਨ, ਨਿਯਮ ਅਤੇ ਵਿਨਿਯਮ ਰਾਜ ਦੇ ਸਰਕਾਰੀ ਸੂਚਨਾ-ਪੱਤਰ

## ਛੇਵੀਂ ਅਨੁਸੂਚੀ

ਵਿੱਚ ਤੁਰੰਤ ਪ੍ਰਕਾਸ਼ਤ ਕੀਤੇ ਜਾਣਗੇ ਤੇ ਅਜਿਹੇ ਪ੍ਰਕਾਸ਼ਨ ਉੱਤੇ ਉਹ ਕਨੂੰਨ੧੯ ਸਮਾਨ ਪਰਭਾਵੀ ਹੋਣਗੇ ।

੧੨. ਸ੍ਵੈਅਧਿਕਾਰੀ ਜ਼ਿਲਿਆਂ ਅਤੇ ਸ੍ਵੈਅਧਿਕਾਰੀ ਪ੍ਰਦੇਸ਼ਾਂ ਉੱਤੇ ਸੰਸਦ ਅਤੇ ਰਾਜ ਦੇ ਵਿਧਾਨ-ਮੰਡਲ ਦੇ ਅਧਿਨਿਯਮਾਂ ਦਾ ਲਾਗੂ ਹੋਣਾ ---(੧) ਇਸ ਸੰਵਿਧਾਨ ਵਿੱਚ ਕਿਸੇ ਗੱਲ ਦੇ ਹੁੰਦਿਆਂ ਵੀ—

(ੳ) ਰਾਜ ਦੇ ਵਿਧਾਨ-ਮੰਡਲ ਦਾ ਕੋਈ ਅਧਿਨਿਯਮ, ਜੋ ਅਜਿਹੇ ਵਿਸ਼ਿਆਂ ਦੇ ਬਾਰੇ ਹੈ ਜਿਨ੍ਹਾਂ ਨੂੰ ਇਸ ਅਨੁਸੂਚੀ ਦੇ ਪੈਰਾ (੩) ਵਿੱਚ ਅਜਿਹਾ ਵਿਸ਼ਾ ਹੋਣਾ ਦਰਜ ਕੀਤਾ ਗਿਆ ਹੈ ਜਿਨ੍ਹਾਂ ਦੇ ਬਾਰੇ ਜ਼ਿਲਾ-ਪਰਿਸ਼ਦ ਜਾਂ ਪ੍ਰਾਦੇਸ਼ਕ ਪਰਿਸ਼ਦ ਕਨੂੰਨ ਬਣਾ ਸਕੇਗੀ ਅਤੇ ਰਾਜ ਦੇ ਵਿਧਾਨ-ਮੰਡਲ ਦਾ ਕੋਈ ਅਧਿਨਿਯਮ ਜੋ ਕਿਸੇ ਅਣਖਿੱਚੀ ਅਲਕੋਹਲੀ ਪਾਨ ਕੀ ਖਪਤ੨੫ ਦਾ ਪ੍ਰਤਿਸ਼ੇਧ ਕਰਦਾ ਜਾਂ ਉੱਤੇ ਪਾਬੰਦੀ ਲਾਉਂਦਾ ਹੈ ਕਿਸੇ ਸ੍ਵੈਅਧਿਕਾਰੀ ਜ਼ਿਲੇ ਜਾਂ ਸ੍ਵੈਅਧਿਕਾਰੀ੭ ਪ੍ਰਾਦੇਸ਼ ਨੂੰ ਤਦ ਤੱਕ ਲਾਗੂ ਨਹੀਂ ਹੋਵੇਗਾ ਜਦ ਤੱਕ ਕਿ ਦੋਹਾਂ ਵਿੱਚੋਂ ਹਰੇਕ ਹਾਲਤ ਵਿੱਚ ਅਜਿਹੇ ਜ਼ਿਲੇ ਦੀ ਜਾਂ ਅਜਿਹੇ ਪ੍ਰਦੇਸ਼ ਉੱਤੇ ਖੇਤਰ-ਅਧਿਕਾਰ ਰੱਖਣ ਵਾਲੀ ਜ਼ਿਲਾ-ਪਰਿਸ਼ਦ, ਲੋਕ-ਅਧਿਸੂਚਨਾ ਰਾਹੀਂ ਉਸ ਤਰ੍ਹਾਂ ਨਿਦੇਸ਼ ਨਾ ਦੇਵੇ ਅਤੇ ਜ਼ਿਲਾ-ਪਰਿਸ਼ਦ ਕਿਸੇ ਅਧਿਨਿਯਮ ਦੇ ਬਾਰੇ ਅਜਿਹਾ ਨਿਦੇਸ਼ ਦੇਣ ਵਿੱਚ ਇਹ ਨਿਦੇਸ਼ ਵੀ ਦੇ ਸਕੇਗੀ ਕਿ ਅਜਿਹੇ ਜ਼ਿਲੇ ਜਾਂ ਪ੍ਰਦੇਸ਼ ਜਾਂ ਉਸ ਦੇ ਕਿਸੇ ਭਾਗ ਉੱਤੇ ਲਾਗੂ ਹੋਣ ਵਿੱਚ ਅਧਿਨਿਯਮ ਅਜਿਹੇ ਅਪਵਾਦਾਂ ਜਾਂ ਰੂਪਭੇਦਾਂ ਦੇ ਨਾਲ ਪਰਭਾਵੀ ਹੋਵੇਗਾ, ਜਿਹੇ ਕਿ ਉਹ ਉਚਿਤ ਸਮਝੇ ।

(ਅ) ਰਾਜਪਾਲ ਲੋਕ-ਅਧਿਸੂਚਨਾ ਰਾਹੀਂ ਨਿਦੇਸ਼ ਦੇ ਸਕੇਗਾ ਕਿ ਸੰਸਦ ਦਾ ਜਾਂ ਰਾਜ ਦੇ ਵਿਧਾਨ-ਮੰਡਲ ਦਾ ਅਧਿਨਿਯਮ ਜਿਸ

## ਛੇਵੀਂ ਅਨੁਸੂਚੀ

ਨੂੰ ਇਸ ਉਪਪੈਰੇ ਦੇ ਖੰਡ (ੳ) ਦੇ ਉਪਬੰਧ ਲਾਗੂ ਨਹੀਂ ਹੁੰਦੇ, ਕਿਸੇ ਸ੍ਵੈਅਧਿਕਾਰੀ ਜ਼ਿਲੇ ਜਾਂ ਕਿਸੇ ਸ੍ਵੈਅਧਿਕਾਰੀ ਪ੍ਰਦੇਸ਼ ਨੂੰ ਲਾਗੂ ਨਹੀਂ ਹੋਵੇਗਾ ਜਾਂ ਅਜਿਹੇ ਜ਼ਿਲੇ ਜਾਂ ਪ੍ਰਦੇਸ਼ ਜਾਂ ਉਸ ਦੇ ਕਿਸੇ ਭਾਗ ਨੂੰ ਅਜਿਹੇ ਅਪਵਾਦਾਂ ਜਾਂ ਰੂਪਭੇਦਾਂ ਦੇ ਨਾਲ ਲਾਗੂ ਹੋਵੇਗਾ ਜਿਹਾ ਕਿ ਉਹ ਅਧਿਸੂਚਨਾ ਵਿੱਚ ਦਰਜ ਕਰੇ ।

(੨) ਇਸ ਪੈਰੇ ਦੇ ਉਪਪੈਰਾ (੧) ਦੇ ਅਧੀਨ ਦਿੱਤਾ ਹੋਇਆ ਨਿਦੇਸ਼ ਇਸ ਤਰ੍ਹਾਂ ਦਿੱਤਾ ਜਾ ਸਕਦਾ ਹੈ ਕਿ ਇਸ ਦਾ ਭੂਤਲਖਸ਼ੀ ਪਰਭਾਵ ਵੀ ਹੋਵੇ ।

੧੩. ਸ੍ਵੈਅਧਿਕਾਰੀ ਜ਼ਿਲਿਆਂ ਨਾਲ ਸਬੰਧਤ ਅਨੁਮਾਨੀਆਂ ਆਮਦਨਾਂ ਤੇ ਖਰਚਾਂ[26] ਦਾ ਵਾਰਸਕ ਵਿੱਤ-ਵਿਵਰਣ ਵਿੱਚ ਵੱਖਰਾ ਦਿਖਾਇਆ ਜਾਣਾ.—ਸ੍ਵੈਅਧਿਕਾਰੀ ਜ਼ਿਲੇ ਨਾਲ ਸਬੰਧਤ ਅਨੁਮਾਨੀਆਂ ਆਮਦਨਾਂ ਅਤੇ ਖਰਚ ਜੋ ਆਸਾਮ ਰਾਜ ਦੀ ਸੰਚਤ ਨਿਧੀ ਵਿੱਚ ਜਮ੍ਹਾ ਹੋਣੀਆਂ ਜਾਂ ਤੋਂ ਕੀਤੇ ਜਾਣੇ ਹਨ ਜ਼ਿਲਾ-ਪਰਿਸ਼ਦ ਦੇ ਸਾਹਮਣੇ ਚਰਚਾ ਲਈ ਰੱਖੇ ਜਾਣਗੇ ਅਤੇ ਅਜਿਹੀ ਚਰਚਾ ਤੋਂ ਪਿੱਛੋਂ ਇਸ ਸੰਵਿਧਾਨ ਦੇ ਅਨੁਛੇਦ ੨੦੨ ਦੇ ਅਧੀਨ ਰਾਜ ਦੇ ਵਿਧਾਨ-ਮੰਡਲ ਦੇ ਸਾਹਮਣੇ ਰੱਖੇ ਜਾਣ ਵਾਲੇ ਵਾਰਸਕ ਵਿੱਤ-ਵਿਵਰਣ ਵਿੱਚ ਵੱਖਰੇ ਦਿਖਾਏ ਜਾਣਗੇ ।

੧੪. ਸ੍ਵੈਅਧਿਕਾਰੀ ਜ਼ਿਲਿਆਂ ਅਤੇ ਸ੍ਵੈਅਧਿਕਾਰੀ ਪ੍ਰਦੇਸ਼ਾਂ ਦੇ ਪ੍ਰਾਸ਼ਾਸਨ ਦੀ ਛਾਣ-ਬੀਣ[27] ਕਰਨ ਅਤੇ ਉਸ ਉੱਤੇ ਰਪੋਟ[3] ਦੇਣ ਲਈ ਕਮਿਸ਼ਨ ਦੀ ਨਿਯੁਕਤੀ.—(੧) ਰਾਜਪਾਲ ਰਾਜ ਵਿਚਲੇ ਸ੍ਵੈਅਧਿਕਾਰੀ ਜ਼ਿਲਿਆਂ ਅਤੇ ਸ੍ਵੈਅਧਿਕਾਰੀ ਪ੍ਰਦੇਸ਼ਾਂ ਦੇ ਪ੍ਰਸ਼ਾਸਨ ਨਾਲ ਸਬੰਧਤ ਉਸ ਰਾਹੀਂ ਵਿਸ਼ੇਸ਼ਤ ਕਿਸੇ ਵਿਸ਼ੇ ਦੀ, ਜਿਸ ਦੇ ਅੰਦਰ ਇਸ ਅਨੁਸੂਚੀ ਦੇ ਪੈਰਾ (੧) ਦੇ ਉਪਪੈਰਾ (੩) ਦੇ ਖੰਡ (ੲ), (ਸ), (ਹ) ਅਤੇ (ਕ) ਵਿੱਚ ਦਰਜ ਵਿਸ਼ੇ ਵੀ ਸ਼ਾਮਲ ਹਨ, ਛਾਣ-ਬੀਣ ਕਰਨ ਤੇ ਰਪੋਟ ਦੇਣ ਲਈ ਕਿਸੇ ਸਮੇਂ ਵੀ ਕਮਿਸ਼ਨ ਨਿਯੁਕਤ ਕਰ ਸਕੇਗਾ, ਜਾਂ ਰਾਜ ਵਿਚਲੇ ਸ੍ਵੈਅਧਿਕਾਰੀ ਜ਼ਿਲਿਆਂ ਤੇ ਸ੍ਵੈਅਧਿਕਾਰੀ ਪ੍ਰਦੇਸ਼ਾਂ ਦੇ ਸਾਧਾਰਣ ਤਰ੍ਹਾਂ ਪ੍ਰਸ਼ਾਸਨ ਦੀ ਅਤੇ ਵਿਸ਼ੇਸ਼ ਕਰਕੇ—

(ੳ) ਅਜਿਹੇ ਜ਼ਿਲਿਆਂ ਅਤੇ ਪ੍ਰਦੇਸ਼ਾਂ ਵਿੱਚ ਸਿਖਸ਼ਾ ਤੇ ਇਲਾਜ ਦੀਆਂ ਸਹੂਲਤਾਂ ਤੇ ਸੰਚਾਰ ਦੇ ਉਪਬੰਧਾਂ ਦੀ ;

## ਛੇਵੀਂ ਅਨੁਸੂਚੀ

(ਅ) ਅਜਿਹੇ ਜ਼ਿਲਿਆਂ ਅਤੇ ਪ੍ਰਦੇਸ਼ਾਂ ਦੇ ਬਾਰੇ ਕਿਸੇ ਨਵੇਂ ਜਾਂ ਵਿਸ਼ੇਸ਼ ਵਿਧਾਨ ਦੀ ਲੋੜ ਦੀ ; ਅਤੇ

(ੲ) ਜ਼ਿਲਾ ਅਤੇ ਪ੍ਰਾਦੇਸ਼ਕ ਪਰਿਸ਼ਦ ਰਾਹੀਂ ਬਣਾਏ ਗਏ ਕਨੂੰਨਾਂ[੧੮], ਨਿਯਮਾਂ ਤੇ ਵਿਨਿਯਮਾਂ ਦੇ ਪ੍ਰਸ਼ਾਸਨ ਦੀ,

ਸਮੇਂ ਸਿਰ ਛਾਣ-ਬੀਣ[੨੭] ਕਰਨ ਅਤੇ ਰਪੋਟ ਦੇਣ ਲਈ ਕਮਿਸ਼ਨ ਨਿਯੁਕਤ ਕਰ ਸਕੇਗਾ, ਅਤੇ ਕਮਿਸ਼ਨ ਰਾਹੀਂ ਅਨੁਸਰਨ ਯੋਗ ਪ੍ਰਕਿਰਿਆ ਨੂੰ ਪਰਿਭਾਸ਼ਤ ਕਰ ਸਕੇਗਾ ।

(੨) ਹਰੇਕ ਅਜਿਹੇ ਕਮਿਸ਼ਨ[੨] ਦੀ ਰਪੋਟ ਨੂੰ ਰਾਜਪਾਲ ਦੀਆਂ ਉਸ ਬਾਰੇ ਸਿਫ਼ਾਰਸ਼ਾਂ ਨਾਲ, ਸਬੰਧਤ ਮੰਤਰੀ ਉਸ ਉੱਤੇ ਆਸਾਮ ਸਰਕਾਰ ਰਾਹੀਂ ਕੀਤੀ ਜਾਣ ਵਾਲੀ ਪ੍ਰਸਥਾਪਤ ਕਾਰਵਾਈ ਦੇ ਬਾਰੇ ਵਿਆਖਿਅਕ ਗਿਆਪਨ ਦੇ ਨਾਲ ਰਾਜ ਦੇ ਵਿਧਾਨ-ਮੰਡਲ ਸਾਹਮਣੇ ਰੱਖੇਗਾ।

(੩) ਸ਼ਾਸਨ ਦੇ ਕੰਮ ਨੂੰ ਆਪਣੇ ਮੰਤਰੀਆਂ ਵਿੱਚ ਵੰਡਣ ਸਮੇਂ ਆਸਾਮ ਦਾ ਰਾਜਪਾਲ ਆਪਣੇ ਮੰਤਰੀਆਂ ਵਿੱਚੋਂ, ਵਿਸ਼ੇਸ਼ ਕਰ ਕੇ ਇੱਕ ਨੂੰ ਰਾਜ ਦੇ ਸ੍ਵੈਅਧਿਕਾਰੀ ਜ਼ਿਲਿਆਂ ਦੇ ਸ੍ਵੈਅਧਿਕਾਰੀ ਪ੍ਰਦੇਸ਼ਾਂ ਦੀ ਭਲਾਈ ਦਾ ਇਨਚਾਰਜ ਬਣਾ ਸਕੇਗਾ ।

੧੫. ਜ਼ਿਲਾ ਜਾਂ ਪ੍ਰਾਦੇਸ਼ਕ ਪਰਿਸ਼ਦ ਦੇ ਕੰਮਾਂ ਅਤੇ ਮਤਿਆਂ ਦਾ ਰੱਦ ਜਾਂ ਨਿਲੰਬਨ ਕਰਨਾ—(੧) ਜੇ ਕਿਸੇ ਰਾਜਪਾਲ ਦੀ ਇਹ ਤਸੱਲੀ ਹੋ ਜਾਵੇ ਕਿ ਜ਼ਿਲਾ-ਪਰਿਸ਼ਦ ਜਾਂ ਪ੍ਰਾਦੇਸ਼ਕ ਪਰਿਸ਼ਦ ਦੇ ਕਿਸੇ ਕੰਮ ਜਾਂ ਮਤੇ ਨਾਲ ਭਾਰਤ ਦਾ ਬਚਾਓ ਖਤਰੇ ਵਿੱਚ ਪੈਣਾ ਸੰਭਵ ਹੈ ਤਾਂ ਉਹ ਅਜਿਹੇ ਕੰਮ ਜਾਂ ਮਤੇ[੧੬] ਨੂੰ ਰੱਦ ਜਾਂ ਨਿਲੰਬਨ ਕਰ ਸਕੇਗਾ ਅਤੇ ਅਜਿਹੀ ਕਾਰਵਾਈ (ਜਿਸ ਦੇ ਅੰਦਰ ਪਰਿਸ਼ਦ ਦਾ ਨਿਲੰਬਨ ਤੇ ਪਰਿਸ਼ਦ ਵਿੱਚ ਨਿਹਿਤ ਕੀਤੀਆਂ ਜਾਂ ਉਸ ਰਾਹੀਂ ਵਰਤੋਂ[੧੯] ਯੋਗ ਸ਼ਕਤੀਆਂ ਵਿੱਚੋਂ ਸਭ ਜਾਂ ਕੁਝ ਕੁ ਨੂੰ ਆਪਣੇ ਹੱਥ ਵਿੱਚ ਲੈ ਲੈਣਾ ਵੀ ਸ਼ਾਮਲ ਹੈ) ਕਰ ਸਕੇਗਾ, ਜਿਹੀ ਕਿ ਉਹ ਅਜਿਹੇ ਕੰਮ ਦੇ ਕੀਤੇ ਜਾਣ ਤੋਂ ਜਾਂ ਚਾਲੂ ਰੱਖੇ ਜਾਣ ਤੋਂ ਜਾਂ ਅਜਿਹੇ ਮਤੇ ਨੂੰ ਪਰਭਾਵੀ ਕੀਤੇ ਜਾਣ ਤੋਂ ਰੋਕਣ ਲਈ ਜ਼ਰੂਰੀ ਸਮਝੇ ।

## ਛੇਵੀਂ ਅਨੁਸੂਚੀ

(੨) ਇਸ ਪੈਰੇ ਦ ਉਪਪੈਰਾ (੧) ਦੇ ਅਧੀਨ ਰਾਜਪਾਲ ਰਾਹੀਂ ਦਿੱਤੇ ਗਏ ਆਦੇਸ਼ ਨੂੰ, ਉਸ ਦੇ ਕਾਰਨਾਂ ਸਣੇ, ਰਾਜ ਦੇ ਵਿਧਾਨ-ਮੰਡਲ ਦੇ ਸਾਹਮਣੇ ਜਿਥੋਂ ਤੱਕ ਹੋ ਸਕੇ, ਛੇਤੀ ਰੱਖਿਆ ਜਾਵੇਗਾ ਅਤੇ, ਜੇਕਰ ਆਦੇਸ਼ ਵਿਧਾਨ-ਮੰਡਲ ਰਾਹੀਂ ਮੋੜ ਲਿਆ ਗਿਆ ਹਵੇ ਤਾਂ ਉਹ ਉਸ ਤਰ੍ਹਾਂ ਦਿੱਤੇ ਜਾਣ ਦੀ ਮਿਤੀ ਤੋਂ ੧੨ ਮਹੀਨੇ ਦੇ ਅਰਸੇ ਤੱਕ ਚਾਲੂ ਰਹੇਗਾ :

ਐਪਰ[1] ਜੇ ਅਤੇ ਜਿੰਨੀ ਵਾਰ, ਰਾਜ ਦੇ ਰਾਜ-ਮੰਡਲ ਦੇ ਰਾਹੀਂ ਅਜਿਹੇ ਆਦੇਸ਼ ਦੇ ਚਾਲੂ ਰੱਖਣ ਲਈ ਪਰਵਾਨਗੀ ਦਾ ਮਤਾ[19] ਪਾਸ[24] ਹੁੰਦਾ ਹੈ ਤਾਂ ਆਦੇਸ਼, ਜੇ ਰਾਜਪਾਲ ਰਾਹੀਂ ਮੋੜ ਲਿਆ ਗਿਆ ਹੋਵੇ ਉਸ ਮਿਤੀ ਤੋਂ ੧੨ ਮਹੀਨੇ ਦੇ ਹੋਰ ਅਰਸੇ ਲਈ ਚਾਲੂ ਰਹੇਗਾ ਜਿਸ ਮਿਤੀ ਨੂੰ ਕਿ ਇਸ ਪੈਰੇ ਦੇ ਅਧੀਨ ਉਹ ਹੋਰਵੇਂ ਅਮਲਹੀਨ ਹੁੰਦਾ ।

੧੬. ਜ਼ਿਲਾ ਜਾਂ ਪ੍ਰਾਦੇਸ਼ਕ ਪਰਿਸ਼ਦ ਦਾ ਵਿਘਟਨ.—ਇਸ ਅਨੁਸੂਚੀ ਦੇ ਪੈਰਾ ੧੪ ਦੇ ਅਧੀਨ ਨਿਯੁਕਤ ਕਮਿਸ਼ਨ ਦੀ ਸਫ਼ਾਰਸ਼ ਉੱਤੇ ਰਾਜਪਾਲ ਲੋਕ-ਅਧਿਸੂਚਨਾ ਰਾਹੀਂ ਕਿਸੇ ਪ੍ਰਾਦੇਸ਼ਕ ਜਾਂ ਜ਼ਿਲਾ-ਪਰਿਸ਼ਦ ਦਾ ਵਿਘਟਨ ਕਰ ਸਕੇਗਾ , ਅਤੇ—

(ੳ) ਪਰਿਸ਼ਦ ਦੇ ਮੁੜ ਗਠਨ ਲਈ ਤੁਰੰਤ ਹੀ ਨਵੀਂ ਸਾਧਾਰਣ ਚੋਣ[6] ਕਰਨ ਲਈ ਨਿਦੇਸ਼ ਦੇ ਸਕੇਗਾ ; ਜਾਂ

(ਅ) ਰਾਜ ਦੇ ਵਿਧਾਨ-ਮੰਡਲ ਦੀ ਪਹਿਲਾਂ ਪਰਵਾਨਗੀ ਨਾਲ ਅਜਿਹੀ ਪਰਿਸ਼ਦ ਦੇ ਪ੍ਰਾਧਿਕਾਰ ਅਧੀਨ ਖੇਤਰ ਦੇ ਪ੍ਰਸ਼ਾਸਨ ਨੂੰ ਰਾਜਪਾਲ ਆਪਣੇ ਹੱਥ ਵਿੱਚ ਲੈ ਸਕੇਗਾ ਜਾਂ ਅਜਿਹੇ ਖੇਤਰ ਦੇ ਪ੍ਰਸ਼ਾਸਨ ਦੀ ਅਜਿਹੇ ਕਮਿਸ਼ਨ ਦੇ, ਜੋ ਉਕਤ ਪੈਰੇ ਦੇ ਅਧੀਨ ਨਿਯਕਤ ਹੋਇਆ ਹੈ, ਜਾਂ ਹੋਰ ਕਿਸੇ ਨਿਕਾਇਆਂ ਦੇ ਜਿਸ ਨੂੰ ਉਹ ਮੁਨਾਸਬ ਸਮਝਦਾ ਹੈ, ਹੱਥ ਵਿੱਚ ੧੨ ਤੋਂ ਅਣਅਧਿਕ ਮਹੀਨਿਆਂ ਦੇ ਅਰਸੇ ਲਈ ਦੇ ਸਕੇਗਾ ;

ਐਪਰ ਜਦੋਂ ਇਸ ਪੈਰੇ ਦੇ ਖੰਡ (ੳ) ਦੇ ਅਧੀਨ ਕੋਈ ਆਦੇਸ਼ ਦੇ ਦਿੱਤਾ

## ਛੇਵੀਂ ਅਨੁਸੂਚੀ

ਗਿਆ ਹੋਵੇ ਤਾਂ ਰਾਜਪਾਲ ਪ੍ਰਸ਼ਨ-ਗੋਚਰੇ ਖੇਤਰ ਦੇ ਪ੍ਰਸ਼ਾਸਨ ਬਾਰੇ ਸਾਧਾਰਣ ਚੋਣ[੯] ਹੋਣ ਤੇ ਪਰਿਸ਼ਦ ਦੇ ਮੁੜ ਗਠਨ ਦੇ ਪ੍ਰਸ਼ਨ ਦੇ ਲੰਬਤ ਰਹਿਣ ਤੱਕ ਇਸ ਪੈਰੇ ਦੇ ਖੰਡ (ਅ) ਵਿੱਚ ਹਵਾਲਾ ਦਿਤੀ ਕਾਰਵਾਈ ਕਰ ਸਕੇਗਾ :

ਐਪਰ[੧] ਇਹ ਹੋਰ ਵੀ ਕਿ ਜ਼ਿਲਾ ਜਾਂ ਪ੍ਰਾਦੇਸ਼ਕ ਪਰਿਸ਼ਦ, ਜਿਹੀ ਕਿ ਸੂਰਤ ਹੋਵੇ[੧੪], ਨੂੰ ਰਾਜ ਦੇ ਵਿਧਾਨ-ਮੰਡਲ ਦੇ ਸਾਹਮਣੇ ਆਪਣੇ ਵਿਚਾਰਾਂ ਨੂੰ ਰੱਖਣ ਦਾ ਅਵਸਰ ਦਿੱਤੇ ਬਿਨਾ ਇਸ ਪੈਰੇ ਦੇ ਖੰਡ (ਅ) ਦੇ ਅਧੀਨ ਕੋਈ ਕਾਰਵਾਈ ਨਹੀਂ ਕੀਤੀ ਜਾਵੇਗੀ।

੧੭ ਸ੍ਵੈਅਧਿਕਾਰੀ ਜ਼ਿਲਿਆਂ ਵਿੱਚ ਚੋਣ-ਖੇਤਰਾਂ ਦੇ ਬਣਾਉਣ ਵਾਸਤੇ ਅਜਿਹੇ ਜ਼ਿਲਿਆਂ ਤੇ ਖੇਤਰਾਂ ਦਾ ਅਪਵਰਜਣ—ਆਸਾਮ ਦੀ ਵਿਧਾਨ-ਸਭਾ ਦੀਆਂ ਚੋਣਾਂ ਦੇ ਪਰਯੋਜਨਾਂ ਲਈ ਰਾਜਪਾਲ ਆਦੇਸ਼ ਰਾਹੀਂ ਏਲਾਨ[੨੮] ਕਰ ਸਕੇਗਾ ਕਿ ਕਿਸੇ ਸ੍ਵੈਅਧਿਕਾਰੀ ਜ਼ਿਲੇ ਦੇ ਅੰਦਰ ਦਾ ਕੋਈ ਖੇਤਰ ਅਜਿਹੇ ਕਿਸੇ ਜ਼ਿਲੇ ਲਈ ਸਭਾ ਵਿੱਚ ਰਾਖਵੀਂ ਥਾਂ ਜਾਂ ਥਾਵਾਂ ਦੇ ਭਰਨ ਲਈ ਕਿਸੇ ਚੋਣ-ਖੇਤਰ ਦਾ ਭਾਗ ਨਹੀਂ ਹੋਵੇਗਾ, ਪਰ ਇਸ ਤਰ੍ਹਾਂ ਰਾਖਵੀਂ ਨਾ ਹੋਈ ਸਭਾ ਵਿੱਚ ਦੀ ਥਾਂ ਜਾਂ ਥਾਵਾਂ ਨੂੰ ਭਰਨ ਲਈ ਆਦੇਸ਼ ਵਿੱਚ ਵਿਸ਼ੇਸ਼ਤ ਚਣ-ਖੇਤਰ[੯] ਦਾ ਭਾਗ ਹੋਵੇਗਾ।

੧੮. ਪੈਰਾ ੨੦ ਨਾਲ ਸਲੰਗਨ ਸਾਰਣੀ ਦੇ ਭਾਗ (ਅ) ਵਿੱਚ ਦਰਜ ਖੇਤਰਾਂ ਉੱਤੇ ਇਸ ਅਨੁਸੂਚੀ ਦੇ ਉਪਬੰਧਾਂ ਦਾ ਲਾਗੂ ਹੋਣਾ.—(੧) ਰਾਜਪਾਲ—

(ੳ) ਰਾਸ਼ਟਰਪਤੀ ਦੀ ਪਹਿਲੋਂ ਪਰਵਾਨਗੀ ਨਾਲ ਲੋਕ-ਅਧਿਸੂਚਨਾ ਰਾਹੀਂ ਇਸ ਅਨੁਸੂਚੀ ਦੇ ਪੂਰਬਗਾਮੀ ਸਾਰੇ ਜਾਂ ਕੁਝਕੁ ਉਪਬੰਧਾਂ ਨੂੰ ਪੈਰਾ ੨੦ ਨਾਲ ਸੰਮਗਨ ਸਾਰਣੀ ਦੇ ਭਾਗ (ਅ) ਵਿੱਚ ਦਰਜ ਕਿਸੇ ਜਨਜਾਤੀ-ਖੇਤਰ ਨੂੰ, ਜਾਂ ਅਜਿਹੇ ਖਤਰ ਦੇ ਕਿਸੇ ਭਾਗ ਨੂੰ, ਲਾਗੂ ਕਰ ਸਕੇਗਾ ਅਤੇ ਅਜਿਹਾ ਹੋਣ ਤੇ ਅਜਿਹੇ ਖੇਤਰ ਜਾਂ ਭਾਗ ਦਾ ਪ੍ਰਸ਼ਾਸਨ ਅਜਿਹੇ ਉਪਬੰਧਾਂ ਦੇ ਅਨੁਸਾਰ ਹੋਵੇਗਾ; ਅਤੇ

(ਅ) ਅਜਿਹੀ ਹੀ ਪਰਵਾਨਗੀ ਨਾਲ ਲੋਕ-ਅਧਿਸੂਚਨਾ ਰਾਹੀਂ, ਉਕਤ ਸਾਰਣੀ ਤੋਂ ਉਸ ਸਾਰਣੀ ਦੇ ਭਾਗ (ਅ) ਵਿੱਚ ਦਰਜ ਕਿਸੇ ਜਨਜਾਤੀ-ਖੇਤਰ ਨੂੰ

## ਛੇਵੀਂ ਅਨੁਸੂਚੀ

ਜਾਂ ਉਸ ਦੇ ਕਿਸੇ ਭਾਗ ਨੂੰ ਅਪਵਰਜਤ ਕਰ ਸਕੇਗਾ ।

(੨) ਉਕਤ ਸਾਰਣੀ ਦੇ ਭਾਗ (ਅ) ਵਿੱਚ ਦਰਜ ਕਿਸੇ ਜਨਜਾਤੀ-ਖੇਤਰ ਜਾਂ ਅਜਿਹੇ ਖੇਤਰ ਦੇ ਕਿਸੇ ਭਾਗ ਬਾਰੇ ਜਦੋਂ ਤੱਕ ਇਸ ਪੈਰੇ ਦੇ ਉਪਪੈਰਾ (੧) ਦੇ ਅਧੀਨ ਅਧਿਸੂਚਨਾ ਨਹੀਂ ਕੱਢੀ ਜਾਂਦੀ, ਤਦ ਤੱਕ ਅਜਿਹੇ ਖੇਤਰ ਜਾਂ ਉਸ ਦੇ ਭਾਗ, ਜਿਹੀ ਕਿ ਸੂਰਤ ਹੋਵੇ੧੪, ਦਾ ਪ੍ਰਸ਼ਾਸਨ ਰਾਸ਼ਟਰਪਤੀ ਆਸਾਮ ਦੇ ਰਾਜਪਾਲ ਰਾਹੀਂ, ਜੋ ਉਸ ਦੇ ਏਜੰਟ੨੯ ਦੇ ਰੂਪ ਵਿੱਚ ਹੋਵੇਗਾ, ਕਰੇਗਾ, ਅਤੇ ਇਸ ਸੰਵਿਧਾਨ ਦੇ ਭਾਗ ੬ ਦੇ ਉਪਬੰਧ ਉਸ ਵਿੱਚ ਇਸ ਤਰ੍ਹਾਂ ਲਾਗੂ ਹੋਣਗੇ ਜਿਵੇਂ ਕਿ ਅਜਿਹਾ ਖੇਤਰ ਜਾਂ ਉਸ ਦਾ ਭਾਗ ਪਹਿਲੀ ਅਨੁਸੂਚੀ ਦੇ ਭਾਗ (ਸ) ਵਿੱਚ ਦਰਜ ਰਾਜ-ਖੇਤਰ ਹੈ ।

(੩) ਇਸ ਪੈਰੇ ਦੇ ਉਪਪੈਰਾ (੨) ਦੇ ਅਧੀਨ ਰਾਸ਼ਟਰਪਤੀ ਦੇ ਏਜੰਟ ਦੇ ਰੂਪ ਵਿੱਚ ਆਪਣੀਆਂ ਕਿਰਤੀਆਂ ਦੇ ਨਿਭਾਉਣ ਵਿੱਚ ਰਾਜਪਾਲ ਆਪਣੇ ਸ੍ਵੈਬਬੇਕ ਨਾਲ ਕੰਮ ਕਰੇਗਾ ।

੧੯. ਅੰਤਰਕਾਲੀ ਉਪਬੰਧ.—(੧) ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਿੱਛੋਂ ਜਿੰਨੀ ਛੇਤੀ ਹੋ ਸਕੇ, ਇਸ ਅਨੁਸੂਚੀ ਦੇ ਅਧੀਨ ਰਾਜਪਾਲ ਰਾਜ ਵਿੱਚ ਦੇ ਹਰੇਕ ਸ੍ਵੈਅਧਿਕਾਰੀ ਜ਼ਿਲੇ ਲਈ ਜ਼ਿਲਾ-ਪਰਿਸ਼ਦ ਦੇ ਗਠਨ ਲਈ ਕਦਮ ਚੁੱਕੇਗਾ ਅਤੇ ਜਦੋਂ ਤੱਕ ਕਿਸੇ ਸ੍ਵੈਅਧਿਕਾਰੀ ਜ਼ਿਲੇ ਲਈ ਜ਼ਿਲਾ-ਪਰਿਸ਼ਦ ਇਸ ਤਰ੍ਹਾਂ ਗਠਤ ਨਾ ਹੋਵੇ ਤਦ ਤੱਕ ਅਜਿਹੇ ਜ਼ਿਲੇ ਦਾ ਪ੍ਰਸ਼ਾਸਨ ਰਾਜਪਾਲ ਵਿੱਚ ਨਿਹਿਤ ਹੋਵੇਗਾ ਅਤੇ ਅਜਿਹੇ ਜ਼ਿਲੇ ਦੇ ਅੰਦਰ ਦੇ ਖੇਤਰਾਂ ਦੇ ਪ੍ਰਸ਼ਾਸਨ ਲਈ ਇਸ ਅਨੁਸੂਚੀ ਵਿੱਚ ਦਿੱਤੇ ਪੂਰਬਗਾਮੀ ਉਪਬੰਧਾਂ ਦੀ ਥਾਵੇਂ ਤੇ ਹੇਠ ਲਿਖੇ ਉਪਬੰਧ ਲਾਗੂ ਹੋਣਗੇ, ਅਰਥਾਤ—

(ੳ) ਸੰਸਦ ਦਾ ਜਾਂ ਉਸ ਰਾਜ ਦੇ ਵਿਧਾਨ-ਮੰਡਲ ਦਾ ਕੋਈ ਅਧਿਨਿਯਮ ਅਜਿਹੇ ਖੇਤਰ ਵਿੱਚ ਤਦ ਤੱਕ ਲਾਗੂ ਨਹੀਂ ਹੋਵੇਗਾ ਜਦੋਂ ਤੱਕ ਕਿ ਰਾਜਪਾਲ ਲੋਕ-ਅਧਿਸੂਚਨਾ ਰਾਹੀਂ ਅਜਿਹਾ ਹੋਣ ਦਾ ਨਿਦੇਸ਼ ਨਾ ਦੇਵੇ, ਅਤੇ ਕਿਸੇ ਅਧਿਨਿਯਮ ਦੇ ਬਾਰੇ ਰਾਜਪਾਲ ਅਜਿਹਾ ਨਿਦੇਸ਼ ਦਿੰਦਿਆਂ ਇਹ ਨਿਦੇਸ਼ ਦੇ ਸਕੇਗਾ ਕਿ ਉਹ ਅਧਿਨਿਯਮ ਕਿਸੇ

## ਛੇਵੀਂ ਅਨੁਸੂਚੀ

ਖੇਤਰ ਜਾਂ ਉਸ ਦੇ ਕਿਸੇ ਵਿਸ਼ੇਸ਼ਤ ਭਾਗ ਵਿੱਚ ਅਜਿਹੇ ਅਪਵਾਦਾਂ ਤੇ ਰੂਪਭੇਦਾਂ ਸਹਿਤ ਲਾਗੂ ਹੋਵੇਗਾ ਜਿਨ੍ਹਾਂ ਨੂੰ ਉਹ ਉਚਿਤ ਸਮਝੇ ;

(ਅ) ਅਜਿਹੇ ਕਿਸੇ ਖੇਤਰ ਦੇ ਅਮਨ ਦੇ ਚੰਗੇ ਸ਼ਾਸ਼ਨ ਲਈ ਰਾਜਪਾਲ ਵਿਨਿਯਮ ਬਣਾ ਸਕੇਗਾ ਅਤੇ ਇਸ ਤਰ੍ਹਾਂ ਬਣੇ ਵਿਨਿਯਮ ਅਜਿਹੇ ਖੇਤਰ ਵਿੱਚ ਉਸ ਸਮੇਂ ਲਾਗੂ ਹੋਣ ਵਾਲੇ ਸੰਸਦ ਦੇ, ਜਾਂ ਉਸ ਰਾਜ ਦੇ ਵਿਧਾਨ-ਮੰਡਲ ਦੇ, ਕਿਸੇ ਅਧਿਨਿਯਮ ਨੂੰ, ਜਾਂ ਕਿਸੇ ਵਰਤਮਾਨ ਕਨੂੰਨ[੧੯] ਨੂੰ ਨਿਰਸਤ ਜਾਂ ਉਸ ਵਿੱਚ ਸੋਧ ਕਰ ਸਕਣਗੇ ।

(੨) ਇਸ ਪੈਰੇ ਦੇ ਉਪਪੈਰਾ (੧) ਦੇ ਖੰਡ (ੳ) ਦੇ ਅਧੀਨ ਰਾਜਪਾਲ ਰਾਹੀਂ ਦਿੱਤਾ ਹੋਇਆ ਕੋਈ ਨਿਦੇਸ਼ ਇਸ ਤਰ੍ਹਾਂ ਦਿੱਤਾ ਜਾ ਸਕਦਾ ਹੈ ਕਿ ਉਸ ਦਾ ਭੂਤਲਖਸ਼ੀ ਪਰਭਾਵ ਵੀ ਹੋਵੇ ।

(੩) ਇਸ ਪੈਰੇ ਦੇ ਉਪਪੈਰੇ (੧) ਦੇ ਖੰਡ (ਅ) ਦੇ ਅਧੀਨ ਬਣੇ ਸਭ ਵਿਨਿਯਮ ਤੁਰੰਤ ਰਾਸ਼ਟਰਪਤੀ ਦੇ ਸਾਹਮਣੇ ਰੱਖੇ ਜਾਣਗੇ ਅਤੇ ਜਦੋਂ ਤਕ ਉਹ ਉਨ੍ਹਾਂ ਨੂੰ ਅਨੁਮਤੀ ਨਾ ਦੇ ਦੇਵੇ, ਪਰਭਾਵੀ ਨਹੀਂ ਹੋਣਗੇ ।

੨੦ ਜਨਜਾਤੀ-ਖੇਤਰ—(੧) ਹੇਠਲੀ ਸਾਰਣੀ ਦੇ ਭਾਗ (ੳ) ਤੇ (ਅ) ਦੇ ਵਿੱਚ ਦਰਜ ਖੇਤਰ ਆਸਾਮ ਰਾਜ ਦੇ ਅੰਦਰ ਜਨਜਾਤੀ-ਖੇਤਰ ਹੋਣਗੇ ।

(੨) ਸ਼ਿਲਾਂਗ ਛਾਉਣੀ ਅਤੇ ਨਗਰ-ਖੇਤਰ ਦੇ ਅੰਦਰ ਉਸ ਸਮੇਂ ਆਏ ਹੋਏ ਕੁਝਕੁ ਖੇਤਰਾਂ ਨੂੰ ਅਪਵਰਜਤ ਕਰ ਕੇ, ਪਰ ਸ਼ਿਲਾਂਗ ਦ ਨਗਰ-ਖੇਤਰ ਦ ਅੰਦਰ ਉਸ ਸਮੇਂ ਆਏ ਇਤਨੇ ਖੇਤਰ ਨੂੰ,ਜਿਤਨੇ ਕਿ ਮਿਲਲੈਮ ਖਾਸੀ ਰਾਜ ਦਾ ਭਾਗ ਸੀ, ਰਲਾ ਕੇ ਖਾਸੀ ਰਾਜ ਅਤੇ ਖਾਸੀ ਤੇ ਜਯੰਤੀਆ ਪਹਾੜੀ ਜ਼ਿਲੇ ਦੇ ਨਾਉਂ ਤੇ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਪਹਿਲਾਂ ਪਰਸਿੱਧ ਹੋਏ ਖੇਤਰਾਂ ਨਾਲ ਮਿਲ ਕੇ ਸੰਜੁਕਤ ਖਾਸੀ ਜਯਤੀਆ ਪਹਾੜੀ ਜ਼ਿਲਾ ਬਣੇਗਾ :

ਐਪਰ[੧] ਇਸ ਅਨੁਸੂਚੀ ਦੇ ਪੈਰੇ (੪) ਦੇ ਉਪਪੈਰਾ (੧) ਦੇ ਖੰਡ (ਹ) ਤੇ (ਕ), ਪੈਰਾ ੪, ਪੈਰਾ ੫, ਪੈਰਾ ੬, ਪੈਰਾ ੮ ਦੇ ਉਪਪੈਰਾ (੨), ਉਪਪੈਰਾ (੩) ਦੇ ਖੰਡ (ੳ), (ਅ) ਅਤੇ (ਸ) ਅਤੇ ਉਪਪੈਰਾ (੪) ਅਤੇ ਪੈਰਾ ੧੦ ਦੇ ਉਪਪੈਰਾ (੨) ਦੇ ਖੰਡ (ਸ)

## ਛੇਵੀਂ ਅਨੁਸੂਚੀ

ਦੇ ਪਰਯੋਜਨਾਂ ਲਈ ਸ਼ਿਲਾਂਗ ਨਗਰ-ਖੇਤਰ ਵਿੱਚ ਆਏ ਹੋਏ ਕਿਸੇ ਖੇਤਰ ਦਾ ਕੋਈ ਹਿੱਸਾ ਉਸ ਜ਼ਿਲੇ ਦੇ ਅੰਦਰ ਨਹੀਂ ਸਮਝਿਆ ਜਾਵੇਗਾ।

(ੲ) ਹੇਠਲੀ ਸਾਰਣੀ ਵਿੱਚ (ਸੰਯੁਕਤ ਖਾਸੀ ਜਯੰਤੀਆ ਪਹਾੜੀ ਜ਼ਿਲੇ ਤੋਂ ਭਿੰਨ) ਕਿਸੇ ਜ਼ਿਲੇ ਦੇ ਜਾਂ ਪ੍ਰਸ਼ਾਸੀ ਖੇਤਰ ਪਰਤੀ ਕੋਈ ਹਵਾਲਾ[੩੦] ਉਸ ਜ਼ਿਲੇ ਜਾਂ ਪ੍ਰਦੇਸ਼ ਪਰਤੀ ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਹਵਾਲਾ ਸਮਝਿਆ ਜਾਵੇਗਾ :

ਐਪਰ[੧] ਹੇਠਲੀ ਸਾਰਣੀ ਦੇ ਭਾਗ (ਅ) ਵਿੱਚ ਦਰਜ ਜਨਜਾਤੀ-ਖੇਤਰਾਂ ਦੇ ਅੰਦਰ, ਮੈਦਾਨਾਂ ਵਿੱਚ ਦੇ ਕੋਈ ਅਜਿਹੇ ਖੇਤਰ ਨਹੀਂ ਹੋਣਗੇ ਜਿਹੇ ਕਿ ਰਾਸ਼ਟਰਪਤੀ ਦੀ ਪਹਿਲੀ ਪਰਵਾਨਗੀ ਨਾਲ ਆਸਾਮ ਦਾ ਰਾਜਪਾਲ ਉਸ ਲਈ ਅਧਿਸੂਚਤ ਕਰੇ।

### ਸਾਰਣੀ

#### ਭਾਗ (ੳ)

੧. ਸੰਯੁਕਤ ਖਾਸੀ-ਜਯੰਤੀਆ ਪਹਾੜੀ ਜ਼ਿਲਾ।

੨. ਗਾਰੋ ਪਹਾੜੀ ਜ਼ਿਲਾ।

੩. ਲੁਸ਼ਾਈ ਪਹਾੜੀ ਜ਼ਿਲਾ।

੪. ਨਗਾ ਪਹਾੜੀ ਜ਼ਿਲਾ।

੫. ਉੱਤਰੀ ਕਛਾਰ ਪਹਾੜੀਆਂ :

੬. ਮਿਕਿਰ ਪਹਾੜੀਆਂ।

#### ਭਾਗ (ਅ)

੧. ਉੱਤਰੀ ਪੂਰਬੀ ਸਰਹੱਦੀ ਇਲਾਕਾ ਜਿਸ ਦੇ ਅੰਦਰ ਬਾਲੀਪਾਰਾ ਸਰਹੱਦੀ ਇਲਾਕਾ, ਤਿਰਾਪ ਸਰਹੱਦੀ ਇਲਾਕਾ, ਅਬੋਰ ਪਹਾੜੀ ਜ਼ਿਲਾ ਅਤੇ ਮਿਸਿਮੀ ਪਹਾੜੀ ਜ਼ਿਲਾ ਵੀ ਸ਼ਾਮਲ ਹਨ।

## ਛੇਵੀਂ ਅਨੁਸੂਚੀ

੨. ਨਗਾ ਜਨਜਾਤੀ-ਖੇਤਰ ।

੨੧. ਅਨੁਸੂਚੀ ਦੀ ਸੋਧ—(੧) ਸੰਸਦ ਸਮੇਂ ਸਮੇਂ ਸਿਰ ਕਨੂੰਨ[੧੯] ਰਾਹੀਂ ਜੋੜ, ਵਾਧ-ਘਾਟ ਜਾਂ ਨਿਰਸਨ ਕਰ ਕੇ ਇਸ ਅਨੁਸੂਚੀ ਦੇ ਉਪਬੰਧ ਵਿਚੋਂ ਕਿਸੇ ਦੀ ਸੋਧ ਕਰ ਸਕੇਗੀ, ਅਤੇ ਜਦੋਂ ਅਨੁਸੂਚੀ ਇਸ ਤਰ੍ਹਾਂ ਸੋਧੀ ਜਾਵੇ, ਤਦੋਂ ਇਸ ਸੰਵਿਧਾਨ ਵਿੱਚ ਇਸ ਅਨੁਸੂਚੀ ਪਰਤੀ ਕੋਈ ਹਵਾਲਾ[੩੦] ਇਸ ਤਰ੍ਹਾਂ ਸੋਧੀ ਅਨੁਸੂਚੀ ਪਰਤੀ ਹਵਾਲਾ ਸਮਝਿਆ ਜਾਵੇਗਾ ।

(੨) ਕੋਈ ਅਜਿਹਾ ਕਨੂੰਨ ਜੋ ਇਸ ਪੈਰੇ ਦੇ ਉਪਪੈਰਾ (੧) ਵਿੱਚ ਵਰਣਤ ਹੈ ਇਸ ਸੰਵਿਧਾਨ ਦੇ ਅਨੁਛੇਦ ੩੬੮ ਦੇ ਪਰਯੋਜਨਾਂ ਲਈ ਸੰਵਿਧਾਨ ਦੀ ਸੋਧ ਨਹੀਂ ਸਮਝਿਆ ਜਾਵੇਗਾ ।

---

| | | | | | | | |
|---|---|---|---|---|---|---|---|
| ੧. | ਪਰੰਤੁ | ੨. | ਆਯੋਗ | ੩. | ਪ੍ਰਤਿਵੇਦਨ | ੪. | ਸਦਸਜੋਂ |
| ੫. | ਵਜਸਕ ਮਤਾਧਿਕਾਰ | ੬. | ਨਿਰਵਾਚਿਤ | ੭. | ਮੁਦ੍ਰਾ | ੮. | ਪਰਾਮਰਸ |
| ੯. | ਨਿਰਵਚਨ | ੧੦. | ਮਤ | ੧੧. | ਅਰ੍ਹਤਾ | ੧੨. | ਪਦ |
| ੧੩. | ਪਰਾਧਿਕਾਰੀ | ੧੪. | ਯਥਾਸਥਿਤਿ | ੧੫. | ਨਿਯੰਤ੍ਰਣ | ੧੬. | ਸੰਕਲਪ |
| ੧੭. | ਵਿਨਿਸ਼ਚਨ | ੧੮. | ਵਿਧਿ | ੧੯. | ਪ੍ਰਯੋਗ | ੨੦. | ਨਯਾਯਾਲਯ |
| ੨੧. | ਵਯਕਤਿ | ੩੨. | ਪਕਸ਼ | ੨੩. | ਰਾਸ਼ਿ | ੨੪. | ਪਾਰਿਤ |
| ੨੫. | ਉਪਭੋਗ | ੨੬. | ਵਯਯ | ੨੭. | ਜਾਂਚ | ੨੮. | ਘੋਸ਼ਣਾ |
| ੨੯. | ਅਭਿਕਰਤਾ | ੩੦. | ਨਿਰਦੇਸ਼ | ੩੧. | ਸੰਸ਼ੋਧਨ | | |

# ਸੱਤਵੀਂ ਅਨੁਸੂਚੀ

(ਅਨੁਛੇਦ ੨੪੬)

## ਸੂਚੀ ੧—ਸੰਘ-ਸੂਚੀ

੧. ਭਾਰਤ ਦੀ ਅਤੇ ਉਸ ਦੇ ਹਰੇਕ ਭਾਗ ਦੀ ਪ੍ਰਤਿਰੱਖਿਆ ਜਿਸ ਦੇ ਅੰਦਰ ਪ੍ਰਤਿਰੱਖਿਆ ਲਈ ਤਿਆਰੀ ਅਤੇ ਸਾਰੇ ਅਜਿਹੇ ਕੰਮ ਵੀ ਸ਼ਾਮਲ ਹਨ, ਜੋ ਯੁੱਧ-ਕਾਲ ਵਿੱਚ ਯੁਧ ਨੂੰ ਤੋਰਨ ਤੇ ਉਸ ਦੇ ਅੰਤ ਤੋਂ ਪਿੱਛੋਂ ਸਫਲਤਾ ਨਾਲ ਲਾਮ-ਤੋੜੀ[1] ਵਿੱਚ ਸਹਾਇਕ ਹੋਣ।

੨. ਸਮੁੰਦਰੀ, ਜ਼ਮੀਨੀ ਫੌਜ ਅਤੇ ਹਵਾਈ ਬਲ[2], ਸੰਘ ਦੇ ਕੋਈ ਹੋਰ ਸ਼ਸਤਰੀ ਬਲ।

੩. ਛਾਉਣੀਆਂ ਦਾ ਪਰਿਸੀਮਨ, ਅਜਿਹੇ ਖੇਤਰਾਂ ਵਿੱਚ ਸਥਾਨਕ ਸ੍ਵੈਸ਼ਾਸ਼ਨ, ਅਜਿਹੇ ਖੇਤਰਾਂ ਅੰਦਰ ਛਾਉਣੀ-ਪ੍ਰਾਧਿਕਾਰੀਆਂ ਦਾ ਗਠਨ ਤੇ ਸ਼ਕਤੀਆਂ, ਤੇ ਅਜਿਹੇ ਖੇਤਰਾਂ ਵਿੱਚ ਗ੍ਰਿਹ-ਵਾਸਨ ਦਾ ਵਿਨਿਯਮਨ (ਜਿਸ ਦੇ ਵਿੱਚ ਕਿਰਾਏ ਦਾ ਕੰਟਰੋਲ[3] ਵੀ ਸ਼ਾਮਲ ਹੈ)।

੪. ਸਮੁੰਦਰੀ, ਜ਼ਮੀਨੀ ਫੌਜ ਅਤੇ ਹਵਾਈ ਬਲ ਤੇ ਕਰਮਸ਼ਾਲੇ।

੫. ਸ਼ਸਤਰ-ਅਸਤਰ, ਅਗਨੀ-ਅਸਤਰ, ਬਰੂਦ ਸਿੱਕਾ ਤੇ ਵਿਸਫੋਟਕ।

੬. ਅਣੁ-ਸ਼ਕਤੀ ਅਤੇ ਉਸ ਦੇ ਉਪਜਾਉਣ ਲਈ ਜ਼ਰੂਰੀ ਖਣਿਜੀ ਸੰਪਤ।

੭. ਸੰਸਦ ਰਾਹੀਂ ਬਣੇ ਕਨੂੰਨ[4] ਰਾਹੀਂ ਪ੍ਰਤਿਰੱਖਿਆ ਦੇ ਪਰਯੋਜਨ ਲਈ ਜਾਂ ਯੁਧ ਚਲਾਉਣ ਲਈ ਜ਼ਰੂਰੀ ਏਲਾਨ[5] ਕੀਤੇ ਗਏ ਉਦਯੋਗ।

੮. ਕੇਂਦਰੀ ਗੁਪਤ-ਵਾਰਤਾ ਤੇ ਛਾਣ-ਬੀਣ[6] ਵਿਭਾਗ।

੯. ਭਾਰਤ ਦੀ ਪ੍ਰਤਿਰੱਖਿਆ, ਬਦੇਸ਼ੀ ਕਾਰਜ ਜਾਂ ਸੁਰੱਖਿਆ ਸਬੰਧੀ ਕਾਰਣਾਂ

## ਸੱਤਵੀਂ ਅਨੁਸੂਚੀ

ਤੋਂ ਨਵਾਰਕ ਨਿਰੋਧ, ਇਸ ਤਰ੍ਹਾਂ ਨਿਰੁੱਧ ਪੁਰਖ[੭] ।

੧੦. ਬਦੇਸ਼ੀ ਕਾਰਜ; ਸਭ ਵਿਸ਼ੇ ਜਿਨ੍ਹਾਂ ਦੇ ਰਾਹੀਂ ਸੰਘ ਦਾ ਕਿਸੇ ਬਦੇਸ਼ ਨਾਲ ਸਬੰਧ ਹੁੰਦਾ ਹੈ।

੧੧. ਰਾਜਨੈਕ ਵਣਜ-ਦੂਤਕ ਅਤੇ ਵਪਾਰਕ ਪ੍ਰਤਿਨਿਧਤਾ ।

੧੨. ਸੰਯੁਕਤ ਰਾਸ਼ਟਰ ਸੰਘਟਨ ।

੧੩. ਅੰਤਰਰਾਸ਼ਟਰੀ ਸੰਮੇਲਨਾਂ, ਸੰਸਥਾਵਾਂ ਅਤੇ ਹੋਰ ਨਿਕਾਇਆਂ ਵਿੱਚ ਭਾਗ ਲੈਣਾ ਅਤੇ ਉਨ੍ਹਾਂ ਵਿੱਚ ਕੀਤੇ ਗਏ ਫੈਸਲਿਆਂ[੮] ਦੀ ਅਭਿਪੂਰਤੀ।

੧੪. ਬਦੇਸ਼ਾਂ ਨਾਲ ਸੰਧੀ ਅਤੇ ਕਰਾਰ ਕਰਨਾ ਅਤੇ ਬਦੇਸ਼ਾਂ ਨਾਲ ਕੀਤੀਆਂ ਗਈਆਂ ਸੰਧੀਆਂ, ਕਰਾਰਾਂ ਅਤੇ ਅਭਿਸਮਿਆਂ ਦੀ ਅਭਿਪੂਰਤੀ।

੧੫. ਯੁਧ ਤੇ ਅਮਨ ।

੧੬. ਬਦੇਸ਼ੀ ਖੇਤਰ-ਅਧਿਕਾਰ ।

੧੭. ਨਾਗਰਕਤਾ, ਦੇਸੀਕਰਣ ਅਤੇ ਪਰਦੇਸੀ।

੧੮. ਪ੍ਰਤਿਅਰਪਣ।

੧੯. ਭਾਰਤ ਵਿੱਚ ਪ੍ਰਵੇਸ਼ ਅਤੇ ਉਸ ਵਿੱਚੋਂ ਪਰਵਾਸਣ ਅਤੇ ਨਿਰਵਾਸਣ, ਪਾਰ-ਪੱਤਰ ਅਤੇ ਵੀਜ਼ਾ ।

੨੦. ਭਾਰਤ ਤੋਂ ਬਾਹਰਲੇ ਥਾਵਾਂ ਦੀਆਂ ਤੀਰਥ-ਯਾਤਰਾਵਾਂ ।

੨੧. ਮਹਾਂ ਸਮੁੰਦਰ ਵਿੱਚ ਮਾਰੇ ਡਾਕੇ ਜਾਂ ਹਵਾ ਵਿੱਚ ਕੀਤੇ ਅਪਰਾਧ; ਧਰਤੀ ਜਾਂ ਮਹਾਂ ਸਮੁੰਦਰ ਜਾਂ ਹਵਾ ਵਿੱਚ ਰਾਸ਼ਟਰਾਂ ਦੇ ਕਨੂੰਨ[੪] ਵਿਰੁੱਧ ਕੀਤੇ ਗਏ ਅਪਰਾਧ ।

## ਸੱਤਵੀਂ ਅਨੁਸੂਚੀ

੨੨. ਰੇਲ ।

੨੩. ਰਾਜਮਾਰਗ, ਜਿਨ੍ਹਾਂ ਨੂੰ ਸੰਸਦ ਦੇ ਬਣਾਏ ਕਨੂੰਨ[੪] ਰਾਹੀਂ ਜਾਂ ਅਧੀਨ ਰਾਸ਼ਟਰੀ ਰਾਜਮਾਰਗ ਐਲਾਨ[੫] ਕੀਤਾ ਗਿਆ ਹੈ ।

੨੪. ਕਲ-ਚਾਲਤ ਸਮੁੰਦਰੀ ਜਹਾਜ਼ਾਂ ਦੇ ਵਿਸ਼ੇ ਵਿੱਚ ਅਜਿਹੇ ਦੇਸ਼ ਦੇ ਅੰਦਰਲੇ ਜਲ-ਮਾਰਗਾਂ ਉੱਤੇ ਜਹਾਜ਼ੀ-ਢੁਆਈ ਤੇ ਜਹਾਜ਼ਰਾਨੀ ਜੋ ਸੰਸਦ ਦੇ ਬਣਾਏ ਕਨੂੰਨ ਰਾਹੀਂ ਰਾਸ਼ਟਰੀ ਜਲ-ਮਾਰਗ ਐਲਾਨ ਕੀਤੇ ਗਏ ਹਨ ; ਅਜਿਹੇ ਜਲ-ਮਾਰਗਾਂ ਦੇ ਰਾਹ ਦਾ ਨਿਯਮ ।

੨੫. ਸਮੁੰਦਰੀ ਜਹਾਜ਼ੀ ਢੁਆਈ ਤੇ ਜਹਾਜ਼ਰਾਨੀ ਜਿਸ ਦੇ ਅੰਦਰ ਜਵਾਰ-ਜਲ-ਜਹਾਜ਼ੀ ਢੁਆਈ ਤੇ ਜਹਾਜ਼ਰਾਨੀ ਵੀ ਸ਼ਾਮਲ ਹੈ ; ਸੌਦਾਗਰੀ ਜਹਾਜ਼ੀ ਵਿਦਿਆ ਤੇ ਸਿਖਲਾਈ ਲਈ ਉਪਬੰਧ ਤੇ ਰਾਜਾਂ ਅਤੇ ਹੋਰ ਏਜੰਸੀਆਂ[੯] ਰਾਹੀਂ ਦਿੱਤੀ ਜਾਣ ਵਾਲੀ ਅਜਿਹੀ ਵਿਦਿਆ ਤੇ ਸਿਖਲਾਈ ਦਾ ਵਿਨਿਯਮਨ ।

੨੬. ਚਾਨਣ-ਮੁਨਾਰੇ, ਜਿਨ੍ਹਾਂ ਦੇ ਅੰਦਰ ਚਾਨਣ-ਜਹਾਜ਼, ਅਕਾਸ-ਦੀਵੇ ਅਤੇ ਜਹਾਜ਼ੀ ਢੁਆਈ ਤੇ ਹਵਾਈ ਜਹਾਜ਼ਾਂ ਦੀ ਸੁਰੱਖਿਅਤਾ ਲਈ ਹੋਰ ਉਪਬੰਧ ਵੀ ਸ਼ਾਮਲ ਹਨ ।

੨੭. ਉਹ ਪੱਤਣ ਜਿਨ੍ਹਾਂ ਨੂੰ ਸੰਸਦ ਦੇ ਬਣਾਏ ਕਨੂੰਨਾਂ ਜਾਂ ਵਰਤਮਾਨ ਕਨੂੰਨ ਰਾਹੀਂ ਜਾਂ ਅਧੀਨ ਪੱਤਣ ਐਲਾਨ ਕੀਤਾ ਗਿਆ ਹੈ ਜਿਸ ਦੇ ਅੰਦਰ ਉਨ੍ਹਾਂ ਦਾ ਪਰਿਸੀਮਨ ਅਤੇ ਉਨ੍ਹਾਂ ਵਿੱਚ ਪੱਤਣ-ਪ੍ਰਾਧਿਕਾਰੀਆਂ ਦਾ ਗਠਨ ਅਤੇ ਸ਼ਕਤੀਆਂ ਵੀ ਸ਼ਾਮਲ ਹਨ ।

੨੮. ਪੱਤਣ-ਨਿਰੋਧਾ ਜਿਸ ਦੇ ਅੰਦਰ ਉਸ ਨਾਲ ਸਬੰਧਤ ਹਸਪਤਾਲ ਵੀ ਸ਼ਾਮਲ ਹਨ ; ਮਲਾਹੀ ਤੇ ਸਮੁੰਦਰੀ ਹਸਪਤਾਲ ।

੨੯. ਹਵਾਈ ਮਾਰਗ[੧੦]; ਹਵਾਈ ਜਹਾਜ਼ ਅਤੇ ਹਵਾਈ ਜਹਾਜ਼ਰਾਨੀ, ਹਵਾਈ ਅੱਡਿਆਂ ਦੇ ਉਪਬੰਧ, ਹਵਾਈ ਅੱਡਿਆਂ ਦਾ ਵਿਨਿਯਮ ਤੇ ਸੰਘਟਨ, ਹਵਾਈ ਜਹਾਜ਼ੀ ਸਿਖਸ਼ਾ ਅਤੇ ਸਿਖਲਾਈ ਲਈ ਉਪਬੰਧ ਅਤੇ ਰਾਜਾਂ ਤੇ ਹੋਰ ਏਜੰਸੀਆਂ ਰਾਹੀਂ ਦਿੱਤੀ ਗਈ

## ਸੱਤਵੀਂ ਅਨੁਸੂਚੀ

ਅਜਿਹੀ ਸਿਖਸ਼ਾ ਅਤੇ ਸਿਖਲਾਈ ਦਾ ਵਿਨਿਯਮਨ ।

੩੦. ਰੇਲ, ਸਮੁੰਦਰ ਜਾਂ ਹਵਾ ਰਾਹੀਂ ਜਾਂ ਕਲ-ਚਾਲਤ ਜਹਾਜ਼ਾਂ ਵਿੱਚ ਰਾਸ਼ਟਰੀ ਜਲ-ਮਾਰਗਾਂ ਰਾਹੀਂ ਮੁਸਾਫਰਾਂ ਅਤੇ ਵਸਤਾਂ ਦੀ ਢੁਆਈ ।

੩੧. ਡਾਕ ਤੇ ਤਾਰ, ਟੈਲੀਫ਼ੂਨ, ਬੇਤਾਰ, ਪਰਸਾਰਨ ਅਤੇ ਹੋਰ ਇਸੇ ਤਰ੍ਹਾਂ ਦੇ ਸੰਚਾਰ ।

੩੨. ਸੰਘ ਦੀ ਸੰਪੱਤੀ ਅਤੇ ਉਸ ਤੋਂ ਉਤਪੰਨ ਹੋਈ ਸਰਕਾਰੀ ਆਮਦਨ, ਪਰ ਪਹਿਲੀ ਅਨੁਸੂਚੀ ਦੇ ਭਾਗ (ੳ) ਜਾਂ (ਅ) ਵਿੱਚ ਦਰਜ ਕਿਸੇ ਰਾਜ ਵਿੱਚ ਇਸਥਤ, ਸੰਪੱਤੀ ਦੇ ਬਾਰੇ, ਜਿਥੋਂ ਤੱਕ ਸੰਸਦ ਕਨੂੰਨ[੪] ਰਾਹੀਂ ਹੋਰਵੇਂ ਉਪਬੰਧ ਨਾ ਕਰੇ ਉਥੋਂ ਤੱਕ ਉਸ ਰਾਜ ਦੇ ਵਿਧਾਨ ਦੇ ਅਧੀਨ ਰਹਿੰਦਿਆਂ ।

੩੩. ਸੰਘ ਦੇ ਪਰਯੋਜਨਾਂ ਲਈ ਸੰਪੱਤੀ ਦੀ ਪਰਾਪਤੀ ਜਾਂ ਅਧਿਗ੍ਰਹਣ ।

੩੪. ਦੇਸੀ ਰਾਜਾਂ ਦੇ ਸ਼ਾਸਨ ਦੀ ਸੰਪੱਤੀ ਲਈ ਪ੍ਰਤਿਪਾਲਕ ਵਿਭਾਗ ।

੩੫. ਸੰਘ ਦਾ ਲੋਕ-ਰਿਣ ।

੩੬. ਚਾਲੂ ਸਿੱਕੇ, ਟੰਕਣ ਤੇ ਕਨੂੰਨ-ਪਰਵਾਨ ; ਬਦੇਸ਼ੀ ਵਟਾਂਦਰਾ ।

੩੭. ਬਦੇਸ਼ੀ ਰਿਣ ।

੩੮, ਭਾਰਤ ਦਾ ਰੀਜ਼ਰਵ ਬੈਂਕ ।

੩੯. ਡਾਕ-ਘਰ ਬਚੱਤ ਬੈਂਕ ।

੪੦. ਭਾਰਤ ਸਰਕਾਰ ਜਾਂ ਕਿਸੇ ਰਾਜ ਦੀ ਸਰਕਾਰ ਰਾਹੀਂ ਸੰਘਟਤ ਲਾਟਰੀਆਂ ।

੪੧. ਬਦੇਸ਼ੀ ਮੁਲਕਾਂ ਨਾਲ ਵਪਾਰ ਤੇ ਵਣਜ ; ਮਸੂਲ-ਸੀਮਾਵਾਂ ਨੂੰ ਪਾਰ ਕਰਨ ਵਾਲੇ ਆਯਾਤ ਤੇ ਨਿਰਯਾਤ ; ਕਰ-ਸੀਮਾਵਾਂ ਦੀ ਪਰਿਭਾਸ਼ਾ ।

੪੨. ਅੰਤਰਰਾਜੀ ਵਪਾਰ ਅਤੇ ਵਣਜ ।

## ਸੱਤਵੀਂ ਅਨੁਸੂਚੀ

੪੩. ਵਪਾਰਕ ਨਿਗਮਾਂ ਦਾ, ਜਿਨ੍ਹਾਂ ਦੇ ਅੰਦਰ ਮਹਾਜਨੀ ਬੀਮੇ ਦੇ ਅਤੇ ਮਾਲੀ ਨਿਗਮ ਵੀ ਸ਼ਾਮਲ ਹਨ ਪਰ ਸਰਕਾਰੀ ਸੰਸਥਾਵਾਂ ਸ਼ਾਮਲ ਨਹੀਂ ਹਨ, ਨਿਗਮਨ, ਵਿਨਿਯਮਨ ਅਤੇ ਸਮਾਪਣ ।

੪੪. ਯੂਨੀਵਰਸਟੀਆਂ ਨੂੰ ਛੱਡ ਕੇ ਅਜਿਹੇ ਨਿਗਮਾਂ ਦਾ ਚਾਹੇ ਉਹ ਵਪਾਰਕ ਹਨ ਜਾਂ ਨਹੀਂ, ਜਿਨ੍ਹਾਂ ਦੇ ਮੰਤਵ ਇਕ ਰਾਜ ਤੱਕ ਸੀਮਤ ਨਹੀਂ ਹਨ, ਨਿਗਮਨ, ਵਿਨਿਯਮਨ ਅਤੇ ਸਮਾਪਣ ।

੪੫. ਮਹਾਜਨੀ ।

੪੬. ਵਟਾਂਦਰਾ-ਬਿਲ, ਚੈਕ, ਪਰਨੋਟ ਅਤੇ ਅਜਿਹੀਆਂ ਹੋਰ ਲਿਖਤਾਂ ।

੪੭. ਬੀਮਾਂ ।

੪੮. ਸਰਾਫ਼ਾ[੧੧] ਅਤੇ ਵਾਹਦਾ-ਬਜ਼ਾਰ ।

੪੯. ਪੇਟੰਟ, ਕਾਢਾਂ ਅਤੇ ਨਕਸ਼, ਉਤਾਰਾ-ਅਧਿਕਾਰ, ਵਪਾਰ-ਚਿੰਨ੍ਹ ਅਤੇ ਵੱਖਰ-ਚਿੰਨ੍ਹ ।

੫੦. ਤੋਲ ਅਤੇ ਮਾਪ ਦੇ ਮਿਆਰ ਦਾ ਸਥਾਪਨ ।

੫੧. ਭਾਰਤ ਤੋਂ ਨਿਰਯਾਤ ਕੀਤੀਆਂ ਜਾਣ ਵਾਲੀਆਂ ਜਾਂ ਇਕ ਰਾਜ ਤੋਂ ਦੂਜੇ ਰਾਜ ਨੂੰ ਭੇਜੀਆਂ ਜਾਣ ਵਾਲੀਆ ਵਸਤਾਂ ਦੇ ਗੁਣਾਂ ਦੇ ਮਿਆਰ ਦਾ ਸਥਾਪਣ ।

੫੨. ਉਹ ਉਦਯੋਗ ਜਿਨ੍ਹਾਂ ਲਈ ਸੰਸਦ ਨੇ ਕਨੂੰਨ[੪] ਰਾਹੀਂ ਏਲਾਨ[੫] ਕੀਤਾ ਹੈ ਕਿ ਲੋਕ-ਹਿਤ ਲਈ ਉਨ੍ਹਾਂ ਉੱਤੇ ਸੰਘ ਦਾ ਕੰਟਰੋਲ[੩] ਇਸ਼ਟਕਰ ਹੈ ।

੫੩. ਤੇਲ-ਖੇਤਰਾਂ ਅਤੇ ਖਣਜੀ ਤੇਲ-ਸਾਧਨਾਂ ਦਾ ਵਿਨਿਯਮ ਤੇ ਵਿਕਾਸ, ਪਟਰੋਲੀਅਮ, ਅੱਗ-ਸ਼ੀਲ ਏਲਾਨ ਕੀਤੇ ਹੋਰ ਤਰਲ ਤ ਦਰੱਵ ।

੫੪. ਉਸ ਹੱਦ ਤੱਕ ਖਾਣਾਂ ਦਾ ਵਿਨਿਯਮਨ ਤੇ ਖਣਜਾਂ ਦਾ ਵਿਕਾਸ ਜਿੱਥੋਂ ਤੱਕ ਸੰਘ ਤੇ ਕੰਟਰੋਲ ਵਿਚ ਅਜਿਹੇ ਵਿਨਿਯਮਨ ਤੇ ਵਿਕਾਸ ਨੂੰ ਸੰਸਦ ਕਨੂੰਨ ਰਾਹੀਂ

## ਸੱਤਵੀਂ ਅਨੁਸੂਚੀ

ਲੋਕ-ਹਿਤ ਲਈ ਇਸ਼ਟਕਰ ਏਲਾਨ[੫] ਕਰੇ ।

੫੫. ਮਜ਼ੂਰੀ ਦਾ ਵਿਨਿਯਮਨ ਅਤੇ ਖਾਣਾਂ ਤੇ ਤੇਲ-ਖੇਤਰਾਂ ਵਿੱਚ ਬਚਾਓ ।

੫੬. ਉਸ ਹੱਦ ਤੱਕ ਅੰਤਰਰਾਜੀ ਨਦੀਆਂ ਤੇ ਨਦੀ-ਦੂਨਾਂ ਦਾ ਵਿਨਿਯਮਨ ਤੇ ਵਿਕਾਸ ਜਿਥੋਂ ਤੱਕ ਸੰਘ ਦੇ ਕੰਟਰੋਲ[੩] ਵਿੱਚ ਅਜਿਹੇ ਵਿਨਿਯਮਨ ਤੇ ਵਿਕਾਸ ਨੂੰ ਸੰਸਦ ਕਨੂੰਨ[੪] ਰਾਹੀਂ ਲੋਕ-ਹਿਤ ਲਈ ਇਸ਼ਟਕਰ ਏਲਾਨ ਕਰੇ ।

੫੭. ਜਲ-ਪ੍ਰਾਂਗਣ ਤੋਂ ਪਰੇ ਮੱਛੀ ਫੜਨਾ ਤੇ ਮੀਨ-ਖੇਤਰ ।

੫੮. ਸੰਘ-ਏਜੰਸੀਆਂ[੬] ਰਾਹੀਂ ਲੂਣ ਦਾ ਬਣਾਉਣਾ, ਸਪਲਾਈ ਕਰਨਾ ਤੇ ਵੰਡਾਈ, ਹੋਰ ਏਜੰਸੀਆਂ ਰਾਹੀਂ ਲੂਣ ਦੇ ਬਣਾਉਣ, ਸਪਲਾਈ ਕਰਨ ਤੇ ਵੰਡਾਈ ਦਾ ਵਿਨਿਯਮਨ ਤੇ ਕੰਟਰੋਲ ।

੫੯. ਅਫ਼ੀਮ ਦੀ ਖੇਤੀ, ਤਿਆਰ ਕਰਨਾ ਅਤੇ ਨਿਰਯਾਤ ਲਈ ਵਿਕਰੀ ।

੬੦. ਨੁਮਾਇਸ਼ ਲਈ ਸਿਨਮੀ ਫ਼ਿਲਮਾਂ ਦੀ ਮਨਜ਼ੂਰੀ ।

੬੧. ਸੰਘ ਦੇ ਨੌਕਰਾਂ ਨਾਲ ਲਗਵੇਂ ਉਦਯੋਗਕ ਵਿਵਾਦ ।

੬੨. ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਰਾਸ਼ਟਰੀ ਪੁਸਤਕਾਲੇ, ਭਾਰਤੀ ਅਜਾਇਬ-ਘਰ, ਸਮਰਾਜਕ ਜੰਗੀ ਅਜਾਇਬ-ਘਰ, ਵਿਕਟੋਰੀਆ ਸਮਾਰਕ ਤੇ ਭਾਰਤੀ ਯੁਧ ਸਮਾਰਕ ਨਾਵਾਂ ਨਾਲ ਪਰਸਿੱਧ ਸੰਸਥਾਵਾਂ ਅਤੇ ਭਾਰਤ ਸਰਕਾਰ ਰਾਹੀਂ ਪੂਰੀ ਤੌਰ ਜਾਂ ਅੰਸ਼ਕ ਤੌਰ ਤੇ ਵਿੱਤੋਂ-ਪੋਖਤ ਸੰਸਥਾਵਾਂ ਅਤੇ ਸੰਸਦ ਦੇ ਕਨੂੰਨ ਰਾਹੀਂ ਰਾਸ਼ਟਰੀ ਮਹੱਤਤਾ ਦੀ ਏਲਾਨ ਹੋਈ ਇਹੋ ਜਿਹੀ ਹੋਰ ਸੰਸਥਾ ।

੬੩. ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਬਨਾਰਸ ਹਿੰਦੂ ਯੂਨੀਵਰਸਟੀ, ਅਲੀਗੜ੍ਹ ਮੁਸਲਿਮ ਯੂਨੀਵਰਸਟੀ ਤੇ ਦਿੱਲੀ ਯੂਨੀਵਰਸਟੀ ਨਾਵਾਂ ਨਾਲ ਪਰਸਿੱਧ ਸੰਸਥਾਵਾਂ ਅਤੇ ਸੰਸਦ ਦੇ ਕਨੂੰਨ ਰਾਹੀਂ ਰਾਸ਼ਟਰੀ ਮਹੱਤਤਾ ਦੀ ਏਲਾਨ ਕੀਤੀ ਹੋਈ

## ਸੱਤਵੀਂ ਅਨੁਸੂਚੀ

ਕੋਈ ਹੋਰ ਸੰਸਥਾ ।

੬੪. ਭਾਰਤ ਸਰਕਾਰ ਵੱਲੋਂ ਮਾਲੀ ਤੌਰ ਤੇ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਤੇ ਵਿੱਤ-ਪੋਖਤ ਅਤੇ ਸੰਸਦ ਦੇ ਕਨੂੰਨ[8] ਰਾਹੀਂ ਰਾਸ਼ਟਰੀ ਮਹੱਤਤਾ ਦੀਆਂ ਸੰਸਥਾਵਾਂ ।

੬੫. ਸੰਘ-ਏਜੰਸੀਆਂ[੯] ਅਤੇ ਸੰਸਥਾਵਾਂ ਜੋ—

(ੳ) ਵਿਰਤਕ; ਕਸਬੀ, ਜਾਂ ਸ਼ਿਲਪੀ ਸਿਖਲਾਈ, ਜਿਨ੍ਹਾਂ ਦੇ ਅੰਦਰ ਪੁਲਸ ਅਫ਼ਸਰਾਂ ਦੀ ਸਿਖਲਾਈ ਵੀ ਸ਼ਾਮਲ ਹੈ, ਲਈ ਹਨ; ਜਾਂ

(ਅ) ਉਚੇਰ ਪੜ੍ਹਾਈ ਜਾਂ ਖੋਜ ਦੀ ਉਨੱਤੀ ਲਈ ਹਨ ; ਜਾਂ

(ੲ) ਅਪਰਾਧ ਦੀ ਤਫ਼ਤੀਸ਼ ਜਾਂ ਸੂੰਹ ਕੱਢਣ ਵਿੱਚ ਵਿਗਿਆਨਕ ਜਾਂ ਸ਼ਿਲਪੀ ਸਹਾਇਤਾ ਲਈ ਹਨ ।

੬੬. ਉਚੇਰੀ ਸਿਖਸ਼ਾ ਜਾਂ ਖੋਜ ਅਤੇ ਵਿਗਿਆਨਕ ਤੇ ਸ਼ਿਲਪੀ ਸੰਸਥਾਵਾਂ ਵਿੱਚ ਇਕਸਾਰਤਾ ਲਿਆਉਣ ਦੇ ਮਿਆਰਾਂ ਦਾ ਨਿਰਧਾਰਤ ਕਰਨਾ ।

੬੭. ਸੰਸਦ ਦੇ ਕਨੂੰਨ ਰਾਹੀਂ ਰਾਸ਼ਟਰੀ ਮਹੱਤਤਾ ਵਾਲੇ ਐਲਾਨ ਕੀਤੇ ਪ੍ਰਾਚੀਨ ਅਤੇ ਇਤਿਹਾਸਕ ਯਾਦਗਾਰਾਂ ਤੇ ਰਿਕਾਰਡ ਅਤੇ ਪੁਰਾਤਨੀ ਅਸਥਾਨ ਤੇ ਬਚੇ ਨਿਸ਼ਾਨ ।

੬੮. ਭਾਰਤੀ ਸਰਵੇ, ਭੂ-ਤੱਤਵੀ, ਬਨਸਪਤੀ, ਜੰਤਵੀਂ ਤੇ ਮਨੁੱਖਵੀ ਸਰਵੇ, ਅਕਾਸ਼-ਅੰਤਰੀ ਵਿਗਿਆਨ ਸੰਸਥਾਵਾਂ ।

੬੯. ਜਨ-ਗਣਨਾ ।

੭੦. ਸੰਘ-ਲੋਕ-ਸੇਵਾਵਾਂ, ਸਰਬ ਭਾਰਤੀ ਸੇਵਾਵਾਂ, ਸੰਘ-ਲੋਕ-ਸੇਵਾ ਕਮਿਸ਼ਨ[੧੨] ।

੭੧. ਸੰਘ-ਪਿਨਸ਼ਨਾਂ[੧੩], ਅਰਥਾਤ ਭਾਰਤ ਸਰਕਾਰ ਰਾਹੀਂ ਜਾਂ ਭਾਰਤ ਦੀ ਸੰਚਤ ਨਿਧੀ ਵਿੱਚੋਂ ਦਿੱਤੀਆਂ ਜਾਣ ਵਾਲੀਆਂ ਪਿਨਸ਼ਨਾਂ ।

## ਸੱਤਵੀਂ ਅਨੁਸੂਚੀ

੭੨. ਸੰਸਦ ਤੇ ਰਾਜਾਂ ਦੇ ਵਿਧਾਨ-ਮੰਡਲਾਂ ਲਈ ਅਤੇ ਰਾਸ਼ਟਰਪਤੀ ਤੇ ਉਪਾਸ਼ਟਰਪਤੀ ਦੇ ਅਹੁਦਿਆਂ[੨] ਲਈ ਚੋਣਾਂ[੧੫], ਚੋਣ-ਕਮਿਸ਼ਨ[੧੨]।

੭੩. ਸੰਸਦ ਦੇ ਮੈਂਬਰ[੧੬], ਰਾਜ-ਪਰਿਸ਼ਦ ਦੇ ਸਭਾਪਤੀ ਤੇ ਉਪਸਭਾਪਤੀ ਅਤੇ ਲੋਕ-ਸਭਾ ਦੇ ਅਧਿਅਖ ਤੇ ਉਪਅਧਿਅਖ ਦੇ ਵੇਤਨ ਤੇ ਭੱਤੇ।

੭੪. ਸੰਸਦ ਦੇ ਹਰੇਕ ਸਦਨ ਦੀਆਂ ਅਤੇ ਹਰੇਕ ਸਦਨ ਦੇ ਮੈਂਬਰਾਂ ਤੇ ਸਮਿਤੀਆਂ ਦੀਆਂ ਸ਼ਕਤੀਆਂ, ਵਿਸ਼ੇਸ਼ ਅਧਿਕਾਰ ਤੇ ਉਨਮੁਕਤੀਆਂ; ਸੰਸਦ ਦੀਆਂ ਸਮਿਤੀਆਂ ਜਾਂ ਸੰਸਦ ਰਾਹੀਂ ਨਿਯੁਕਤ ਕਮਿਸ਼ਨਾਂ ਦੇ ਸਾਹਮਣੇ ਗਵਾਹੀ ਦੇਣ ਜਾਂ ਦਸਤਾਵੇਜ਼ ਪੇਸ਼ ਕਰਨ ਲਈ ਪੁਰਖਾਂ[੭] ਨੂੰ ਹਾਜ਼ਰ ਹੋਣ ਲਈ ਮਜ਼ਬੂਰ ਕਰਨਾ।

੭੫. ਰਾਸ਼ਟਰਪਤੀ ਤੇ ਰਾਜਪਾਲਾਂ ਦੀਆਂ ਉਪਲਭਦੀਆਂ, ਭੱਤੇ, ਵਿਸ਼ੇਸ਼ ਅਧਿਕਾਰ ਅਤੇ ਗੈਰਹਾਜ਼ਰੀ ਦੀ ਛੁਟੀ ਬਾਰੇ ਅਧਿਕਾਰ ; ਸੰਘ ਦੇ ਮੰਤਰੀਆਂ ਦੇ ਵੇਤਨ ਤੇ ਭੱਤੇ ; ਨਿਅੰਤਰਕ ਮਹਾਂਲੇਖਾ-ਪਰੀਖਕ ਦਾ ਵੇਤਨ, ਭੱਤੇ ਅਤੇ ਗੈਰਹਾਜ਼ਰੀ ਦੀ ਛੁਟੀ ਬਾਰੇ ਅਧਿਕਾਰ ਅਤੇ ਹੋਰ ਸੇਵਾਂ ਦੀਆਂ ਸ਼ਰਤਾਂ।

੭੬. ਸੰਘ ਤੇ ਰਾਜਾਂ ਦੇ ਲੇਖਿਆਂ ਦੀ ਲੇਖਾ-ਪਰੀਖਿਆ।

੭੭. ਉੱਚਤਮ ਅਦਾਲਤ[੧੭] ਦਾ ਗਠਨ, ਸੰਘਟਨ, ਖੇਤਰ-ਅਧਿਕਾਰ ਤੇ ਸ਼ਕਤੀਆਂ (ਜਿਨ੍ਹਾਂ ਦੇ ਅੰਦਰ ਉਸ ਅਦਾਲਤ ਦਾ ਅਵਮਾਨ ਵੀ ਸ਼ਾਮਲ ਹੈ) ਅਤੇ ਉਸ ਵਿੱਚ ਲਈਆਂ ਜਾਣ ਵਾਲੀਆਂ ਫ਼ੀਸਾਂ ; ਉੱਚਤਮ ਅਦਾਲਤ ਦੇ ਸਾਹਮਣੇ ਕਨੂੰਨੀ ਕਸਬ ਕਰਨ ਦਾ ਹੱਕ ਰੱਖਣ ਵਾਲੇ ਪੁਰਖ।

੭੮. ਉੱਚ ਅਦਾਲਤ ਦੇ ਅਫ਼ਸਰਾਂ[੧੮] ਤੇ ਸੇਵਾਦਾਰਾਂ ਦੇ ਬਾਰੇ ਉਪਬੰਧਾਂ ਨੂੰ ਛੱਡ ਕੇ ਉੱਚ ਅਦਾਲਤ ਦਾ ਗਠਨ ਤੇ ਸੰਘਟਨ ; ਉੱਚ ਅਦਾਲਤ ਦੇ ਸਾਹਮਣੇ ਕਨੂੰਨੀ ਕਸਬ ਕਰਨ ਦਾ ਹੱਕ ਰੱਖਣ ਵਾਲੇ ਪੁਰਖ।

੭੯. ਕਿਸੇ ਰਾਜ ਵਿੱਚ ਮੁੱਖ ਸਥਾਨ ਰੱਖਣ ਵਾਲੀ ਕਿਸੇ ਉੱਚ ਅਦਾਲਤ

## ਸਤਵੀਂ ਅਨੁਸੂਚੀ

ਦੇ ਖੇਤਰ-ਅਧਿਕਾਰ ਦਾ ਉਸ ਰਾਜ ਤੋਂ ਬਾਹਰ ਕਿਸੇ ਖੇਤਰ ਵਿੱਚ ਵਿਸਤਾਰ ਅਤੇ ਅਜਿਹੀ ਕਿਸੇ ਉੱਚ ਅਦਾਲਤ[੧੭] ਦੇ ਖੇਤਰ-ਅਧਿਕਾਰ ਦਾ ਅਜਿਹੇ ਕਿਸੇ ਖੇਤਰ ਤੋਂ ਅਪਵਰਜਨ ।

੮੦. ਕਿਸੇ ਰਾਜ ਦੇ ਪੁਲਸ ਦੇ ਮੈਂਬਰ[੧੮] ਦੀਆਂ ਸ਼ਕਤੀਆਂ ਤੇ ਖੇਤਰ-ਅਧਿਕਾਰ ਦਾ ਉਸ ਰਾਜ ਵਿੱਚ ਨਾ ਹੋਣ ਵਾਲੇ ਕਿਸੇ ਖੇਤਰ ਿ ੱਚ ਵਿਸਤਾਰ, ਪਰ ਇਸ ਤਰ੍ਹਾਂ ਨਹੀਂ ਕਿ ਇੱਕ ਰਾਜ ਦੀ ਪੁਲਸ, ਉਸ ਰਾਜ ਵਿੱਚ ਨਾ ਹੋਣ ਵਾਲੇ ਅਜਿਹੇ ਖੇਤਰ ਵਿੱਚ ਬਿਨਾਂ ਉਸ ਰਾਜ ਦੀ ਸਰਕਾਰ ਦੀ ਸੰਮਤੀ ਦੇ, ਜਿਸ ਵਿੱਚ ਕਿ ਅਜਿਹਾ ਖੇਤਰ ਇਸਥਤ ਹੈ, ਸ਼ਕਤੀਆਂ ਤੇ ਖੇਤਰ-ਅਧਿਕਾਰ ਦੀ ਵਰਤੋਂ[੧੯] ਕਰ ਸਕੇ ; ਕਿਸੇ ਰਾਜ ਦੇ ਪੁਲਸ-ਬਲ ਦੇ ਮੈਂਬਰਾਂ ਦੀਆਂ ਸ਼ਕਤੀਆਂ ਤੇ ਖੇਤਰ-ਅਧਿਕਾਰ ਦਾ ਉਸ ਰਾਜ ਤੋਂ ਬਾਹਰ ਰੇਲ-ਖੇਤਰਾਂ ਉੱਤੇ ਵਿਸਤਾਰ ।

੮੧. ਰਾਜ-ਅੰਤਰੀ ਪਰਵੱਤਣ; ਰਾਜ-ਅੰਤਰੀ ਨਿਰੋਧਾ ।

੮੨. ਜ਼ਰਾਇਤੀ ਆਮਦਨੀ ਨੂੰ ਛੱਡ ਕੇ ਦੂਜੀ ਆਮਦਨੀ ਉੱਤੇ ਕਰ ।

੮੩. ਸੀਮਾਂ-ਮਸੂਲ ਜਿਸ ਦੇ ਅੰਦਰ ਨਿਰਯਾਤ-ਮਸੂਲ ਵੀ ਸ਼ਾਮਲ ਹੈ ।

੮੪. ਭਾਰਤ ਵਿੱਚ ਬਣਾਇਆ ਜਾਂ ਉਪਜਾਇਆ ਤਮਾਕੂ ਅਤੇ—

(ੳ) ਮਨੁੱਖੀ ਵਰਤੋਂ ਦੇ ਅਲਕੋਹਲੀ ਪਾਣ ;

(ਅ) ਅਫ਼ੀਮ, ਭੰਗ ਤੇ ਹਰ ਪੀਣ ਦੀਆਂ ਔਸ਼ਧੀਆਂ ਤੇ ਨਸ਼ਿਆਂ ਨੂੰ ਛੱਡ ਕੇ ਪਰ ਅਜਿਹੀ ਔਸ਼ਧਕ ਤੇ ਸ਼ਿੰਗਾਰ-ਸਮਗਰੀ ਨੂੰ ਸ਼ਾਮਲ ਕਰ ਕੇ, ਜਿਨ੍ਹਾਂ ਵਿੱਚ ਅਲਕੋਹਲੀ ਜਾਂ ਉਕਤ ਅੰਦਰਾਜ ਦੇ ਉਪਪੈਰਾ (ਅ) ਵਿੱਚ ਦੀ ਕੋਈ ਚੀਜ਼ ਸ਼ਾਮਲ ਹੋਵੇ, ਹੋਰ ਸਭ ਵਸਤਾਂ ਉੱਤੇ ਉਤਪਾਦਨ-ਮਸੂਲ ।

੮੫. ਨਿਗਮ-ਕਰ ।

# ਸਤਵੀਂ ਅਨੁਸੂਚੀ

੮੬. ਪੁਰਖਾਂ[੭] ਜਾਂ ਕੰਪਨੀਆਂ ਦੇ ਧਨ-ਧਾਮਾਂ ਵਿੱਚੋਂ ਖੇਤੀ-ਬਾੜੀ ਵਾਲੀ ਭੋਂ ਨੂੰ ਛਡ ਕੇ ਉਸ ਦੇ ਮੂਲਧਨ—ਮੁੱਲ ਉੱਤੇ ਕਰ ; ਕੰਪਨੀਆਂ ਦੇ ਮੂਲਧਨ ਉੱਤੇ ਕਰ।

੮੭. ਜਰਾਇਤੀ ਭੋਂ ਨੂੰ ਛੱਡ ਕੇ ਹੋਰ ਸੰਪੱਤੀ ਦੇ ਬਾਰੇ ਸੰਪੱਤੀ-ਮਸੂਲ।

੮੮. ਜ਼ਰਾਇਤੀ ਭੋਂ ਨੂੰ ਛੱਡ ਕੇ ਹੋਰ ਸੰਪੱਤੀ ਦੇ ਉੱਤਰ-ਅਧਿਕਾਰ ਦੇ ਬਾਰੇ ਮਸੂਲ।

੮੯. ਰੇਲ ਜਾਂ ਸਮੁੰਦਰ ਜਾਂ ਹਵਾ ਰਾਹੀਂ ਲਿਜਾਈਆਂ ਜਾਣ ਵਾਲੀਆਂ ਵਸਤਾਂ ਜਾਂ ਮੁਸਾਫਰਾਂ ਉੱਤੇ ਸੀਮਾਂ-ਕਰ, ਰੇਲ ਦੇ ਕਿਰਾਏ ਤੇ ਵਸਤ-ਭਾੜੇ ਉੱਤੇ ਕਰ।

੯੦. ਅਸ਼ਟਾਮ-ਮਸੂਲ ਨੂੰ ਛੱਡ ਕੇ ਸਰਾਫ਼ਿਆਂ ਤੇ ਵਾਹਦਾ-ਬਜ਼ਾਰ ਦੇ ਸੌਦਿਆਂ ਉੱਤੇ ਕਰ।

੯੧. ਵਟਾਂਦਰਾ-ਬਿਲਾਂ, ਚੈਕਾਂ, ਪਰਨੋਟਾਂ, ਜਹਾਜ਼ੀ ਬਿਲਟੀਆਂ, ਪਰੀਤਤ-ਪੱਤਰਾਂ, ਬੀਮਾਂ-ਪੱਤਰਾਂ, ਹਿੱਸਿਆਂ ਦੀ ਹੱਥ-ਬਦਲੀ, ਰਿਣ-ਪੱਤਰਾਂ, ਪ੍ਰਤਿਪੱਤਰੀ ਤੇ ਰਸੀਦਾਂ ਦੇ ਸਬੰਧ ਵਿੱਚ ਲਗਣ ਵਾਲੇ ਅਸ਼ਟਾਮ-ਮਸੂਲਾਂ ਦਾ ਦਰ।

੯੨.-ਸਮਾਚਾਰ-ਪੱਤਰਾਂ ਦੀ ਖਰੀਦ ਤੇ ਬਿਕਰੀ ਉੱਤੇ ਅਤੇ ਉਨ੍ਹਾਂ ਵਿੱਚ ਪ੍ਰਕਾਰਸ਼ਤ ਹੋਣ ਵਾਲੇ ਵਿਗਿਆਪਨਾਂ ਉੱਤੇ ਕਰ।

੯੩. ਇਸ ਸੂਚੀ ਦੇ ਵਿਸ਼ਿਆਂ ਵਿੱਚੋਂ ਕਿਸੇ ਨਾਲ ਸਬੰਧਤ ਕਨੂੰਨਾਂ[੪] ਦੇ ਵਿਰੁੱਧ ਅਪਰਾਧ।

੯੪. ਇਸ ਸੂਚੀ ਦੇ ਵਿਸ਼ਿਆਂ ਵਿੱਚੋਂ ਕਿਸੇ ਦੇ ਪਰਯੋਜਨਾਂ ਲਈ ਪੁੱਛ-ਗਿੱਛ[੨੦], ਪਰਿਮਾਪ ਅਤੇ ਅੰਕੜੇ।

੯੫. ਉੱਚਤਮ ਅਦਾਲਤ ਨੂੰ ਛੱਡ ਕੇ ਹੋਰ ਅਦਾਲਤਾਂ[੨੭] ਦੇ ਇਸ ਸੂਚੀ ਵਿਚਲੇ ਵਿਸ਼ਿਆਂ ਵਿੱਚੋਂ ਕਿਸੇ ਦੇ ਸਬੰਧ ਵਿੱਚ ਖੇਤਰ-ਅਧਿਕਾਰ ਤੇ ਸ਼ਕਤੀਆਂ, ਸਮੁੰਦਰੀ ਵਿਭਾਗ ਖੇਤਰ-ਅਧਿਕਾਰ।

## ਸਤਵੀਂ ਅਨੁਸੂਚੀ

੯੬. ਕਿਸੇ ਅਦਾਲਤ[17] ਵਿੱਚ ਲਈਆਂ ਜਾਣ ਵਾਲੀਆਂ ਫ਼ੀਸਾਂ ਨੂੰ ਛੱਡ ਕੇ ਇਸ ਸੂਚੀ ਵਿੱਚ ਦੇ ਵਿਸ਼ਿਆਂ ਵਿੱਚ ਕਿਸੇ ਦੇ ਬਾਰੇ ਫ਼ੀਸ।

੯੭. ਸੂਚੀ (੨) ਜਾਂ (੩) ਵਿੱਚੋਂ ਕਿਸੇ ਵਿੱਚ ਵਰਣਨ ਨਾ ਕੀਤੇ ਕਿਸੇ ਕਰ ਸਹਿਤ ਉਨ੍ਹਾਂ ਸੂਚੀਆਂ ਵਿੱਚ ਅਣਗਿਣਿਆ ਕੋਈ ਵਿਸ਼ਾ।

### ਸੂਚੀ ੨.—ਰਾਜ-ਸੂਚੀ

੧. ਜਨਤਕ ਵਿਵਸਥਾ, (ਪਰ ਅਸੈਨਕ ਸ਼ਕਤੀ ਦੀ ਸਹਾਇਤਾ ਲਈ ਸੰਘ ਦੇ ਸਮੁੰਦਰੀ, ਜ਼ਮੀਨੀ ਜਾਂ ਹਵਾਈ ਬਲਾਂ[2] ਜਾਂ ਕੁਝਕੁ ਹੋਰ ਬਲਾਂ ਦੀ ਵਰਤੋਂ[19] ਨੂੰ ਸ਼ਾਮਲ ਨਾ ਕਰਦਿਆਂ ਹੋਇਆਂ)।

੨. ਪੁਲਸ ਜਿਸ ਦੇ ਅੰਦਰ ਰੇਲ ਤੇ ਪਿੰਡ-ਪੁਲਸ ਵੀ ਸ਼ਾਮਲ ਹੈ।

੩. ਨਿਆਂ-ਪ੍ਰਸ਼ਾਸਨ; ਉੱਚਤਮ ਅਦਾਲਤ ਤੇ ਉੱਚ ਅਦਾਲਤ ਨੂੰ ਛੱਡ ਕੇ ਸਭ ਅਦਾਲਤਾਂ ਦਾ ਗਠਨ ਤੇ ਸੰਘਟਨ; ਉੱਚ ਅਦਾਲਤ ਦੇ ਅਫ਼ਸਰ[19] ਤੇ ਸੇਵਕ; ਲਗਾਨ ਤੇ ਮਾਲ-ਅਦਾਲਤਾਂ ਦੀ ਪ੍ਰਕਿਰਿਆ; ਉੱਚਤਮ ਅਦਾਲਤ ਨੂੰ ਛੱਡ ਕੇ ਸਭ ਅਦਾਲਤਾਂ ਵਿੱਚ ਲਈਆਂ ਜਾਣ ਵਾਲੀਆਂ ਫ਼ੀਸਾਂ।

੪. ਜੇਲ੍ਹਾਂ, ਸੁਧਾਰਾਲੇ, ਬੋਰਸਟਲ ਸੰਸਥਾਵਾਂ ਤੇ ਇਹੋ ਜਿਹੀਆਂ ਹੋਰ ਸੰਸਥਾਵਾਂ ਤੇ ਉਨ੍ਹਾਂ ਵਿੱਚ ਨਿਰੁੱਧ ਪੁਰਖ[7]; ਜੇਲ੍ਹਾਂ ਤੇ ਹੋਰ ਸੰਸਥਾਵਾਂ ਦੀ ਵਰਤੋਂ ਲਈ ਹੋਰ ਰਾਜਾਂ ਨਾਲ ਪਰਬੰਧ।

੫. ਸਥਾਨਕ ਸ਼ਾਸਨ ਅਰਥਾਤ ਨਗਰ-ਨਿਗਮ, ਸੁਧਾਰ-ਟਰਸਟ, ਜ਼ਿਲਾ-ਬੋਰਡਾਂ, ਖਣਜ-ਬਸਤੀ-ਪ੍ਰਾਧਿਕਾਰੀਆਂ ਅਤੇ ਸਥਾਨਕ ਸ਼ਾਸਨ ਜਾਂ ਪਿੰਡ-ਪ੍ਰਸ਼ਾਸਨ ਦੇ ਪਰਯੋਜਨ ਲਈ ਹੋਰ ਸਥਾਨਕ ਪ੍ਰਾਧਿਕਾਰੀਆਂ ਦਾ ਗਠਨ ਤੇ ਸ਼ਕਤੀਆਂ।

੬. ਲੋਕ-ਸਿਹਤ ਤੇ ਸਫ਼ਾਈ; ਹਸਪਤਾਲ ਤੇ ਔਸ਼ਧਾਲੇ।

੭. ਭਾਰਤ ਦੇ ਬਾਹਰ ਦੇ ਸਥਾਨਾਂ ਦੀਆਂ ਤੀਰਥ-ਯਾਤਰਾਵਾਂ ਨੂੰ ਛੱਡ ਕੇ ਹੋਰ ਤੀਰਥ ਯਾਤਰਾਵਾਂ।

## ਸਤਵੀਂ ਅਨੁਸੂਚੀ

੮. ਨਸ਼ੀਲੀਆਂ ਪੀਣ-ਵਸਤਾਂ ਅਰਥਾਤ ਨਸ਼ੀਲੀਆਂ ਪੀਣ-ਵਸਤਾਂ ਦਾ ਉਪਜਾਉਣਾ, ਬਣਾਉਣਾ, ਕਬਜ਼ਾ, ਲਿਜਾਣਾ, ਖਰੀਦ ਤੇ ਬਿਕਰੀ।

੯. ਅੰਗਹੀਨਾਂ ਤੇ ਨੌਕਰੀ ਲਈ ਅਯੋਗ ਪੁਰਖਾਂ[੨] ਦੀ ਸਹਾਇਤਾ।

੧੦. ਮੁਰਦਾ ਦੱਬਣਾ ਅਤ ਕਬਰਸਤਾਨ; ਮੁਰਦਾ ਫੂਕਣਾਂ ਤੇ ਮੜ੍ਹੀਆਂ।

੧੧. ਸੂਚੀ ੧ ਦੇ ਅੰਦਰਾਜ ੬੩, ੬੪, ੬੫, ਤੇ ੬੬ ਅਤੇ ਸੂਚੀ ੩ ਦੇ ਅੰਦਰਾਜ ੨੫ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸਿਖਸ਼ਾ, ਜਿਸ ਦੇ ਅੰਦਰ ਯੂਨੀਵਰਸਟੀਆਂ ਵੀ ਸ਼ਾਮਲ ਹਨ।

੧੨. ਰਾਜ ਵੱਲੋਂ ਕੰਟਰੋਲ[੩] ਵਿੱਚ ਜਾਂ ਵਿੱਤੀ ਤੌਰ ਤੇ ਪਲਦੇ ਪੁਸਤਕਾਲੇ, ਅਜਾਇਬ-ਘਰ ਜਾਂ ਹੋਰ ਇਹੋ ਜਿਹੀਆਂ ਸੰਸਥਾਵਾਂ, ਸੰਸਦ ਤੋਂ ਕਨੂੰਨ[੪] ਰਾਹੀਂ ਰਾਸ਼ਟਰੀ ਮਹੱਤਤਾ ਵਾਲੀਆਂ ਐਲਾਨ[੫] ਹੋਈਆਂ ਤੋਂ ਭਿੰਨ ਪ੍ਰਾਚੀਨ ਤੇ ਇਤਹਾਸਕ ਯਾਦਗਾਰਾਂ ਤੇ ਰਿਕਾਰਡ।

੧੩. ਸੰਚਾਰ ਅਰਥਾਤ ਸੜਕਾਂ, ਪੁਲ, ਕਿਸ਼ਤੀ-ਘਾਟ ਅਤੇ ਸੂਚੀ ੧ ਵਿੱਚ ਅਣਦਰਜ ਸੰਚਾਰ ਦੇ ਹੋਰ ਸਾਧਨ, ਟਰਾਮਵੇ, ਰੱਸਿਆਂ ਦੇ ਪੁਲ, ਦੇਸ-ਅੰਤਰੀ ਜਲ-ਮਾਰਗ ਅਤੇ ਉਨ੍ਹਾਂ ਉੱਤੇ ਆਵਾ-ਜਾਈ[੨੧], ਅਜਿਹੇ ਜਲ-ਮਾਰਗਾਂ ਦੇ ਵਿਸ਼ੇ ਵਿੱਚ ਸੂਚੀ ੧ ਤੇ ਸੂਚੀ ੩ ਵਿਚਲੇ ਉਪਬੰਧਾਂ ਦੇ ਅਧੀਨ ਰਹਿੰਦਿਆਂ, ਕਲ-ਚਾਲਤ ਗੱਡੀਆਂ ਨੂੰ ਛੱਡ ਕੇ ਹੋਰ ਗੱਡੀਆਂ।

੧੪. ਜ਼ਰਾਇਤ, ਜਿਸ ਦੇ ਅੰਦਰ ਜ਼ਰਾਇਤੀ ਸਿਖਸ਼ਾ ਤੇ ਖੋਜ, ਮਰਕਾਂ ਤੋਂ ਰੱਖਿਆ ਅਤੇ ਪੌਦ-ਰੋਗਾਂ ਦਾ ਨਿਵਾਰਨ ਵੀ ਹੈ।

੧੫. ਪਸ਼ੂ ਨਸਲ ਦੀ ਪਰਿਰੱਖਿਆ, ਸੰਰਖਿਆ ਤੇ ਉੱਨਤੀ ਅਤੇ ਪਸ਼ੂਆਂ ਦੇ ਰੋਗਾਂ ਦਾ ਨਿਵਾਰਣ, ਸਲੋਤਰੀ-ਸਿਖਲਾਈ ਤੇ ਕਸਬ।

੧੬. ਕਾਂਜੀਹੌਦ ਤੇ ਡੰਗਰਾਂ ਦੇ ਅਯੋਗ ਪਰਵੇਸ਼ ਦੀ ਰੋਕ।

## ਸਤਵੀਂ ਅਨੁਸੂਚੀ

੧੭. ਸੂਚੀ ੧ ਦੇ ਅੰਦਰਾਜ ੫੬ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਪਾਣੀ ਅਰਥਾਤ ਪਾਣੀ ਦੀ ਸਪਲਾਈ, ਸਿੰਚਾਈ ਤੇ ਨਹਿਰਾਂ, ਪਾਣੀ-ਨਿਕਾਲ ਤੇ ਬੰਨ੍ਹ, ਜਲ-ਸੰਗ੍ਰਹ ਤੇ ਜਲ-ਸ਼ਕਤੀ ।

੧੮. ਭੋਂ ਅਰਥਾਤ ਭੋਂ ਵਿੱਚ ਜਾਂ ਉੱਤੇ ਅਧਿਕਾਰ, ਭੋਂ-ਧ੍ਰਿਤੀ ਜਿਸ ਵਿੱਚ ਜ਼ਿਮੀਦਾਰ ਤ ਮੁਜ਼ਾਰਿਆਂ ਦਾ ਸਬੰਧ ਵੀ ਸ਼ਾਮਲ ਹੈ ਅਤੇ ਲਗਾਨ ਦਾ ਸੰਗ੍ਰਹ ਕਰਨਾ, ਜ਼ਰਾਇਤੀ ਜ਼ਮੀਨ ਦੀ ਹੱਥ-ਬਦਲੀ ਤੇ ਇੰਕਤਕਾਲ,[22] ਭੋਂ-ਸੁਧਾਰ ਤੇ ਜ਼ਰਾਇਤ ਸਬੰਧੀ ਕਰਜ਼ੇ, ਉਪਨਿਵੇਸ਼ਨ ।

੧੯. ਜੰਗਲਾਤ ।

੨੦. ਜੰਗਲੀ ਜਾਨਵਰਾਂ ਅਤੇ ਪੰਛੀਆਂ ਦੀ ਰੱਖਿਆ ।

੨੧. ਮੀਨ-ਖੇਤਰ ।

੨੨. ਸੂਚੀ ੧ ਦੇ ਅੰਦਰਾਜ ੩੪ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਪ੍ਰਤਿਪਾਲਕ ਵਿਭਾਗ,ਭਾਰ-ਗ੍ਰਸਤ ਤੇ ਕੁਰਕ ਸੰਪਦਾਵਾਂ ।

੨੩. ਸੰਘ ਦੇ ਕੰਟਰੋਲ[3] ਅਧੀਨ ਵਿਨਿਯਮਨ ਤੇ ਵਿਕਾਸ ਦੇ ਸਬੰਧ ਵਿੱਚ ਸੂਚੀ ੧ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਖਾਣਾਂ ਦਾ ਵਿਨਿਯਮਨ ਤੇ ਖਣਜਾਂ ਦਾ ਵਿਕਾਸ ।

੨੪. ਸੂਚੀ ੧ ਦੇ ਅੰਦਰਾਜ ੬੪ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਉਦਯੋਗ ।

੨੫. ਗੈਸ ਤੇ ਗੈਸ ਕਰਮਸ਼ਾਲੇ ।

੨੬. ਸੂਚੀ ੩ ਦੇ ਅੰਦਰਾਜ ੩੩ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜ ਦ ਅੰਦਰ ਵਪਾਰ ਤੇ ਵਣਜ ।

## ਸਤਵੀਂ ਅਨੁਸੂਚੀ

੨੭. ਸੂਚੀ ੩ ਦੇ ਅੰਦਰਾਜ ੩੩ ਵਿਚਲੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਵਸਤਾਂ ਦਾ ਉਪਜਾਉਣਾ, ਸਪਲਾਈ ਤੇ ਵੰਡਾਈ।

੨੮. ਮੰਡੀਆਂ ਤੇ ਮੇਲੇ।

੨੯. ਮਿਆਰ-ਸਥਾਪਨ ਨੂੰ ਛੱਡ ਕੇ ਤੋਲ ਤੇ ਮਾਪ।

੩੦. ਸ਼ਾਹੂਕਾਰੀ ਤੇ ਸ਼ਾਹੂਕਾਰ; ਜ਼ਰਾਇਤੀ ਰਿਣ-ਗ੍ਰਸਤਤਾ ਦਾ ਉਧਾਰ।

੩੧. ਸਰਾਵਾਂ ਤੇ ਸਰਾਵਾਂ ਦੇ ਮਾਲਕ।

੩੨. ਸੂਚੀ ੧ ਵਿੱਚ ਦਰਜ ਨਿਗਮਾਂ ਤੋਂ ਭਿੰਨ ਨਿਗਮਾਂ ਦਾ ਤੇ ਯੂਨੀਵਰਸਟੀਆਂ ਦਾ ਨਿਗਮਨ, ਵਿਨਿਯਮਨ ਤੇ ਸਮਾਪਣ; ਵਪਾਰਕ, ਸਾਹਿੱਤਕ, ਵਿਗਿਆਨਕ, ਧਾਰਮਕ, ਤੇ ਹੋਰ ਅਨਿਗਮਤ ਸੁਸਾਇਟੀਆਂ ਤੇ ਸੰਸਥਾਵਾਂ; ਸਰਕਾਰੀ ਸਮਾਜ।

੩੩. ਥੀਏਟਰ ਤੇ ਨਾਟਕ ਖੇਲਣਾ; ਪਹਿਲੀ ਅਨੁਸੂਚੀ ਦੇ ਅੰਦਰਾਜ ੬੦ ਦੇ ਉਪਬੰਧਾਂ ` ਅਧੀਨ ਰਹਿੰਦਿਆਂ ਸਿਨਮੇ, ਖੇਲਾਂ, ਪ੍ਰਮੋਦ ਤੇ ਵਿਨੋਦ।

੩੪. ਸ਼ਰਤ ਬਾਜ਼ੀ ਤੇ ਜੂਆ।

੩੫. ਰਾਜ ਵਿੱਚ ਨਿਹਿਤ ਜਾਂ ਉਸ ਦੇ ਕਬਜ਼ੇ ਵਿਚਲੇ ਕਰਮਸ਼ਾਲੇ, ਭੋਂ ਤੇ ਇਮਾਰਤਾਂ।

੩੬. ਸੂਚੀ ੩ ਦੇ ਅੰਦਰਾਜ ੪੨ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਸੰਘ-ਪਰਯੋਜਨਾਂ ਦੇ ਸਿਵਾਏ ਸੰਪੱਤੀ ਦੀ ਪਰਾਪਤੀ ਜਾਂ ਅਧਿਗ੍ਰਹਣ।

੩੭. ਸੰਸਦ ਰਾਹੀਂ ਬਣੇ ਕਿਸੇ ਕਨੂੰਨ[੪] ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਰਾਜ ਦੇ ਵਿਧਾਨ-ਮੰਡਲ ਲਈ ਚੋਣਾਂ[੧੫]।

੩੮. ਰਾਜ ਦੇ ਵਿਧਾਨ-ਮੰਡਲ ਦੇ ਮੈਂਬਰਾਂ[੧੬] ਦੀਆਂ ਵਿਧਾਨ-ਸਭਾ ਦੇ ਅਧੀਨ ਤੇ ਉਪਅਧਿਅਖ ਦੇ ਅਤੇ ਜੇ ਵਿਧਾਨ-ਪਰਿਸ਼ਦ ਹੈ ਤਾਂ ਉਸ ਦੇ ਸਭਾਪਤੀ ਤੇ ਉਪ-ਸਭਾਪਤੀ ਦੇ ਵੇਤਨ ਤੇ ਭੱਤੇ।

## ਸਤਵੀਂ ਅਨੁਸੂਚੀ

੩੯. ਵਿਧਾਨ-ਸਭਾ ਤੇ ਉਸ ਦੇ ਮੈਂਬਰਾਂ[੧੬] ਤੇ ਸਮਿਤੀਆਂ ਦੀਆਂ,ਅਤੇ ਜੇ ਵਿਧਾਨ-ਪਰਿਸ਼ਦ ਹੋਵੇ ਤਾਂ ਉਸ ਪਰਸ਼ਿਦ ਤੇ ਉਸ ਦੇ ਮੈਂਬਰਾਂ ਤੇ ਸਮਿਤੀਆਂ ਦੀਆਂ ਸ਼ਕਤੀਆਂ, ਵਿਸ਼ੇਸ਼-ਅਧਿਕਾਰ ਤੇ ਉਨਮੁਕਤੀਆਂ, ਰਾਜ ਦੇ ਵਿਧਾਨ-ਮੰਡਲ ਦੀਆਂ ਸਮਿਤੀਆਂ ਸਾਹਮਣੇ ਗਵਾਹੀ ਦੇਣ ਜਾਂ ਦਸਤਾਵੇਜ਼ ਪੇਸ਼ ਕਰਨ ਲਈ ਪੁਰਖਾਂ[੭] ਦੀ ਹਾਜ਼ਰੀ ਲਈ ਮਜਬੂਰ ਕਰਨਾ ।

੪੦. ਰਾਜ ਦੇ ਮੰਤਰੀਆਂ ਦੇ ਵੇਤਨ ਤੇ ਭੱਤੇ ।

੪੧. ਰਾਜ-ਲੋਕ-ਸੇਵਾਵਾਂ, ਰਾਜ-ਲੋਕ-ਸੇਵਾ-ਕਮਿਸ਼ਨ[੧੨] ।

੪੨. ਰਾਜ-ਪਿਨਸ਼ਨਾਂ[੧੩] ਅਰਥਾਤ ਰਾਜ ਰਾਹੀਂ ਜਾਂ ਰਾਜ ਦੀ ਸੰਚਤ ਨਿਧੀ ਵਿੱਚੋਂ ਦੇਣ ਯੋਗ ਪਿਨਸ਼ਨਾਂ ।

੪੩. ਰਾਜ ਦਾ ਲਕ-ਰਿਣ ।

੪੪. ਨਿਖਾਤ ਨਿਧੀ ।

੪੫. ਭੋਂ-ਹਾਲਾ, ਜਿਸ ਦੇ ਅੰਦਰ ਹਾਲੇ ਦਾ ਨਿਰਧਾਰਣ ਕਰਨਾ , ਸੰਗ੍ਰਹ ਕਰਨਾ, ਭੋਂ-ਰਿਕਾਰਡਾਂ ਦੀ ਸੰਭਾਲ, ਹਾਲੇ ਦੇ ਪਰਯੋਜਨਾਂ ਲਈ ਤੇ ਮਲਕੀਤ-ਰਿਕਾਰਡ ਲਈ ਸਰਵੇ ਤੇ ਹਾਲੇ ਦਾ ਹੋਰ ਇੰਤਕਾਲ[੨੨] ਵੀ ਸ਼ਾਮਲ ਹੈ ।

੪੬. ਜ਼ਰਾਇਤੀ ਆਮਦਨੀ ਉੱਤੇ ਕਰ ।

੪੭. ਜ਼ਰਾਇਤੀ ਭੋਂ ਦੇ ਉੱਤਰ-ਅਧਿਕਾਰ ਦੇ ਵਿਸ਼ੇ ਵਿੱਚ ਮਸੂਲ ।

੪੯. ਭੋਂ ਤੇ ਇਮਾਰਤਾਂ ਉੱਤੇ ਕਰ ।

੫੦. ਸੰਸਦ ਵੱਲੋਂ ਕਨੂੰਨ[੪] ਰਾਹੀਂ ਖਣਜ-ਵਿਕਾਸ ਦੇ ਸਬੰਧ ਵਿੱਚ ਲਾਈਆਂ ਗਈਆਂ ਪਰਿਸੀਮਾਵਾਂ ਦੇ ਅਧੀਨ ਰਹਿੰਦਿਆਂ ਖਣਜ-ਅਧਿਕਾਰ ਉੱਤੇ ਕਰ ।

੫੧. ਰਾਜ ਵਿੱਚ ਬਣਾਈਆਂ ਜਾਂ ਉਪਜਾਈਆਂ ਹੋਈਆਂ ਨਿਮਨ-ਲਿਖਤ

# ਸਤਵੀਂ ਅਨੁਸੂਚੀ

ਵਸਤਾਂ ਉੱਤੇ ਉਤਪਾਦਨ-ਮਸੂਲ ਅਤੇ ਭਾਰਤ ਵਿੱਚ ਹੋਰ ਥਾਂ ਬਣੀਆਂ ਜਾਂ ਉਪਜਾਈਆਂ ਉਹੋ ਜਿਹੀਆਂ ਵਸਤਾਂ ਤੇ ਉਸੇ ਥਾਂ ਘੱਟ ਦਰ ਨਾਲ ਪ੍ਰਤਿਮਸੂਲ—

(ੳ) ਮਨੁੱਖੀ ਖਪਤ[੨੩] ਲਈ ਅਲਕੋਹਲੀ ਪਾਣ ;

(ਅ) ਅਫ਼ੀਮ, ਭੰਗ ਤੇ ਹੋਰ ਪਿਣਕੀ ਔਸ਼ਧੀਆਂ ਤੇ ਨਸ਼ੇ, ਪਰ ਅਜਿਹੀਆਂ ਔਸ਼ਧਕ ਤੇ ਸਿੰਗਾਰ-ਸਮਗਰੀਆਂ ਨੂੰ ਛੱਡ ਕੇ ਜਿਨ੍ਹਾਂ ਵਿੱਚ ਅਲਕੋਹਲ ਜਾਂ ਇਸ ਅੰਦਰਾਜ ਦੇ ਉਪਪੈਰਾ (ਅ) ਵਿਚਲਾ ਕੋਈ ਪਦਾਰਥ ਸ਼ਾਮਲ ਹੋਵੇ ।

੫੨. ਕਿਸੇ ਸਥਾਨਕ ਖੇਤਰ ਵਿੱਚ ਖਪਤ, ਵਰਤੋਂ[੧੯] ਜਾਂ ਬਿਕਰੀ ਲਈ ਵਸਤਾਂ ਦੇ ਪਰਵੇਸ਼ ਉੱਤੇ ਕਰ ।

੫੩. ਬਿਜਲੀ ਦੀ ਖਪਤ ਤੇ ਬਿਕਰੀ ਉੱਤੇ ਕਰ ।

੫੪. ਅਖ਼ਬਾਰਾਂ ਨੂੰ ਛੱਡ ਕੇ ਹੋਰ ਵਸਤਾਂ ਦੀ ਖਰੀਦ, ਵਿਕਰੀ ਤੇ ਕਰ ।

੫੫. ਅਖ਼ਬਾਰਾਂ ਵਿੱਚ ਪ੍ਰਕਾਸ਼ਤ ਹੋਣ ਵਾਲੇ ਇਸ਼ਤਿਹਾਰਾਂ ਨੂੰ ਛੱਡ ਕੇ ਹੋਰ ਇਸ਼ਤਿਹਾਰਾਂ ਉੱਤੇ ਕਰ ।

੫੬. ਸੜਕਾਂ ਜਾਂ ਦੇਸ਼-ਅੰਤਰੀ ਜਲ-ਮਾਰਗਾਂ ਉੱਤੇ ਢੋਈਆਂ ਜਾਣ ਵਾਲੀਆਂ ਵਸਤਾਂ ਤੇ ਮੁਸਾਫ਼ਰਾਂ ਉੱਤੇ ਕਰ ।

੫੭. ਸੜਕਾਂ ਉੱਤੇ ਵਰਤੋਂ ਦੇ ਯੋਗ ਗੱਡੀਆਂ ਚਾਹੇ ਉਹ ਕਲ-ਚਾਲਤ ਹੋਣ ਜਾਂ ਨਾ ਹੋਣ ਅਤੇ ਜਿਨ੍ਹਾਂ ਵਿੱਚ ਸੂਚੀ ੩ ਦੇ ਅੰਦਰਾਜ ੩੫ ਦੇ ਉਪਬੰਧਾਂ ਦੇ ਅਧੀਨ ਟਰਾਮ ਗਡੀਆਂ ਵੀ ਸ਼ਾਮਲ ਹਨ, ਉੱਤੇ ਕਰ ।

੫੮. ਡੰਗਰਾਂ ਤੇ ਕਿਸ਼ਤੀਆਂ ਉੱਤੇ ਕਰ ।

੫੯. ਰਾਹਦਾਰੀ-ਕਰ ।

## ਸੱਤਵੀਂ ਅਨੁਸੂਚੀ

੬੦. ਪੇਸ਼ਿਆਂ, ਵਪਾਰਾਂ, ਅਜੀਵਕਾਵਾਂ ਤੇ ਨੌਕਰੀਆਂ ਉੱਤੇ ਕਰ।

੬੧. ਜੀ ਪਰਤੀਕਰ।

੬੨. ਬਿਲਾਸ-ਵਸਤਾਂ ਤੇ ਕਰ ਜਿਨ੍ਹਾਂ ਵਿੱਚ ਪ੍ਰਮੋਦ, ਵਿਨੋਦ, ਸ਼ਰਤਬਾਜ਼ੀ ਤੇ ਜੂਆ ਖੇਡਣ ਉੱਤੇ ਕਰ ਵੀ ਸ਼ਾਮਲ ਹਨ।

੬੩. ਅਸ਼ਟਾਮ-ਮਸੂਲ ਦੇ ਦਰਾਂ ਦੀ ਬਾਬਤ ਸੂਚੀ ੧ ਦੇ ਉਪਬੰਧਾਂ ਵਿੱਚ ਦਰਜ ਦਸਤਾਵੇਜ਼ਾਂ ਨੂੰ ਛੱਡ ਕੇ ਹੋਰ ਦਸਤਾਵੇਜ਼ਾਂ ਦੇ ਬਾਰੇ ਅਸ਼ਟਾਮ-ਮਸੂਲ ਦਾ ਦਰ।

੬੪. ਇਸ ਸੂਚੀ ਵਿਚਲੇ ਵਿਸ਼ਿਆਂ ਵਿੱਚੋਂ ਕਿਸੇ ਨਾਲ ਸਬੰਧਤ ਕਨੂੰਨਾਂ[੪] ਦੇ ਵਿਰੁੱਧ ਅਪਰਾਧ।

੬੫. ਇਸ ਸੂਚੀ ਦੇ ਵਿਸ਼ਿਆਂ ਵਿੱਚੋਂ ਕਿਸੇ ਦੇ ਸਬੰਧ ਵਿੱਚ ਉਚੱਤਮ ਅਦਾਲਤ[੧੭] ਨੂੰ ਛੱਡ ਕੇ ਸਭ ਅਦਾਲਤਾਂ ਦਾ ਖੇਤਰ-ਅਧਿਕਾਰ ਤੇ ਸ਼ਕਤੀਆਂ।

੬੬. ਕਿਸੇ ਅਦਾਲਤ ਵਿੱਚ ਲਈਆਂ ਜਾਣ ਵਾਲੀਆਂ ਫ਼ੀਸਾਂ ਨੂੰ ਛੱਡ ਕੇ ਇਸ ਸੂਚੀ ਵਿੱਚ ਵਿਸ਼ਿਆਂ ਵਿੱਚੋਂ ਕਿਸੇ ਬਾਰੇ ਫ਼ੀਸਾਂ।

## ਸੂਚੀ ੩—ਸਮਵਰਤੀ ਸੂਚੀ

੧. ਫੌਜਦਾਰੀ ਕਨੂੰਨ ਜਿਸ ਦੇ ਅੰਦਰ ਉਹ ਸਭ ਵਿਸ਼ੇ ਹਨ ਜਿਹੜੇ ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਭਾਰਤ ਡੰਡਾਵਲੀ ਦੇ ਅੰਦਰ ਸ਼ਾਮਲ ਹਨ, ਪਰ ਸੂਚੀ ੧ ਜਾਂ ਸੂਚੀ ੨ ਵਿੱਚ ਦਰਜ ਵਿਸ਼ਿਆਂ ਵਿੱਚੋਂ ਕਿਸੇ ਨਾਲ ਸਬੰਧਤ ਵਿਸ਼ਿਆਂ ਦੇ ਵਿਰੁੱਧ ਅਪਰਾਧਾਂ ਨੂੰ ਛੱਡ ਕੇ ਅਤੇ ਅਸੈਨਕ ਸ਼ਕਤੀ ਦੀ ਸਹਾਇਤਾ ਲਈ ਸਮੁੰਦਰੀ, ਜ਼ਮੀਨੀ ਤੇ ਹਵਾਈ ਬਲਾਂ[੨] ਜਾਂ ਸੰਘ ਦੇ ਕੋਈ ਹੋਰ ਸ਼ਸਤਰੀ ਬਲਾਂ ਦੀ ਵਰਤੋਂ[੧੯] ਨੂੰ ਛੱਡ ਕੇ।

੨. ਡੰਨ-ਪ੍ਰਕਿਰਿਆ ਜਿਸ ਦੇ ਅੰਦਰ ਉਹ ਸਭ ਵਿਸ਼ੇ ਹਨ ਜੋ ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਜ਼ਾਬਤਾ ਫੌਜਦਾਰੀ ਦੇ ਅੰਦਰ ਸ਼ਾਮਲ ਹਨ।

## ਸੱਤਵੀਂ ਅਨੁਸੂਚੀ

੩. ਰਾਜ ਦੀ ਸੁਰਖਿਆ ਨਾਲ, ਜਨਤਕ ਵਿਵਸਥਾ ਕਾਇਮ ਰੱਖਣ ਨਾਲ ਜਾਂ ਸਮੁਦਾਇ ਲਈ ਅਤੀ ਜ਼ਰੂਰੀ ਸਪਲਾਈਆਂ ਤੇ ਸੇਵਾਵਾਂ ਦੀ ਸੰਭਾਲ ਨਾਲ ਲਗਵੇਂ ਕਾਰਣਾਂ ਲਈ ਨਿਵਾਰਕ ਨਿਰੋਧ, ਅਜਿਹੇ ਨਿਰੁੱਧ ਪੁਰਖ੭ ।

੪. ਕੈਦੀਆਂ, ਅਭਿਯੁਕਤ ਪੁਰਖਾਂ ਅਤੇ ਇਸ ਸੂਚੀ ਦੇ ਅੰਦਰਾਜ ੩ ਵਿੱਚ ਦਰਜ ਕਾਰਣਾਂ ਤੋਂ ਨਿਵਾਰਕ ਨਿਰੋਧ ਵਿੱਚ ਕੀਤੇ ਗਏ ਪੁਰਖ ਦਾ ਇਕ ਰਾਜ ਤੋਂ ਦੂਜੇ ਰਾਜ ਨੂੰ ਹਟਾਇਆ ਜਾਣਾ ।

੫. ਵਿਆਹ ਤੇ ਤਲਾਕ੨੪, ਨਿਆਣੇ ਤੇ ਨਾਬਾਲਗ, ਮੁਤਬੰਨਾਂ ਬਣਾਉਣਾ; ਵਸੀਅਤਾਂ, ਬੇਵਸੀਅਤੀ ਤੇ ਉੱਤਰਅਧਿਕਾਰੀ, ਜ਼ੁੱਟ ਪਰਵਾਰ ਤੇ ਵਿਭਾਜਨ, ਉਹ ਸਭ ਵਿਸ਼ੇ ਜਿਨ੍ਹਾਂ ਦੇ ਸਬੰਧ ਵਿੱਚ ਅਦਾਲਤੀ ਕਾਰਵਾਈਆਂ ਵਿੱਚ ਧਿਰਾਂ੨੫ ਇਸ ਸੰਵਿਧਾਨ ਦੇ ਪ੍ਰਾਰੰਭ ਤੋਂ ਤੁਰਤ ਪਹਿਲਾਂ ਆਪਣੇ ਨਿੱਜੀ ਕਨੂੰਨ੪ ਦੇ ਅਧੀਨ ਸਨ ।

੬. ਜ਼ਰਾਇਤੀ ਭੋਂ ਨੂੰ ਛੱਡ ਕੇ ਹੋਰ ਸੰਪੱਤੀਆਂ ਦੀ ਹੱਥ-ਬਦਲੀ, ਵਿਲੇਖਾਂ ਤੇ ਦਸਤਾਵੇਜ਼ਾਂ ਦੀ ਰਜਿਸਟਰੀ ।

੭. ਸੰਵਿਦਾ ਜਿਸ ਦੇ ਅੰਦਰ ਹਿੱਸੇਦਾਰੀ ਏਜੰਸੀ੯, ਢੁਆਈ-ਸੰਵਿਦਾ, ਤੇ ਹੋਰ ਵਿਸ਼ੇਸ਼ ਤਰ੍ਹਾਂ ਦੀਆਂ ਸੰਵਿਦਾਵਾਂ ਵੀ ਸ਼ਾਮਲ ਹਨ, ਪਰ ਜ਼ਰਾਇਤੀ ਭੋਂ ਸਬੰਧੀ ਸੰਵਿਦਾਵਾਂ ਸ਼ਾਮਲ ਨਹੀਂ ਹਨ ।

੮. ਅਭਿਯੋਜੀ ਦੋਸ਼ ।

੯. ਦਿਵਾਲਾ ਤੇ ਦਿਵਾਲੀਆਪਨ ।

੧੦. ਟਰਸਟ ਤੇ ਟਰਸਟੀ ।

੧੧. ਮਹਾਂ ਪ੍ਰਸ਼ਾਸਕ ਤੇ ਸਰਕਾਰੀ ਟਰਸਟੀ ।

੧੨, ਗਵਾਹੀ੨੬ ਤੇ ਸੌਂਹਾਂ, ਕਨੂੰਨ, ਲੋਕ-ਕਾਰਜਾਂ ਤੇ ਰਿਕਾਰਡਾਂ ਅਤੇ ਅਦਾਲਤੀ ਕਾਰਵਾਈਆਂ ਦਾ ਤਸਲੀਮ ਕਰਨਾ ।

## ਸੱਤਵੀਂ ਅਨੁਸੂਚੀ

੧੩. ਦੀਵਾਨੀ ਪ੍ਰਕਿਰਿਆ, ਜਿਸ ਦੇ ਅੰਦਰ ਉਹ ਸਭ ਵਿਸ਼ੇ ਹਨ ਜਿਹੜੇ ਇਸ ਸੰਵਿਧਾਨ ਦੇ ਪ੍ਰਾਰੰਭ ਉੱਤੇ ਜ਼ਾਬਤਾ ਦੀਵਾਨੀ ਦੇ ਅੰਦਰ ਸ਼ਾਮਲ ਹਨ, ਪਰਿਸੀਮਾਂਵਾਂ ਤੇ ਸਾਲਸੀ ਫ਼ੈਸਲੇ।

੧੪. ਅਦਾਲਤ[੧੭]-ਅਵਮਾਨ, ਪਰ ਜਿਸ ਦੇ ਅੰਦਰ ਉੱਚਤਮ ਅਦਾਲਤ ਦਾ ਅਵਮਾਨ ਸ਼ਾਮਲ ਨਹੀਂ ਹੈ।

੧੫. ਅਵਾਰਾ ਗਰਦੀ; ਖ਼ਾਨਾਬਦੋਸ਼ੀ ਅਤੇ ਜਨਜਾਤੀਆਂ।

੧੬. ਪਾਗਲਪਣਾ ਤੇ ਚਿਤ-ਬਿਕਲਤਾ ਜਿਸ ਦ ਅੰਦਰ ਪਾਗਲ ਤੇ ਚਿਤ-ਬਿਕਲਾਂ ਦੇ ਰੱਖਣ ਜਾਂ ਇਲਾਜ ਕਰਨ ਦੇ ਸਥਾਨ ਵੀ ਹਨ।

੧੭. ਪਸ਼ੂਆਂ ਦੇ ਹਿਤ ਨਿਰਦੈਤਾ ਦਾ ਨਿਵਾਰਨ।

੧੮. ਖਾਣ-ਪੀਣ ਦੇ ਪਦਾਰਥਾਂ ਤੇ ਹੋਰ ਵਸਤਾਂ ਵਿੱਚ ਮਿਲਾਵਟ।

੧੯. ਅਫ਼ੀਮ ਦੇ ਬਾਰੇ ਸੂਚੀ (੧) ਦੇ ਅੰਦਰਾਜ ੫੯ ਵਿਚਲ ਉਪਬੰਧਾਂ ਦੇ ਅਧੀਨ ਰਹਿੰਦਿਆਂ ਔਸ਼ਧੀਆਂ ਤੇ ਜ਼ਹਿਰ।

੨੦. ਆਰਥਕ ਤੇ ਸਮਾਜਕ ਵਿਉਂਤਾਂ।

੨੧. ਵਣਜਕ ਅਤੇ ਉਦਯੋਗਕ ਅਜਾਰੇ, ਗੁੱਟ ਤੇ ਟਰਸਟੀ।

੨੨. ਵਪਾਰ-ਸੰਘ, ਉਦਿਯੋਗ ਤੇ ਮਜ਼ੂਰਾਂ ਦੇ ਵਿਵਾਦ।

੨੩. ਸਮਾਜਕ ਸੁਰੱਖਿਆ ਤੇ ਸਮਾਜਕ ਬੀਮਾਂ; ਨੌਕਰੀ ਤੇ ਬੇਕਾਰੀ।

੨੪. ਮਜ਼ੂਰਾਂ ਦੀ ਭਲਾਈ ਜਿਸ ਦੇ ਅੰਦਰ ਕੰਮ ਦੀਆਂ ਸ਼ਰਤਾਂ, ਭਵਿੱਖ-ਨਿਧੀ, ਨਿਯੋਜਕ ਦੇਣਦਾਰੀਆਂ, ਕਾਮਿਆਂ ਦਾ ਪ੍ਰਤਿਕਾਰ, ਅਸਮਰਥਤਾ ਤੇ ਬੁਢੇਪਾ-ਪਿਨਸ਼ਨ[੧੩] ਤੇ ਜਣੇਪਾ-ਸਹੂਲਤਾਂ ਵੀ ਸ਼ਾਮਲ ਹਨ।

## ਸੱਤਵੀਂ ਅਨੁਸੂਚੀ

੨੫. ਮਜ਼ੂਰਾਂ ਦੀ ਕਸਬੀ ਤੇ ਸ਼ਿਲਪੀ ਸਿਖਲਾਈ।

੨੬. ਕਨੂੰਨੀ, ਡਾਕਟਰੀ ਤੇ ਹੋਰ ਪੇਸ਼ੇ।

੨੭. ਭਾਰਤ ਤੇ ਪਾਕਿਸਤਾਨ ਦੀਆਂ ਡੁਮੀਨੀਅਨਾਂ ਦੇ ਸਥਾਪਤ ਹੋਣ ਕਾਰਨ ਆਪਣੇ ਅਸਲੀ ਰਿਹਾਇਸ਼-ਅਸਥਾਨ ਤੋਂ ਉਖੜੇ ਪੁਰਖਾਂ[੭] ਦੀ ਸਹਾਇਤਾ ਤੇ ਮੁੜ ਵਾਸਾ।

੨੮. ਪੁੰਨਾਦਾ ਤੇ ਪੁੰਨਅਰਥ ਸੰਸਥਾਵਾਂ, ਪੁੰਨਅਰਥ ਤ ਧਾਰਮਕ ਹਿਬੇ, ਤੇ ਧਾਰਮਕ ਸੰਸਥਾਵਾਂ।

੨੯. ਬੰਦਿਆਂ, ਪਸ਼ੂਆਂ ਤੇ ਪੌਦਿਆਂ ਤੇ ਅਸਰ ਕਰਨ ਵਾਲੇ ਲਾਗ ਤੇ ਛੂਤ ਵਾਲੇ ਰੋਗਾਂ ਤੇ ਮਾਰਕਾਂ ਇਕ ਰਾਜ ਤੋਂ ਦੂਜੇ ਰਾਜ ਵਿੱਚ ਫੈਲਣ ਦਾ ਨਿਵਾਰਨ।

੩੦. ਜੀਵਨ ਸਬੰਧੀ ਅੰਕੜੇ, ਜਿਸ ਵਿੱਚ ਜੰਮਣ ਤੇ ਮਰਨ-ਰਜਿਸਟਰ ਵਿੱਚ ਦਰਜ ਕਰਨਾ ਵੀ ਸ਼ਾਮਲ ਹੈ।

੩੧. ਸੰਸਦ ਦੇ ਬਣਾਏ ਕਨੂੰਨ[੪] ਜਾਂ ਵਰਤਮਾਨ ਕਨੂੰਨ ਰਾਹੀਂ ਜਾਂ ਅਧੀਨ ਮਹਾਂ ਪੱਤਣ ਐਲਾਨ[੫] ਕੀਤੇ ਪੱਤਣਾਂ ਤੋਂ ਭਿੰਨ ਪੱਤਣ।

੩੨. ਰਾਸ਼ਟਰੀ ਜਲ-ਮਾਰਗਾਂ ਦੇ ਵਿਸ਼ੇ ਵਿੱਚ ਸੂਚੀ ੧ ਦੇ ਉਪਬੰਧਾਂ ਦੇ ਅਧੀਨ ਰਹਿੰਦਿਆਂ ਦੇਸ਼-ਅੰਤਰੀ ਜਲ-ਮਾਰਗਾਂ ਉੱਤੇ ਕਲ-ਚਲਤ ਜਹਾਜ਼ਾਂ ਬਾਰੇ ਜਹਾਜ਼ੀ ਢੁਆਈ ਤੇ ਜਹਾਜ਼ਰਾਨੀ[੨੭] ਅਤੇ ਅਜਿਹੇ ਜਲ-ਮਾਰਗਾਂ ਉੱਤੇ ਮਾਰਗ-ਨਿਯਮ ਅਤੇ ਦੇਸ਼-ਘੰਤਰੀ ਜਲ-ਮਾਰਗਾਂ ਉੱਤੇ ਮੁਸਾਫ਼ਰਾਂ ਤੇ ਵਸਤਾਂ ਦੀ ਢੁਆਈ।

੩੩. ਜਿੱਥੇ ਸੰਸਦ ਵੱਲੋਂ ਕਨੂੰਨ ਰਾਹੀਂ ਕੁਝਕ ਉਦਿਯੋਗਾਂ ਦਾ ਸੰਘ ਰਾਹੀਂ ਕੰਟਰੋਲ[੩] ਲੋਕ-ਹਿਤ ਵਿੱਚ ਇਸ਼ਟਕਰ ਐਲਾਨ ਕੀਤਾ ਗਿਆ ਹੈ ਉਨ੍ਹਾਂ ਉਦਿਯੋਗਾਂ ਵਿੱਚ ਵਪਾਰ ਤੇ ਵਣਜ ਅਤੇ ਉਨ੍ਹਾਂ ਦਾ ਉਪਜਾਉਣਾ, ਸਪਲਾਈ ਕਰਨਾ ਤੇ ਵੰਡਣਾ।

੩੪. ਮੁੱਲ-ਕੰਟਰੋਲ।

## ਸੱਤਵੀਂ ਅਨੁਸੂਚੀ

੩੫. ਕਲ-ਚਾਲਤ ਗੱਡੀਆਂ ਜਿਨ੍ਹਾਂ ਦੇ ਅੰਦਰ ਉਹ ਅਸੂਲ ਵੀ ਸ਼ਾਮਲ ਹਨ ਜਿਨ੍ਹਾਂ ਦ ਅਨੁਸਾਰ ਅਜਿਹੀਆਂ ਗੱਡੀਆਂ ਉੱਤੇ ਕਰ ਲਾਇਆ ਜਾਣਾ ਹੈ।

੩੬. ਕਾਰਖਾਨੇ।

੩੭. ਬਾਇਲਰ।

੩੮. ਬਿਜਲੀ।

੩੯. ਅਖ਼ਬਾਰਾਂ, ਪੁਸਤਕਾਂ ਤੇ ਛਾਪੇਖਾਨੇ।

੪੦. ਸੰਸਦ ਵੱਲੋਂ ਕਨੂੰਨ[੪] ਰਾਹੀਂ ਰਾਸ਼ਟਰੀ ਮਹੱਤਤਾ ਦੇ ਏਲਾਨ[੫] ਕੀਤੇ ਹੋਏ ਤੋਂ ਭਿੰਨ ਪੁਰਾਤਨੀ ਤੇ ਬਚੇ ਨਿਸ਼ਾਨ।

੪੧. ਕਨੂੰਨ ਰਾਹੀਂ ਨਿਕਾਸੀ ਏਲਾਨ ਕੀਤੀ ਸੰਪੱਤੀ ਦੀ ਜ਼ਰਾਇਤੀ ਭੋਂ ਸਹਿਤ ਅਭਿਰਖਿਆ, ਪਰਬੰਧ ਤੇ ਨਿਬੇੜਾ।

੪੨. ਸੰਘ ਦੇ ਜਾਂ ਰਾਜ ਦੇ ਜਾਂ ਕਿਸੇ ਹੋਰ ਲੋਕ-ਪਰਯੋਜਨਾਂ ਲਈ ਪਰਾਪਤ ਜਾਂ ਅਧਿਗ੍ਰਹਣ ਕੀਤੀ ਸੰਪੱਤੀ ਲਈ ਪ੍ਰਤਿਕਰ ਨਿਰਧਾਰਣ ਕਰਨ ਦੇ ਅਸੂਲ ਅਤੇ ਅਜਿਹੇ ਪ੍ਰਤਿਕਰ ਦੇ ਦਿਤੇ ਜਾਣ ਦਾ ਰੂਪ ਤੇ ਢੰਗ।

੪੩. ਕਿਸੇ ਰਾਜ ਵਿੱਚ ਉਸ ਰਾਜ ਤੋਂ ਬਾਹਰ ਪੈਦਾ ਹਏ ਕਰ ਦੇ ਬਾਰੇ ਦਾਵਿਆਂ ਅਤੇ ਹਰ ਲੋਕ-ਮੰਗਾਂ ਦੀ ਜਿਸ ਦੇ ਅੰਦਰ ਭੋਂ-ਹਾਲਾ-ਬਕਾਇਆ ਤੇ ਇਸ ਤਰ੍ਹਾਂ ਬਕਾਏ ਦੀ ਸੂਰਤ ਵਿਚ ਵਸੂਲ ਕੀਤੀਆਂ ਜਾਣ ਵਾਲੀਆਂ ਰਕਮਾਂ[੨੯] ਵੀ ਹਨ, ਵਸੂਲੀ।

੪੪. ਅਦਾਲਤੀ ਅਸ਼ਟਾਮਾਂ ਦੇ ਰਾਹੀਂ ਸੰਗ੍ਰਹ ਕੀਤੇ ਮਸੂਲਾਂ ਜਾਂ ਫੀਸਾਂ ਨੂੰ ਛਡ ਕੇ ਹੋਰ ਅਸ਼ਟਾਮ-ਮਸੂਲ ਪਰ, ਇਸ ਦੇ ਅੰਦਰ ਅਸ਼ਟਾਮ-ਮਸੂਲ ਦੀਆਂ ਦਰਾਂ ਸ਼ਾਮਲ ਨਹੀਂ ਹਨ।

## ਸੱਤਵੀਂ ਅਨੁਸੂਚੀ

੪੫. ਸੂਚੀ ੨ ਜਾਂ ਸੂਚੀ ੩ ਵਿੱਚ ਦਰਜ ਵਿਸ਼ਿਆਂ ਵਿੱਚੋਂ ਕਿਸੇ ਦੇ ਪਰਯੋਜਨਾਂ ਲਈ ਪੁੱਛ-ਗਿੱਛ ਤੇ ਅੰਕੜੇ ।

੪੬. ਉਚੱਤਮ ਅਦਾਲਤ[੧੭] ਨੂੰ ਛੱਡ ਕੇ ਹੋਰ ਅਦਾਲਤਾਂ ਦੀਆਂ ਇਸ ਸੂਚੀ ਦੇ ਵਿਸ਼ਿਆਂ ਵਿੱਚੋਂ ਕਿਸੇ ਦੇ ਬਾਰੇ ਖੇਤਰ-ਅਧਿਕਾਰ ਤੇ ਸ਼ਕਤੀਆਂ ।

੪੭. ਇਸ ਸੂਚੀ ਵਿੱਚ ਦੇ ਵਿਸ਼ਿਆਂ ਵਿੱਚੋਂ ਕਿਸੇ ਦੇ ਬਾਰੇ ਫੀਸਾਂ, ਪਰ ਇਨ੍ਹਾਂ ਦੇ ਅੰਦਰ ਕਿਸੇ ਅਦਾਲਤਾਂ ਵਿੱਚ ਲਈਆਂ ਜਾਣ ਵਾਲੀਆਂ ਫੀਸਾਂ ਸ਼ਾਮਲ ਨਹੀਂ ਹਨ ।

— —

---

੧. ਸੈਨਜ-ਵਿਭਾਜਨ   ੨. ਵਾਯੁ-ਬਲ   ੩. ਨਿਯੰਤ੍ਰਣ   ੪. ਵਿਧਿ
੫. ਘੋਸ਼ਣਾ   ੬. ਅਨੁਸੰਧਾਨ   ੭. ਵਜਕਤਿ   ੮. ਵਿਨਿਸ਼ਚਨ
੯. ਅਭਿਕਰਣ   ੧੦. ਵਾਯੁ-ਪਥ   ੧੧. ਸਰੇਸ਼ਟਿ-ਚਤਵਰ   ੧੨. ਆਯੋਗ
੧੩. ਨਿਵ੍ਰਿਤ-ਵੇਤਨ   ੧੪. ਪਦ   ੧੫. ਨਿਰਵਾਚਨ   ੧੬. ਸਦਸਜ
੧੭. ਨਜਾਯਾਲਯ   ੧੮. ਪਦਾਧਿਕਾਰੀ   ੧੯. ਪ੍ਰਯੋਗ   ੨੦. ਜਾਂਚ
੨੧. ਯਾਤਾਯਾਤ   ੨੨. ਅਨਜਸੰਕ੍ਰਮਣ   ੨੩. ਉਪਭੋਗ   ੨੪. ਵਿਵਾਹ-ਵਿਛੇਦ
੨੫. ਪਕਸ਼   ੨੬. ਸਾਕਸ਼ਜ   ੨੭. ਨੌ-ਪਰਿਵਹਨ   ੨੮. ਰਾਸ਼ਿ

# ਅੱਠਵੀਂ ਅਨੁਸੂਚੀ

( ਅਨੁਛੇਦ ੩੪੪ (੧) ਅਤੇ ੩੫੧ )

## ਭਾਸ਼ਾਵਾਂ

੧. ਉਰਦੂ

੨. ਉੜੀਆ

੩. ਆਸਾਮੀ

੪. ਸੰਸਕ੍ਰਿਤ

੫. ਹਿੰਦੀ

੬. ਕਸ਼ਮੀਰੀ

੭. ਕੰਨੜ

੮. ਗੁਜਰਾਤੀ

੯. ਤਾਮਿਲ

੧੦. ਤੈਲਗੂ

੧੧. ਪੰਜਾਬੀ

੧੨. ਬੰਗਾਲੀ

੧੧. ਮਰਾਠੀ

੧੪. ਮਲਿਆਲਮ

---

ਦੇ ਪਹਿਲੇ ਇਜਲਾਸ ਦੇ ਪ੍ਰਾਰੰਭ ਉਤੇ" ਰਖੇ ਜਾਣਗੇ;

(੨) ਖੰਡ (੨) ਵਿੱਚ "ਅਤੇ ਸਦਨ ਦੇ ਹੋਰ ਕੰਮ ਉਤੇ ਇਸ ਚਰਚਾ ਨੂੰ ਪਹਿਲ ਦੇਣ ਲਈ" ਸ਼ਬਦਾਂ ਨੂੰ ਲੋਪ ਕਰ ਦਿਤਾ ਜਾਵੇਗਾ।

੮. ਅਨੁਛੇਦ ੧੭੪ ਦੀ ਸੋਧ.— ਸੰਵਿਧਾਨ ਦੇ ਅਨੁਛੇਦ ੧੭੪ ਦੀ ਥਾਂ ਨਿਮਨ ਅਨੁਛੇਦ ਰਖਿਆ ਜਾਵੇਗਾ, ਅਰਥਾਤ: —

"੧੭੪. ਰਾਜ ਦੇ ਵਿਧਾਨ-ਮੰਡਲ ਦਾ ਇਜਲਾਸ, ਉਠਾਣ ਅਤੇ ਵਿਘਟਨ—

(੧) ਰਾਜਪਾਲ ਸਮੇਂ ਸਮੇਂ ਤੇ ਸਦਨ ਜਾਂ ਰਾਜ ਦੇ ਵਿਧਾਨ-ਮੰਡਲ ਦੇ ਹਰੇਕ ਸਦਨ ਨੂੰ ਅਜਿਹੇ ਸਮੇਂ ਅਤੇ ਥਾਂ ਉਤੇ ਇਕੱਤਰ ਹੋਣ ਲਈ, ਜਿਹਾ ਕਿ ਉਹ ਉਚਿਤ ਸਮਝਦਾ ਹੈ, ਬੁਲਾਵੇਗਾ, ਪਰ ਇਸ ਦੇ ਇਸ ਇਜਲਾਸ ਦੀ ਅੰਤਲੀ ਬੈਠਕ ਅਤੇ ਅਗਲੇ ਇਜਲਾਸ ਦੀ ਪਹਿਲੀ ਬੈਠਕ ਲਈ ਨਿਯੁਕਤ ਮਿਤੀ ਵਿਚਕਾਰ ਛੇ ਮਹੀਨੇ ਦਾ ਫਰਕ ਨਹੀਂ ਹੋਵੇਗਾ।

(੨) ਰਾਜਪਾਲ ਸਮੇਂ ਸਮੇਂ ਤੇ—

(ੳ) ਸਦਨ ਜਾਂ ਕਿਸੇ ਸਦਨ ਨੂੰ ਉਠਾ ਸਕੇਗਾ;

(ਅ) ਵਿਧਾਨ-ਸਭਾ ਦਾ ਵਿਘਟਨ ਕਰ ਸਕੇਗਾ।"

੯. ਅਨੁਛੇਦ ੧੭੬ ਦੀ ਸੋਧ.—ਸੰਵਿਧਾਨ ਦੇ ਅਨੁਛੇਦ ੧੭੬ ਵਿੱਚ,—

(੧) ਖੰਡ (੧) ਵਿੱਚ "ਹਰੇਕ ਇਜਲਾਸ" ਸ਼ਬਦਾਂ ਦੀ ਥਾਂ ਸ਼ਬਦ "ਵਿਧਾਨ-ਸਭਾ ਲਈ ਹਰੇਕ ਸਾਧਾਰਣ ਚੋਣ ਮਗਰੋਂ ਪਹਿਲੇ ਇਜਲਾਸ ਅਤੇ ਹਰੇਕ ਸਾਲ ਦੇ ਪਹਿਲੇ ਇਜਲਾਸ ਦੇ ਪ੍ਰਾਰੰਭ ਉਤੇ" ਰਖੇ ਜਾਣਗੇ;

(੨) ਖੰਡ (੨) ਵਿੱਚ "ਅਤੇ ਸਦਨ ਦੇ ਹੋਰ ਕੰਮ ਉਤੇ ਇਸ ਚਰਚਾ ਨੂੰ ਪਹਿਲ ਦੇਣ ਲਈ" ਸ਼ਬਦਾਂ ਨੂੰ ਲੋਪ ਕਰ ਦਿਤਾ ਜਾਵੇਗਾ।

੧੦. ਅਨੁਛੇਦ ੩੪੧ ਦੀ ਸੋਧ.— ਸੰਵਿਧਾਨ ਦੇ ਅਨੁਛੇਦ ੩੪੧ ਦੇ ਖੰਡ (੧) ਵਿੱਚ "ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਨਾਲ ਸਲਾਹ-ਮਸ਼ਵਰਾ ਕਰਨ ਪਿੱਛੋਂ" ਸ਼ਬਦਾਂ ਦੀ ਥਾਂ ਸ਼ਬਦ "ਕਿਸੇ ਰਾਜ ਬਾਰੇ ਅਤੇ ਜਿਥੇ ਇਹ ਪਹਿਲੀ ਅਨੁਸੂਚੀ ਦੇ ਭਾਗ ੳ ਜਾਂ ਭਾਗ ਅ ਵਿੱਚ ਦਰਜ ਇੱਕ ਰਾਜ ਹੈ, ਉਸ ਦੇ ਰਾਜਪਾਲ ਜਾਂ ਰਾਜਪਰਮੁਖ ਨਾਲ ਸਲਾਹ-ਮਸ਼ਵਰਾ ਕਰਨ ਪਿੱਛੋਂ" ਰਖੇ ਜਾਣਗੇ।

੧੧. ਅਨੁਛੇਦ ੩੪੨ ਦੀ ਸੋਧ.—ਸੰਵਿਧਾਨ ਦੇ ਅਨੁਛੇਦ ੩੪੨ ਦੇ ਖੰਡ

(੧) ਵਿੱਚ "ਰਾਜ ਦੇ ਰਾਜਪਾਲ ਜਾਂ ਰਾਜਪਰਮੁਖ ਨਾਲ ਸਲਾਹ-ਮਸ਼ਵਰਾ ਕਰਨ ਤੋਂ ਪਿਛੋਂ," ਸ਼ਬਦਾਂ ਦੀ ਥਾਂ ਸ਼ਬਦ "ਕਿਸੇ ਰਾਜ ਬਾਰੇ ਅਤੇ ਜਿਥੇ ਇਹ ਪਹਿਲੀ ਅਨੁਸੂਚੀ ਦੇ ਭਾਗ ੳ ਜਾਂ ਭਾਗ ਅ ਵਿੱਚ ਦਰਜ ਇੱਕ ਰਾਜ ਹੈ, ਉਸ ਦੇ ਰਾਜਪਾਲ ਜਾਂ ਰਾਜਪਰਮੁਖ ਨਾਲ ਸਲਾਹ ਮਸ਼ਵਰਾ ਕਰਨ ਪਿੱਛੋਂ" ਰਖੇ ਜਾਣਗੇ।

**੧੨. ਅਨੁਛੇਦ ੩੭੨ ਦੀ ਸੋਧ.**—ਸੰਵਿਧਾਨ ਦੇ ਅਨੁਛੇਦ ੩੭੨ ਦੇ ਖੰਡ (੩) ਦੇ ਉਪਖੰਡ (ੳ) ਵਿੱਚ "ਦੋ ਸਾਲ" ਸ਼ਬਦਾਂ ਦੀ ਥਾਂ ਸ਼ਬਦ "ਤਿੰਨ ਸਾਲ" ਰਖੇ ਜਾਣਗੇ।

**੧੩. ਅਨੁਛੇਦ ੩੭੬ ਦੀ ਸੋਧ.**—ਸੰਵਿਧਾਨ ਦੇ ਅਨੁਛੇਦ ੩੭੬ ਦੇ ਖੰਡ (੧) ਦੇ ਅੰਤ ਤੇ ਨਿਮਨ ਵਾਧਾ ਕੀਤਾ ਜਾਵੇਗਾ, ਅਰਥਾਤ :—

"ਕੋਈ ਅਜਿਹਾ ਜੱਜ, ਇਸ ਗੱਲ ਦੇ ਹੁੰਦਿਆਂ ਵੀ ਕਿ ਉਹ ਭਾਰਤ ਦਾ ਨਾਗਰਕ ਨਹੀਂ ਹੈ, ਅਜਿਹੀ ਉੱਚ ਅਦਾਲਤ ਦੇ ਮੁੱਖ ਨਿਆਂ-ਅਧਿਪਤੀ ਦੇ ਤੌਰ ਤੇ ਜਾਂ ਕਿਸੇ ਹੋਰ ਉੱਚ ਅਦਾਲਤ ਦੇ ਮੁੱਖ ਨਿਆਂ-ਅਧਿਪਤੀ ਜਾਂ ਹੋਰ ਜੱਜ ਦੇ ਤੌਰ ਤੇ ਨਿਯੁਕਤ ਹੋਣ ਦਾ ਪਾਤਰ ਹੋਵੇਗਾ।"

**੧੪. ਨੌਵੀਂ ਅਨੁਸੂਚੀ ਦਾ ਵਾਧਾ.**— ਸੰਵਿਧਾਨ ਦੀ ਅੱਠਵੀਂ ਅਨੁਸੂਚੀ ਪਿਛੋਂ ਨਿਮਨ ਅਨੁਸੂਚੀ ਵਧਾਈ ਜਾਵੇਗੀ, ਅਰਥਾਤ:—

## "ਨੌਵੀਂ ਅਨੁਸੂਚੀ

(ਅਨੁਛੇਦ ੩੧ਅ)

੧. ਬਿਹਾਰ ਭੌਂ-ਸੁਧਾਰ ਅਧਿਨਿਯਮ, ੧੯੫੦ (੧੯੫੦ ਦਾ ਬਿਹਾਰ ਅਧਿਨਿਯਮ ੩੦)

੨. ਬੰਬਈ ਮੁਜ਼ਾਰੇਦਾਰੀ ਅਤੇ ਜ਼ਰਾਇਤੀ ਭੌਂ ਅਧਿਨਿਯਮ ੧੯੪੮ (੧੯੪੮ ਦਾ ਬੰਬਈ ਅਧਿਨਿਯਮ ੬੭)

੩. ਬੰਬਈ ਮਾਲਕੀ ਭੌਂ-ਧ੍ਰਿਤੀ ਦਾ ਅੰਤ ਅਧਿਨਿਯਮ ੧੯੪੯ (੧੯੪੯ ਦਾ ਬੰਬਈ ਅਧਿਨਿਯਮ ੬੧)

੪. ਬੰਬਈ ਤਅਲਕਦਾਰੀ ਭੌਂ-ਧ੍ਰਿਤੀ ਦਾ ਅੰਤ ਅਧਿਨਿਯਮ, ੧੯੪੯ (੧੯੪੯ ਦਾ ਬੰਬਈ ਅਧਿਨਿਯਮ ੬੨)

੫. ਪੰਚ ਮਹਾਲ ਮਹਿਵਾਸੀ ਭੋਂ-ਧ੍ਰਿਤੀ ਦਾ ਅੰਤ ਅਧਿਨਿਯਮ ੧੯੪੯ (੧੯੪੯ ਦਾ ਬੰਬਈ ਅਧਿਨਿਯਮ ੬੩)

੬. ਬੰਬਈ ਖੋਟੀ ਦਾ ਅੰਤ ਅਧਿਨਿਯਮ, ੧੯੫੦ (੧੯੫੦ ਦਾ ਬੰਬਈ ਅਧਿਨਿਯਮ)

੭. ਬੰਬਈ ਪਰਗਨਾ ਅਤੇ ਕੁਲਕਰਨੀ ਵਤਨ ਦਾ ਅੰਤ ਅਧਿਨਿਯਮ ੧੯੫੦ (੧੯੫੦ ਦਾ ਬੰਬਈ ਅਧਿਨਿਯਮ ੬੦)

੮. ਮੱਧ ਪ੍ਰਦੇਸ਼ ਮਾਲਕੀ ਹੱਕ ਅੰਤ ਕਰਨ (ਸੰਪਦਾਵਾਂ ਮਹਾਲਾਂ, ਇੰਤਕਾਲੀਆਂ ਭੋਆਂ) ਅਧਿਨਿਯਮ, ੧੯੫੦, (੧੯੫੧ ਦਾ ਮੱਧ ਪ੍ਰਦੇਸ਼ ਅਧਿਨਿਯਮ ੧)

੯. ਮਦਰਾਸ ਸੰਪਦਾ (ਅੰਤ ਕਰਨ ਅਤੇ ਰੱਯਤਵਾੜੀ ਵਿੱਚ ਬਦਲੀ) ਅਧਿਨਿਯਮ ੧੯੪੮ (੧੯੪੮ ਦਾ ਮਦਰਾਸ ਅਧਿਨਿਯਮ ੨੬)

੧੦. ਮਦਰਾਸ ਸੰਪਦਾ (ਅੰਤ ਕਰਨ ਅਤੇ ਰੱਯਤਵਾੜੀ ਵਿੱਚ ਬਦਲਣ) ਸੋਧ ਅਧਿਨਿਯਮ ੧੯੫੦ (੧੯੫੦ ਦਾ ਮਦਰਾਸ ਅਧਿਨਿਯਮ ੧)

੧੧. ਉੱਤਰ ਪ੍ਰਦੇਸ਼ ਜ਼ਿਮੀਂਦਾਰੀ ਅੰਤ ਕਰਨ ਅਤੇ ਭੋਂ-ਸੁਧਾਰ-ਅਧਿਨਿਯਮ ੧੯੫੦ (੧੯੫੧ ਦਾ ਉੱਤਰ ਪ੍ਰਦੇਸ਼ ਅਧਿਨਿਯਮ ੧)

੧੨. ਹੈਦਰਾਬਾਦ (ਜਾਗੀਰਾਂ ਅੰਤ ਕਰਨ) ਵਿਨਿਯਮ ੧੩੫੮ ਕ (੧੩੫੮ ਫਸਲੀ ਦਾ ਨੰ: ੬੯)

੧੩. ਹੈਦਰਾਬਾਦ ਜਗੀਰਾਂ ਦਾ (ਲਘੂਕਰਨ) ਵਿਨਿਯਮ ੧੩੫੯ ਕ (੧੩੫੯ ਫਸਲੀ ਦਾ ਨੰ: ੨੫)"

